ਸ੍ਰੀ ਗੁਰੂ ਅਰਜਨ ਦੇਵ ਜੀ ਦੇ 400 ਸਾਲਾ ਸ਼ਹੀਦੀ ਪੁਰਬ (ਸ਼ਤਾਬਦੀ) ਨੂੰ ਸਮਰਪਿਤ

# ਜਪਉ ਜਿਨ੍ ਅਰਜੁਨ ਦੇਵ ਗੁਰੂ



ਸੰਤੋਖ ਸਿੰਘ ਬਿਬੇਕਸਰ

 ੧ੴ ਸਤਿਗੁਰ ਪ੍ਰਸਾਦਿ ॥ 

# ਜਪ੍ਹਉ ਜਿਨ੍ ਅਰਜੁਨ ਦੇਵ ਗੁਰੂ



ਲੇਖਕ :

ਸੰਤੋਖ ਸਿੰਘ ਬਿਬੇਕਸਰ

ਪ੍ਰਕਾਸ਼ਕ :-

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

# ਸਮਰਪਣ

*ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ*
*ਪਵਿੱਤਰ ਚਰਨਾ 'ਚ*
ਜਿੰਨਾਂ ਦੀ ਛਤਰ ਛਾਇਆ ਹੇਠ
ਗੁ: ਸ੍ਰੀ ਬਿਬੇਕਸਰ ਸਾਹਿਬ ਵਿਖੇ
ਹਾਜ਼ਰੀ ਭਰ ਕੇ ਇਹ ਪੁਸਤਕ ਲਿਖਣ ਦੀ
ਸੋਝੀ ਆਪਣੇ ਸੇਵਕ ਨੂੰ ਆਪ ਬਖਸ਼ੀ ਹੈ।

—ਲੇਖਕ

# ਦੋ ਸ਼ਬਦ

*ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥*
*ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ॥*

(ਅੰਗ ੭੦੯)

ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਪੁੰਜ ਧੰਨ-ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਧੁਰ ਦਰਗਾਹ ਤੋਂ ਪ੍ਰਾਪਤ ਹੋਈ ਅਕਾਲ ਪੁਰਖ ਵਾਹਿਗੁਰੂ ਦੀ ਬਾਣੀ ਆਖਿਆ ਹੈ। ਜਿਹੜਾ ਵੀ ਮਨੁੱਖ ਇਸ ਪਾਵਨ ਗੁਰਬਾਣੀ ਨੂੰ ਪੜ੍ਹੇਗਾ, ਸੁਣੇਗਾ ਜਾਂ ਕਮਾਵੇਗਾ ਉਸ ਦੇ ਸਾਰੇ ਚਿੰਤਾ, ਰੋਗ, ਝੋਰੇ ਅਤੇ ਊਣਤਾਈਆਂ ਗੁਰਬਾਣੀ ਦੂਰ ਕਰ ਦੇਵੇਗੀ। ਅਸਲ ਵਿਚ ਗੁਰਬਾਣੀ ਸੁਚੱਜੀ ਜੀਵਨ-ਜਾਚ ਹੈ, ਜੋ ਮਨੁੱਖ ਨੂੰ ਚੰਗਾ ਇਨਸਾਨ ਬਣ ਕੇ ਪਰਿਵਾਰ, ਦੇਸ਼, ਸਮਾਜ, ਭਾਈਚਾਰੇ ਅਤੇ ਧਰਮ ਲਈ ਸੁਚੱਜਾ ਯੋਗਦਾਨ ਪਾਉਣ ਦਾ ਸੰਦੇਸ਼ ਦਿੰਦੀ ਹੈ।



ਪੰਚਮ ਪਾਤਸ਼ਾਹ ਜੀ ਦੀ ਚੌਥੀ ਸ਼ਹੀਦੀ ਸ਼ਤਾਬਦੀ ਸਮੇਂ ਗੁਰਮਤਿ ਦੇ ਪ੍ਰਸਿੱਧ ਵਿਆਖਿਆਕਾਰ ਭਾਈ ਸੰਤੋਖ ਸਿੰਘ ਜੀ ਨੇ ਰਚਿਤ ਪੁਸਤਕ "ਜਪ੍ਹਉ ਜਿਨ੍ ਅਰਜੁਨ ਦੇਵ ਗੁਰੂ" ਜਿਸ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਇਤਹਾਸ ਲਿਖਿਆ ਹੈ ਅਤੇ ਸਤਿਗੁਰਾਂ ਦਾ ਜੀਵਨ ਲਿਖਿਆ ਹੈ। ਅਰਦਾਸ ਹੈ ਕਿ ਨਾਨਕ ਨਾਮ ਲੇਵਾ ਗੁਰਸਿੱਖ ਇਸ ਨੂੰ ਪੜ੍ਹ ਕੇ ਲਾਭ ਉਠਾਣਗੇ।

ਸਿੰਘ ਸਾਹਿਬ ਗਿ: ਜਸਵਿੰਦਰ ਸਿੰਘ ਗ੍ਰੰਥੀ
ਸੱਚਖੰਡ ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ।

# ਲੇਖਕ ਵਲੋਂ ਪਾਠਕਾ ਨਾਲ ਵਿਚਾਰਾਂ

*ਪੈ ਪਾਇ ਮਨਾਈ ਸੋਇ ਜੀਉ॥*
*ਸਤਿਗੁਰ ਪੁਰਖਿ ਮਿਲਾਇਆ*
*ਤਿਸੁ ਜੇਵਡੁ ਅਵਰੁ ਨ ਕੋਇ ਜੀਉ॥ ੧॥ ਰਹਾਉ॥*
*ਗੋਸਾਈ ਮਿਹੰਡਾ ਇਠੜਾ॥*
*ਅੰਮ ਅਬੇ ਥਾਵਹੁ ਮਿਠੜਾ॥*
*ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ॥ ੧ ॥*

ਪ੍ਰਮਾਤਮਾ ਨੇ ਸਾਰੇ ਸੰਸਾਰ ਦਾ ਪਸਾਰਾ ਆਪ ਹੀ ਪਸਾਰਿਆ ਹੋਇਆ ਹੈ ਤੇ ਅਸੀਂ ਸਾਰੇ ਇਕ ਯਾਤਰਾ ਤੇ ਆਏ ਹੋਏ ਹਾਂ ਯਾਤਰਾ ਕਿਸ ਥਾਂ ਤੋਂ ਸ਼ੁਰੂ ਹੋਈ ਹੈ ਕਿਥੇ ਖਤਮ ਹੋਈ ਹੈ ਕੋਈ ਨਹੀਂ ਜਾਣਦਾ ਜਨਮ ਤਾਂ ਸਾਰਿਆ ਦਾ ਇਕੋ ਜੈਸਾ ਹੈ ਪਰ ਮਰਨ ਇਕੋ ਜਿਹਾ ਨਹੀਂ ਹੈ - ਜਦ ਕੋਈ ਗੁਰੂ ਦਾ ਭਗਤ ਹੋ ਕੇ ਮਰਦਾ ਹੈ ਫਿਰ ਓਹ ਆਪਨੇ ਅਸਲੀ ਟਿਕਾਣੇ ਤੇ ਪਹੁੰਚ ਜਾਂਦਾ ਹੈ ਪਰ ਜਿਹੜਾ ਗੁਰੂ ਤੋਂ ਬੇਮੁਖ ਰਿਹਾ ਹੈ ਉਹ ਇਕ ਨਹੀਂ ਕਈ ਕਈ ਜਨਮ ਭਟਕਦਾ ਰਹੇਗਾ।

ਜਮਿ ਜਮਿ ਮਰੈ ਮਰੈ ਫਿਰਿ ਜੰਮੈ॥

ਬਹੁਤੁ ਸਜਾਇ ਪਇਆ ਦੇਸਿ ਲੰਮੈ॥

(ਪੰਨਾ ੧੦੨੦)

ਵੈਸੇ ਮੈ ਕੋਈ ਲਿਖਾਰੀ ਨਹੀਂ ਹਾਂ। ਮੈਂ ਸਿਰਫ ਗੁ: ਬਿਬੇਕਸਰ ਵਿਖੇ ਹਰ ਮਹੀਨੇ ਸੰਗਰਾਂਦ ਤੋਂ ਬਾਅਦ ਜਿਹੜਾ ਵੀ ਪਹਿਲਾ ਐਤਵਾਰ ਆਵੇ ਸੰਗਤਾਂ ਦੇ ਦਰਸ਼ਨ ਕਰਦਾ ਹਾਂ ਅਤੇ ਕੁਝ ਕੁ ਵਿਚਾਰ ਸਾਂਝੇ ਕਰਦਾ ਹਾਂ ਭਾਵੇਂ ਲਿਖਣ ਦਾ ਮੈਨੂੰ ਕੋਈ ਤਜਰਬਾ ਨਹੀਂ ਪਰ ਫਿਰ ਵੀ ਮੈਂ ਗੁਰੂ ਮਹਾਰਾਜ ਦੀ ਮੇਹਰ ਸਦਕਾ ਇਹ ਪਹਿਲੀ ਪੁਸਤਕ 'ਜਪ੍ਹਉ ਜਿਨ੍ ਅਰਜੁਨ ਦੇਵ ਗੁਰੂ' ਆਪਣੇ ਗੁਰਮਤਿ ਪ੍ਰੇਮੀਆਂ ਤਕ ਪਹੁੰਚਾਉਣ ਦਾ ਨਿਮਾਣਾ ਜਿਹਾ ਯਤਨ ਕਰ ਰਿਹਾ ਹਾਂ; ਮੈਂ ਕਦੇ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ ਕਿ ਜਿਹੜਾ ਬੰਦਾ ਇਤਨਾ ਪਾਪੀ

ਇਤਨੇ ਬੁਰੇ ਕੰਮ ਕਰਦਾ ਰਿਹਾ ਹੋਵੇ ਚੋਰੀ, ਠਗੀ, ਝੂਠ ਕਾਮੀ, ਕ੍ਰੋਧੀ, ਲੋਭੀ ਜਿਸਦੇ ਸੰਗੀ ਸਾਥੀ ਹੋਵਣ ਤੇ ਵਾਹਿਗੁਰੂ ਖੁਦ ਉਸ ਦੇ ਕੋਲੋਂ ਇਹ ਸਾਰੇ ਭਜਵਾ ਕੇ ਸਾਧ ਸੰਗਤ ਜੀ ਦੀ ਸੇਵਾ ਵਾਸਤੇ ਥਾਪੜਾ ਦਿੱਤਾ ਹੋਵੇ। ਉਹ ਸਿਰਫ ਤੇ ਸਿਰਫ ਕ੍ਰਿਪਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਹੀ ਹੈ; ਹੁਣ ਇਸ ਤੋਂ ਬਾਅਦ ਦੂਸਰੀ ਕਿਤਾਬ 'ਰੱਬ ਦੇ ਰੰਗ' ਲਿਖਣ ਦੀ ਤਿਆਰੀ ਗੁਰੂ ਦੀ ਮੇਹਰ ਸਦਕਾ ਜਾਰੀ ਹੈ :

*ਮੈ ਛਡਿਆ ਸਭੋ ਧੰਧੜਾ॥*
*ਗੋਸਾਈ ਸੇਵੀ ਸਚੜਾ॥*
*ਨਉ ਨਿਧਿ ਨਾਮੁ ਨਿਧਾਨੁ*
*ਹਰਿ ਮੈ ਪਲੈ ਬਧਾ ਛਿਕਿ ਜੀਉ॥ ੮॥*
*ਮੈ ਸੁਖੀ ਹੂੰ ਸੁਖੁ ਪਾਇਆ॥*
*ਗੁਰਿ ਅੰਤਰਿ ਸਬਦੁ ਵਸਾਇਆ॥*
*ਸਤਿਗੁਰਿ ਪੁਰਖਿ ਵਿਖਾਲਿਆ*
*ਮਸਤਕਿ ਧਰਿ ਕੈ ਹਥੁ ਜੀਉ ॥ ੯॥*

(ਪੰਨਾ ੭੩)



ਚੌਂਕ ਚਿੰਤਪੁਰਨੀ, ਗਲੀ ਕੰਬੋਜ਼ ਵਾਲੀ — ਸੰਤੋਖ ਸਿੰਘ ਬਿਬੇਕਸਰ ਵਾਲੇ
ਮਕਾਨ ਨੰ: 786/5, ਅੰਮ੍ਰਿਤਸਰ।
ਮੋਬਾਇਲ : 98555-22558

# ਜਪ੍ਹਉ ਜਿਨ੍ ਅਰਜੁਨ ਦੇਵ ਗੁਰੂ

ਸ੍ਰੀ ਗੁਰੂ ਅਰਜਨ ਦੇਵ ਜੀ ਤੇ ਪ੍ਰਮਾਤਮਾ ਕੋਈ ਦੋ ਨਹੀਂ ਸਨ। ਜਿਸ ਤਰ੍ਹਾਂ ਪਾਣੀ ਤੋਂ ਬਿਨਾਂ ਮੱਛੀ ਨਹੀਂ ਰਹਿ ਸਕਦੀ, ਇਸੇ ਤਰ੍ਹਾਂ ਸਰਬ ਕਲਾ ਸਮਰੱਥ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਤੋਂ ਬਿਨਾਂ ਸਿੱਖ ਨਹੀਂ ਰਹਿ ਸਕਦਾ। ਮੇਰੇ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਅੱਗੇ ਕੀ ਫ਼ਕੀਰ, ਪੀਰ, ਔਲੀਆ, ਬਾਦਸ਼ਾਹ ਸਭ, ਇਥੋਂ ਤਕ ਸਾਈਂ ਮੀਆਂ ਮੀਰ ਵਰਗੇ ਫ਼ਕੀਰ ਵੀ ਸਨਮਾਨ ਤੇ ਆਦਰ ਸਤਿਕਾਰ ਸਹਿਤ ਮੱਥਾ ਟੇਕਦੇ ਸਨ। ਰੱਬ ਹੀ ਗੁਰੂ ਅਰਜਨ ਹੈ ਤੇ ਗੁਰੂ ਅਰਜਨ ਹੀ ਰੱਬ ਹੈ, ਪਰਤਖਿ ਹਰਿ ਏਹੋ ਹਨ। ਰੱਬ ਨੇ ਜੋ ਸੰਸਾਰ ਬਣਾਇਆ ਹੈ, ਇਕ ਤਰ੍ਹਾਂ ਨਾਲ ਲੜੀ ਹੀ ਬਣਾਈ ਹੈ ਤੇ ਲੜੀ 'ਚੋਂ ਕਈ ਮੋਤੀ ਡਿਗਦੇ ਹਨ, ਪਰ ਇਹ ਸੰਸਾਰ ਆਪਣੀ ਚਾਲ ਚਲੀ ਜਾਂਦਾ ਹੈ। ਜਿਥੇ ਜਿਥੇ ਜਿਸ ਦਾ ਮਾਨ ਸਤਿਕਾਰ ਕਰਮਾਂ ਕਰਕੇ ਬਣਦਾ ਹੈ, ਉਸ ਨੂੰ ਉਸੇ ਤਰ੍ਹਾਂ ਹੀ ਸਮਾਜ ਵਿਚ ਆਦਰ ਦਿਵਾ ਦੇਂਦਾ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਸਾਰੇ ਭਗਤਾਂ ਨੂੰ ਇਕੋ ਲੜੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰੋ ਉਹੀ ਮਾਨ ਸਤਿਕਾਰ ਦਿਵਾ ਦਿੱਤਾ ਹੈ। ਜਿਥੇ ਨਾਨਕ ਨੂੰ ਅਸੀਂ ਮੱਥਾ ਟੇਕਦੇ ਹਾਂ ਉਥੇ ਰਵਿਦਾਸ, ਬੇਨੀ, ਜੈ ਦੇਵ, ਨਾਮਦੇਵ ਨੂੰ ਵੀ ਪੂਰਾ ਸਤਿਕਾਰ ਦੇਂਦੇ ਹਾਂ। ਫੇਰ ਸੁਖਮਨੀ ਸਾਹਿਬ ਉਚਾਰੀ ਜੋ ਸਾਡੇ ਵਰਗੇ ਪਾਪੀ ਮਨਾਂ 'ਚ ਵੀ ਅੰਮ੍ਰਿਤ ਨਿਆਈਂ ਮਿੱਠੀ ਠੰਡ ਪਾਉਂਦੀ ਹੈ। ਇਕ ਸਿਹਤਮੰਦ ਆਦਮੀ 24 ਹਜ਼ਾਰ ਸਵਾਸ ਰੋਜ਼ ਲੈਂਦਾ ਹੈ ਤੇ ਸੁਖਮਨੀ ਸਾਹਿਬ ਦੇ ਕੁਲ ਅੱਖਰ ਵੀ 24 ਹਜ਼ਾਰ ਹਨ। ਮਾਨੋ ਕਹਿ ਰਹੇ ਹਨ ਐ ਪਾਪੀ ਮਨਾ ! ਤੂੰ ਇਕ ਮਨ ਇਕ ਚਿਤ ਵੀ ਸੁਖਮਨੀ ਸਾਹਿਬ ਦਾ ਪਾਠ ਕਰੇਂ ਤਾਂ ਤੇਰਾ ਹਰ ਸਵਾਸ ਸਫਲ ਹੋ ਜਾਏਗਾ।

ਗੁਰੂ ਮਹਾਰਾਜ ਤਾਂ ਇਸ਼ਾਰਾ ਉਸ ਵਲ ਕਰ ਰਹੇ ਹਨ, ਉਸ ਪ੍ਰਮਾਤਮਾ ਵਲ ਪਰ ਸਾਡੇ ਪਾਪੀ ਮਨੁੱਖਾਂ ਵਾਸਤੇ ਤਾਂ ਤੁਸੀਂ ਹੀ ਪਰਤਖਿ ਹਰਿ ਹੋ।

ਸਿਰੀਰਾਗੁ ਮਹਲਾ ੫ ॥

*ਪੈ ਪਾਇ ਮਨਾਈ ਸੋਇ ਜੀਉ ॥*
*ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥ ੧ ॥ ਰਹਾਉ ॥*
*ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥*
*ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥ ੧ ॥......* (ਅੰਗ ੭੩)

ਗੁਰੂ ਅਰਜਨ ਦੇਵ ਜੀ ਮਹਾਰਾਜ! ਇਸ ਹਰਿਮੰਦਰ ਦੀ ਤਸਵੀਰ ਤੁਸੀਂ ਹੀ ਘੜ ਸਕਦੇ ਸੀ। ਹਰਿਮੰਦਰ ਦੇ ਚਾਰ ਦਰਵਾਜ਼ੇ ਚਹੁੰ ਦਿਸ਼ਾਵਾਂ ਵਲੋਂ ਆਉਣ ਵਾਲੇ ਲੋਕਾਂ ਬਾਰੇ ਇਹ ਹੀ ਗਿਆਨ ਦੇਂਦੇ ਹਨ।

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥*

ਫੇਰ ਕੋਈ ਵੀ ਧਰਮ ਦਾ ਹੋਵੇ ਬਿਨਾਂ ਝਿਜਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬੋਲ–

*ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥ ਕੋਈ ਸੇਵੈ ਗੁਸਈਆ ਕੋਈ ਅਲਾਹਿ॥ ੧॥*

(ਅੰਗ ੮੮੫)

ਇਸ ਸਰਬ ਸਾਂਝੇ ਗ੍ਰੰਥ ਵਿਚੋਂ ਹਰ ਕੋਈ ਬੋਲ ਸਕਦਾ ਹੈ। ਇਸ ਮਹਾਨ ਗ੍ਰੰਥ ਵਿਚੋਂ ਹਿੰਦੂ ਨੂੰ ਪ੍ਰਭੂ ਦੇ ਦਰਸ਼ਨ ਹੁੰਦੇ ਹਨ, ਮੁਸਲਮਾਨ ਨੂੰ ਖ਼ੁਦਾ ਦੇ ਤੇ ਸਿੱਖ ਨੂੰ ਅਕਾਲ ਪੁਰਖ ਦੇ। ਅਲਾਹ, ਖ਼ੁਦਾ, ਪ੍ਰਭੂ, ਵਾਹਿਗੁਰੂ ਉਸ ਅਕਾਲ ਪੁਰਖ ਦੇ ਹੀ ਨਾਮ ਹਨ। ਇਸ ਵਿਚ ਹਰਿ 8344, ਪ੍ਰਭੂ 1371, ਠਾਕੁਰ 216, ਰਾਮ 2533, ਗੋਪਾਲ 491, ਨਾਰਾਇਨ 85, ਅਲਾਹ 49, ਵਾਹਿਗੁਰੂ 16, ਪਾਰਬ੍ਰਹਮ 324 ਅਤੇ ਕਰਤਾਰ 220 ਵਾਰ ਆਇਆ ਹੈ। 31 ਰਾਗਾਂ ਵਿਚ ਬਾਣੀ ਦਰਜ ਹੈ। 13 ਪ੍ਰਦੇਸ਼ਾਂ ਦੀਆਂ ਭਾਸ਼ਾਵਾਂ ਦਾ ਵੀ ਪ੍ਰਯੋਗ ਕੀਤਾ ਗਿਆ ਹੈ। 6 ਗੁਰੂਆਂ, 15 ਸਭ ਜਾਤਾਂ ਦੇ ਭਗਤਾਂ, 4 ਸੰਤ, 11 ਭੱਟਾਂ ਦੀ ਬਾਣੀ ਵੀ ਦਰਜ ਹੈ। ਹੋਰ ਤਾਂ ਹੋਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਮੁਸਲਮਾਨ ਫ਼ਕੀਰ ਸਾਈਂ ਮੀਆਂ ਮੀਰ ਜੀ ਤੋਂ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਵ ਰਖਾਈ। ਬੜੇ ਅਦਬ ਸਤਿਕਾਰ ਨਾਲ ਮੀਆਂ ਮੀਰ ਜੀ ਨੇ ਚਾਰ ਇੱਟਾਂ ਚਾਰ ਦਿਸ਼ਾਵਾਂ ਤੇ ਇਕ ਵਿਚਕਾਰ ਸਰੋਵਰ ਵਿਚ ਟਿਕਾ ਦਿੱਤੀ। ਜੇ ਕਹਿ ਲਉ ਦੁਨੀਆਂ ਨੂੰ ਦੁੱਖਾਂ ਤਕਲੀਫ਼ਾਂ ਤੋਂ ਆਰਾਮ ਕਿਸੇ ਤੋਂ ਮਿਲਦਾ ਹੈ ਤਾਂ ਉਹ ਗੁਰੂ ਅਰਜਨ ਪਾਤਿਸ਼ਾਹ ਦੀ ਉਚਾਰੀ ਬਾਣੀ ਸੁਖਮਨੀ ਸਾਹਿਬ ਤੋਂ ਹੀ ਮਿਲਦਾ ਹੈ। ਵੇਖੋ ਵਜ਼ੀਰ ਖ਼ਾਨ ਖ਼ੁਦ ਹਕੀਮ ਵੀ ਸੀ ਤੇ ਜਦ ਪੇਟ ਦੀ ਬੀਮਾਰੀ ਤੋਂ ਪੀੜਤ ਸੀ ਤਾਂ ਦੁਖ ਭੰਜਨੀ ਸਾਹਿਬ ਕਾਰ ਸੇਵਾ ਕਰਦਿਆਂ ਗਾਰੇ ਦੀ ਟੋਕਰੀ ਬਾਬਾ ਬੁੱਢਾ ਜੀ ਵਲੋਂ ਸੁਟੇ ਜਾਣ 'ਤੇ ਹੀ ਨਿਰੋਆ ਹੋਇਆ ਸੀ। ਫੇਰ ਤਾਂ ਵਜ਼ੀਰ ਖ਼ਾਨ ਜਿਸ ਨੂੰ ਸਿੱਖ ਇਤਿਹਾਸ ਵਿਚ ਗੁਰੂ ਕਾ ਹਰਕਾਰਾ ਕਹਿ ਕੇ ਸਨਮਾਨ ਵੀ ਦਿੱਤਾ ਗਿਆ ਹੈ, ਉਸਨੇ ਹਰ ਰੋਜ਼ ਨੇਮ ਹੀ ਇਸ ਤਰ੍ਹਾਂ ਦਾ ਬਣਾ ਲਿਆ ਕਿ ਭਾਗੋ ਨਾਂ ਦੇ ਸਿੱਖ ਕੋਲੋਂ ਰੋਜ਼ ਸੁਖਮਨੀ ਸਾਹਿਬ ਦਾ ਪਾਠ ਸੁਣ ਕੇ ਹੀ ਰਾਜ ਦਰਬਾਰ ਜਾਂਦਾ। ਮਹਾਰਾਜ ਗੁਰੂ ਅਰਜਨ ਦੇਵ ਪਾਤਿਸ਼ਾਹ ਭਜਨ ਕਰਨ ਤੇ ਪ੍ਰਮਾਤਮਾ ਦੇ ਗੁਣ ਗਾਉਣ ਨੂੰ ਪਹਿਲ ਦੇਂਦੇ। ਉਸ ਵਾਹਿਗੁਰੂ ਨੂੰ ਮਿਲਣ ਲਈ ਦੌਲਤ, ਧਨ, ਪੁੱਤਰ, ਧੀਆਂ, ਜ਼ਮੀਨ ਰੁਕਾਵਟ ਬਣ ਜਾਣ ਇਸ ਤੋਂ ਪਹਿਲਾਂ ਜਪ ਲਉ।

ਰਾਗ ਗਉੜੀ ਚੇਤੀ ਮਹਲਾ ੫ ਦੁਪਦੇ

*ਰਾਮ ਕੋ ਬਲੁ ਪੂਰਨ ਭਾਈ॥ ਤਾ ਤੇ ਬ੍ਰਿਥਾ ਨ ਬਿਆਪੈ ਕਾਈ॥ ੧॥ ਰਹਾਉ॥*

*ਜੋ ਜੋ ਚਿਤਵੈ ਦਾਸੁ ਹਰਿ ਮਾਈ॥ ਸੋ ਸੋ ਕਰਤਾ ਆਪਿ ਕਰਾਈ॥....* (ਅੰਗ ੨੦੨)

*ਕਹੁ ਨਾਨਕ ਇਹੁ ਤਤੁ ਬੀਚਾਰਾ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ॥*

(ਪੰਨਾ ੧੮੮)

ਮੇਰੇ ਪਾਤਿਸ਼ਾਹ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਵਾਹਿਗੁਰੂ ਦੇ ਸ਼ਬਦ ਦੀ, ਨਾਮ ਦੀ, ਦਰਸ਼ਨਾਂ ਦੀ ਤੜਪ ਹਮੇਸ਼ਾਂ ਮਨ ਅੰਦਰ ਇਨਸਾਨ ਦੇ ਰਹਿਣੀ ਚਾਹੀਦੀ ਹੈ। ਇਹ ਸੰਸਾਰ ਤਾਂ ਨਾਸ਼ਵਾਨ ਹੈ। ਸਭ ਨੇ ਆਣਾ ਜਾਣਾ ਹੈ। ਸਿਰਫ਼ ਵਾਹਿਗੁਰੂ ਹੀ ਹੈ, ਜਿਸ ਦੀ ਮੌਤ ਨਹੀਂ ਹੈ। ਇਸ ਲਈ ਵਾਹਿਗੁਰੂ ਦਾ ਨਾਮ ਜਪਣਾ ਹੀ ਪਾਰ ਕਰ ਸਕਦਾ ਹੈ। ਇਸ ਮੋਹ ਭਰੇ ਸੰਸਾਰ ਤੋਂ ਵਾਹਿਗੁਰੂ ਦਾ ਨਾਮ ਜਪਦਿਆਂ ਬੰਦਾ ਸੁਚੇਤ ਰਹਿੰਦਾ ਹੈ। ਇਥੋਂ ਤਕ ਮਾਇਆ, ਵਿਕਾਰ, ਦੁਸ਼ਮਣ, ਮੌਤ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵੀ ਦੂਰ ਰਹਿੰਦੇ ਹਨ।

*ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥*

(ਪੰਨਾ ੨੬੨)

ਮਹਾਰਾਜ ਫ਼ਰਮਾਂਦੇ ਹਨ ਕਿ ਸਾਧ ਸੰਗਤ ਵਿਚ ਬੈਠ ਕੇ ਭਜਨ ਕਰਨ ਨਾਲ ਜਿਹੜਾ ਮਨ ਵਿਚ ਭੈ ਡਰ ਹੁੰਦਾ ਹੈ ਉਹ ਦੂਰ ਹੋ ਜਾਂਦਾ ਹੈ। ਫਿਰ ਬੰਦਾ ਵਾਹਿਗੁਰੂ ਤੋਂ ਸਿਵਾ ਕਿਸੇ ਦਾ ਡਰ ਮਨ ਵਿਚ ਨਹੀਂ ਰੱਖਦਾ। ਐਵੇਂ ਤਾਂ ਨਹੀਂ ਵਾਹਿਗੂਰੂ ਜਪਣ ਵਾਲਿਆਂ ਨੇ ਬੰਦ ਬੰਦ ਕਟਵਾਏ, ਖੋਪਰੀਆਂ ਉਤਰਵਾਈਆਂ, ਚਰਖੜੀਆਂ 'ਤੇ ਚੜ੍ਹੇ, ਤਨ ਆਰਿਆਂ ਨਾਲ ਚਿਰਵਾਨ ਤੋਂ ਵੀ ਪਿਛੇ ਨਹੀਂ ਹਟੇ। ਇਹ ਬਾਣੀ ਦਾ ਹੀ ਪ੍ਰਤਾਪ ਸੀ ਕਿ ਭਾਈ ਮਨੀ ਸਿੰਘ ਆਨੰਦਪੁਰ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਬਾਣੀ ਦਾ ਰਸ ਸੰਗਤਾਂ ਨੂੰ ਰੋਜ਼ਾਨਾ ਵੰਡਦੇ ਸਨ ਅਤੇ ਏਸੇ ਬਾਣੀ ਦੇ ਸਹਾਰੇ ਜੱਲਾਦ ਨੂੰ ਕਿਹਾ ਸੀ ਤੂੰ ਬੰਦ ਬੰਦ ਕਟ ਤੇ ਮੈਂ ਸੁਖਮਨੀ ਸਾਹਿਬ ਦਾ ਪਾਠ ਕਰਦਾ ਹਾਂ। ਜੇ ਤੂੰ ਮੇਰੇ ਮੂੰਹੋਂ ਸੁਖਮਨੀ ਸਾਹਿਬ ਤੋਂ ਇਲਾਵਾ ਕਿਤੇ ਉਫ਼ ਯਾ ਹਾਇ ਸੁਣੇ ਤਾਂ ਤੂੰ ਸਮਝ ਲਈਂ ਮੈਂ ਗੁਰੂ ਕਾ ਸਿੱਖ ਨਹੀਂ। ਤੇ ਉਹ ਮੂਲੀ ਵਾਂਗ ਅੰਗ ਅੰਗ ਕੱਟਦਾ ਰਿਹਾ ਤੇ ਭਾਈ ਮਨੀ ਸਿੰਘ ਗੁਰੂ ਅਰਜਨ ਪਾਤਿਸ਼ਾਹ ਦੀ ਉਚਾਰੀ ਬਾਣੀ ਸੁਖਮਨੀ ਸਾਹਿਬ ਉਚਾਰਦੇ ਰਹੇ।

ਜਿਹੜਾ ਆਦਮੀ ਰੋਜ਼ ਸਿਮਰਨ ਕਰਦਾ ਹੈ ਉਸੇ ਅੰਦਰ ਇਹ ਤਾਕਤ ਆਉਂਦੀ ਹੈ ਜਿਹੜੀ ਉਸ ਨੂੰ ਨਿਰਭਉ ਤੇ ਨਿਰਵੈਰ ਬਣਾਉਂਦੀ ਹੈ। ਉਹ ਬਾਣੀ ਹੀ ਹੈ ਜਿਹੜੀ ਡਿਗੇ ਬੰਦੇ ਨੂੰ ਮਨ ਤੋਂ, ਤਨ ਤੋਂ, ਵਿਕਾਰਾਂ ਤੋਂ ਅਤੇ ਤਲ ਤੋਂ ਉਚਾ ਉਠਾਂਦੀ ਹੈ।

ਪ੍ਰਭ ਕਾ ਸਿਮਰਨਿ ਸਭ ਤੇ ਊਚਾ॥

ਫੇਰ ਆਦਮੀ ਕਿਸੇ ਦਾ ਮੁਹਤਾਜ ਨਹੀਂ ਰਹਿੰਦਾ। ਉਹ ਮਨ ਉਸ ਬੇਪ੍ਰਵਾਹ ਪ੍ਰਭੂ ਨਾਲ ਜੋੜ ਲੈਂਦਾ ਹੈ। ਇਹ ਸਾਰੀ ਸ਼ਕਤੀ ਪਰਤਖਿ ਹਰਿ ਦੀ ਬਾਣੀ ਤੋਂ ਹੀ ਮਿਲਦੀ ਹੈ ਤੇ ਮਿਲਣੀ

ਹੈ ਏਸ ਗੁਰੂ ਰਾਹੀਂ ਹੀ। ਦੁਖਾਂ ਤੋਂ ਸਤਾਇਆ ਬੰਦਾ ਸੰਸਾਰ ਦੇ ਵਿਕਾਰਾਂ ਤੋਂ ਪਾਰ ਹੋ ਸਕਦਾ ਹੈ।

ਗੋਂਡ ਮਹਲਾ ੫ ॥

ਗੁਰ ਕੀ ਮੂਰਤਿ ਮਨ ਮਹਿ ਧਿਆਨੁ॥
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥
ਗੁਰ ਕੇ ਚਰਨ ਰਿਦੈ ਲੈ ਧਾਰਉ॥
ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ॥ ੧ ॥
ਮਤ ਕੋ ਭਰਮਿ ਭੁਲੈ ਸੰਸਾਰਿ॥
ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥ ੧ ॥ ਰਹਾਉ ॥
ਭੂਲੇ ਕਉ ਗੁਰਿ ਮਾਰਗਿ ਪਾਇਆ॥
ਅਵਰ ਤਿਆਗਿ ਹਰਿ ਭਗਤੀ ਲਾਇਆ॥
ਜਨਮ ਮਰਨ ਕੀ ਤ੍ਰਾਸ ਮਿਟਾਈ॥
ਗੁਰ ਪੂਰੇ ਕੀ ਬੇਅੰਤ ਵਡਾਈ ॥ ੨ ॥

(ਪੰਨਾ ੮੬੪)



ਜਿਥੇ ਨਾਮ ਹੈ ਉਥੇ ਆਨੰਦ ਹੈ। ਜਿਥੇ ਵਾਹਿਗੁਰੂ ਹੈ ਉਥੇ ਸੱਚ ਹੈ। ਜਿਥੇ ਵਾਹਿਗੁਰੂ ਗੁਰੂ ਅਰਜਨ ਹੈ ਉਥੇ ਸਚਖੰਡ ਹੈ। ਜੇ ਆਪਾਂ ਗੁਰੂ ਅਰਜਨ ਦੇਵ ਜੀ ਦੀ ਸੇਵਾ ਵਲ ਵੇਖੀਏ ਕਿਤੇ ਪਿਪਲੀ ਸਾਹਿਬ ਭੇਸ ਬਦਲ ਕੇ ਸੰਗਤਾਂ ਦੇ ਜੋੜੇ ਸਾਫ਼ ਕਰਦੇ ਹਨ ਤੇ ਬਾਬਾ ਬੁੱਢਾ ਜੀ ਨੇ ਪਹਿਚਾਨ ਕਰ ਕੇ ਪੁੱਛਿਆ ਕਿ ਮਹਾਰਾਜ ਤੁਸੀਂ ? ਹਾਂ ਬੁੱਢਾ ਜੀ। ਇੰਜ ਲਗਦਾ ਹੈ ਨਾਨਕ ਪਾਤਿਸ਼ਾਹ ਦਾ ਜੋੜਾ ਹੈ ਤੇ ਲੁਕ ਲੁਕ ਕੇ ਸੰਗਤਾਂ ਵਿਚੋਂ ਬਜ਼ੁਰਗਾਂ ਦੀਆਂ ਲੱਤਾਂ ਵੀ ਘੁੱਟੀਆਂ। ਪੰਗਤਾਂ ਲਵਾ ਕੇ ਲੰਗਰ ਵੀ ਛਕਾਇਆ। ਭਾਈ ਮੰਝ ਨੂੰ ਜੋ ਕਿ ਸਖੀ ਸਰਵਰ ਦਾ ਭਗਤ ਸੀ, ਜਦੋਂ ਗੁਰੂ ਅਰਜਨ ਦੇਵ ਜੀ ਦੀ ਸ਼ਰਨ ਵਿਚ ਆ ਕੇ ਦਰਸ਼ਨ ਹੋਏ ਤਾਂ ਗੁਰੂ ਘਰ ਦਾ ਹੀ ਹੋ ਕੇ ਰਹਿ ਗਿਆ। ਖੂਹ 'ਚ ਡਿਗੇ ਹੋਣ ਦਾ ਪਤਾ ਲਗਾ ਤਾਂ ਆਪਣੇ ਸਿੱਖ ਲਈ ਨੰਗੇ ਪੈਰੀਂ ਹੀ ਭਜ ਪਏ।

ਮੰਝ ਪਿਆਰਾ ਗੁਰੂ ਨੂੰ ਗੁਰੂ ਮੰਝ ਪਿਆਰਾ॥
ਮੰਝ ਗੁਰੂ ਕਾ ਬੋਹਿਥਾ, ਜੱਗ ਲੰਘਣਹਾਰਾ॥

ਭਾਈ ਬਹਿਲੋ ਨੇ ਗੁਰੂ ਅਰਜਨ ਦੇਵ ਜੀ ਤੋਂ ਸੇਵਾ ਕਰ ਕੇ ਖ਼ੁਸ਼ੀ ਲਈ।

ਭਾਈ ਬਹਿਲੋ ਸਭ ਤੋਂ ਪਹਿਲੋਂ॥

ਭਾਈ ਬਹਿਲੋ ਵੀ ਦਰਅਸਲ ਸਖੀ ਸਰਵਰ ਦੇ ਹੀ ਭਗਤ ਸਨ। ਇਕ ਵਾਰੀ

ਗੁਰਬਾਣੀ ਸੁਣੀ ਤੇ ਗੁਰ ਭਗਤੀ 'ਚ ਇਸ ਤਰ੍ਹਾਂ ਡੁੱਬੇ ਕਿ ਫਿਰ ਘਰ-ਬਾਰ ਛੱਡ ਕੇ ਗੁਰੂ ਦੇ ਚਰਨਾਂ 'ਚ ਹੀ ਰਹਿ ਕੇ ਆਪਣੀ ਮੁਕਤੀ ਹੋਣੀ ਜਾਣੀ। ਅੰਮ੍ਰਿਤ ਸਰੋਵਰ ਦੀ ਚਿਨਾਈ ਲਈ ਇੱਟਾਂ ਦੀ ਸੇਵਾ ਆਪਣੇ ਨਾਂ ਲਵਾ ਸ਼ਹਿਰ ਦੀ ਸਾਰੀ ਮੈਲ ਤੇ ਹੋਰ ਘਸਮੈਲ ਭਠਿਆਂ ਵਿਚ ਪਾਉਣੀ ਸ਼ੁਰੂ ਕਰ ਦਿੱਤੀ। ਕਿਸੇ ਤੋਂ ਸੁਣਿਆ ਸੀ ਕਿ ਮੈਲੇ ਨੂੰ ਜੇਕਰ ਆਵਿਆਂ ਦੀ ਅੱਗ ਵਿਚ ਪਾਵੋ ਤਾਂ ਇੱਟਾਂ ਜ਼ਿਆਦਾ ਲਾਲ ਹੁੰਦੀਆਂ ਹਨ।

ਭਾਈ ਸਾਲੋ ਜੀ ਵੀ ਗੁਰੂ ਅਰਜਨ ਦੇਵ ਜੀ ਦੀ ਭਗਤੀ 'ਚ ਬਾਣੀ ਨਾਲ ਇਸ ਤਰ੍ਹਾਂ ਰੰਗ ਚੁੱਕੇ ਸਨ ਕਿ ਰਿੱਧੀਆਂ ਸਿੱਧੀਆਂ ਇਨ੍ਹਾਂ ਦੇ ਅੱਗੇ ਪਿੱਛੇ ਫਿਰਦੀਆਂ ਸਨ। ਇਨ੍ਹਾਂ ਦੇ ਹਵਾਲੇ ਗੁਰੂ ਗੋਲਕ ਹੁੰਦੀ ਸੀ। ਅੰਮ੍ਰਿਤਸਰ 'ਚ ਹੁਣ ਗੁਰਦੁਆਰਾ ਹੈ ਭਾਈ ਸਾਲੋ ਦਾ ਟਿੱਬਾ। ਗੋਲਕ ਦਾ ਸਾਰਾ ਹਿਸਾਬ ਕਿਤਾਬ ਇਥੇ ਹੀ ਦੇਖਦੇ ਸਨ। ਹੱਥ ਦੇ ਸੁੱਚੇ ਸਨ। ਇਕ ਵਾਰੀ ਲੰਗਰ ਵਿਚ ਮੋਢੇ 'ਤੇ ਪੋਟਲੀ ਪਾਈ ਲੰਗਰ ਵਰਤਾ ਰਹੇ ਸਨ— ਚੌਲ, ਦਾਲਾਂ, ਖੀਰ, ਪ੍ਰਸ਼ਾਦਾ— ਪਰ ਇਨ੍ਹਾਂ ਦੀ ਪੋਟਲੀ ਵਿਚ ਚੌਲ ਸਨ। ਇਕ ਫ਼ਕੀਰ ਜਿਸ ਨੇ ਸਿੱਧੀਆਂ ਪ੍ਰਾਪਤ ਕਰ ਇਕ ਇਹੋ ਜਿਹਾ ਖਪਰ ਰਖਿਆ ਸੀ ਜਿਸ ਵਿਚ ਜੋ ਮਰਜ਼ੀ ਪਾਵੋ ਉਹ ਭਰਦਾ ਹੀ ਨਹੀਂ ਸੀ। ਇਕ ਦਿਨ ਲੰਗਰ 'ਚ ਸੋਚਦਾ ਹੈ ਤਮਾਸ਼ਾ ਦੇਖਦੇ ਹਾਂ। ਲੰਗਰ ਖ਼ਤਮ ਕਰ ਬੇਅਦਬੀ ਕਰਾਂਗੇ ਕਿ ਤੁਹਾਡੇ ਕੋਲੋਂ ਇਕ ਫ਼ਕੀਰ ਨੂੰ ਲੰਗਰ ਨਹੀਂ ਛਕਾਇਆ ਜਾਂਦਾ ਤਾਂ ਇਹ ਲੰਗਰ ਬੰਦ ਕਰ ਦਿਓ। ਆਪੇ ਗੁਰੂ ਰਾਮਦਾਸ ਦੇ ਲੰਗਰ ਦੀ ਬੇਅਦਬੀ ਹੋਵੇਗੀ। ਇਸ ਫ਼ਕੀਰ ਨੇ ਖਪਰ ਇਹ ਮਨ 'ਚ ਸੋਚ ਕੇ ਅਗਾਂਹ ਕੀਤਾ ਕਿ ਇਹ ਪੋਟਲੀ ਖ਼ਾਲੀ ਹੋ ਜਾਵੇਗੀ, ਪਰ ਮੇਰਾ ਖੱਪਰ ਨਹੀਂ ਭਰੇਗਾ। ਪਰ ਭਾਈ ਸਾਲੋ ਜੀ ਦੀ ਇੰਨੀ ਕਮਾਈ ਸੀ ਕਿ ਉਨ੍ਹਾਂ ਅਜੇ ਇਕ ਬੁੱਕ ਹੀ ਖੱਪਰ 'ਚ ਪਾਈ ਕਿ ਖਪਰ ਲੱਬਾ ਲਬ ਭਰ ਗਿਆ। ਬੜਾ ਹੈਰਾਨ ਪ੍ਰੇਸ਼ਾਨ। ਫ਼ਕੀਰ ਸਮਝ ਗਿਆ ਕਿ ਇਹ ਤਾਂ ਮੇਰੇ ਤੋਂ ਅਗਾਂਹ ਦੀ ਗੱਲ ਹੈ। ਗੁਰੂ ਤਾਂ ਬੜੇ ਦੂਰ ਦੀ ਗੱਲ, ਇਨ੍ਹਾਂ ਦੇ ਤਾਂ ਸਿੱਖ ਹੀ ਨਹੀਂ ਮਾਣ। ਉਹ ਡਰ ਨਾਲ ਕੰਬਣ ਲੱਗ ਪਿਆ। ਜਦ ਭਾਈ ਸਾਲੋ ਜੀ ਨੇ ਫ਼ਕੀਰ ਵੱਲ ਅਜੇ ਨਿਗਾਹ ਹੀ ਥੋੜ੍ਹੀ ਕੀਤੀ ਸੀ ਕਿ ਉਸਨੇ ਚਰਨ ਫੜ ਲਏ ਕਿ ਕਿਧਰੇ ਸਰਾਪ ਹੀ ਨਾ ਦੇ ਦੇਣ। ਤੇ ਧੰਨ ਗੁਰੂ ਰਾਮਦਾਸ, ਧੰਨ ਗੁਰੂ ਅਰਜਨ ਦੇਵ ਜੀ, ਸਤਿਨਾਮ ਵਾਹਿਗੁਰੂ ਵਾਹਿਗੁਰੂ ਉੱਚੀ ਉੱਚੀ ਕਹਿੰਦਾ ਉਥੋਂ ਹੌਲੀ ਜਿਹੀ ਖਿਸਕ ਗਿਆ।

ਇਕ ਵਾਰੀ ਭਾਈ ਸਾਲੋ ਜੀ ਪ੍ਰਕਰਮਾ ਵਿਚ ਝਾੜੂ ਮਾਰਨ ਦੀ ਸੇਵਾ ਕਰ ਰਹੇ ਸਨ ਤਾਂ ਕੁਝ ਬਾਹਰ ਤੋਂ ਸੰਗਤਾਂ ਦਰਸ਼ਨਾਂ ਨੂੰ ਆਈਆਂ। ਇਕ ਔਰਤ ਨੇ ਆਪਣੇ ਲੜਕੇ ਨੂੰ ਲੜਕੀਆਂ ਵਾਲੇ ਕੱਪੜੇ ਪੁਵਾ ਪ੍ਰਕਰਮਾ 'ਚ ਬਿਠਾ ਇਸ਼ਨਾਨ ਵਾਸਤੇ ਕੱਪੜੇ ਬੱਦਲਣ ਹੀ ਵਾਲੀ ਸੀ ਕਿ ਬੱਚਾ ਰਿੜਦਾ ਹੋਇਆ ਝਾੜੂ 'ਤੇ ਜਾ ਬੈਠਾ ਤਾਂ ਭਾਈ ਜੀ ਨੇ ਕਿਹਾ ਧੀਏ, ਸੇਵਾ ਵਾਲੇ ਝਾੜੂ 'ਤੇ ਨਹੀਂ ਬੈਠੀਦਾ। ਜਦ ਉਹ ਇਸ਼ਨਾਨ ਕਰਵਾਉਣ ਲੱਗੀ ਤਾਂ ਉਹ ਲੜਕੇ ਤੋਂ ਲੜਕੀ ਬਣ ਚੁਕੀ ਸੀ। ਬਸ ਮੂੰਹੋਂ ਸੁਭਾਵਕ ਹੀ ਬਚਨ ਨਿਕਲੇ ਸੱਚ ਹੋ ਚੁੱਕੇ ਸਨ।

*ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬ ਮੇਰਾ ਮਿਹਰਵਾਨੁ॥*

(ਅੰਗ ੭੨੪)

ਤੇ ਉਹ ਵਿਚਾਰੀ ਨੇ ਘਬਰਾ ਕੇ ਕੁਝ ਸੰਗਤਾਂ ਨੂੰ ਲੈ ਗੁਰੂ ਅਰਜਨ ਦੇਵ ਜੀ ਮਹਾਰਾਜ ਅੱਗੇ ਜਾ ਫ਼ਰਿਆਦ ਕੀਤੀ ਤਾਂ ਮਹਾਰਾਜ ਨੇ ਕਿਹਾ ਪੁੱਤਰੀ, ਹੁਣ ਤੂੰ ਇਸ ਨੂੰ ਲੜਕੇ (ਪੁੱਤਰ) ਵਰਗੇ ਕੱਪੜੇ ਪਹਿਨਾ ਕੇ ਜਦ ਭਾਈ ਸਾਲੋ ਜੀ ਸੇਵਾ ਕਰਦੇ ਹੋਣ ਤਾਂ ਅੱਗੇ ਅੱਗੇ ਰਖੀਂ - ਉਸ ਬੀਬੀ ਨੇ ਜਦ ਭਾਈ ਸਾਲੋ ਜੀ ਝਾੜੂ ਦੀ ਸੇਵਾ ਕਰ ਰਹੇ ਸਨ ਤਾਂ ਅੱਗੇ ਬੱਚਾ ਕੀਤਾ ਤਾਂ ਉਨ੍ਹਾਂ ਕਿਹਾ— ਪੁੱਤਰ ਸੇਵਾ ਵਾਲੇ ਝਾੜੂ 'ਤੇ ਪੈਰ ਨਹੀਂ ਰਖੀਦੇ ਤੇ ਉਹ ਫਿਰ ਸੁਭਾਵਕ ਹੀ ਕਹੇ ਬਚਨਾਂ ਨਾਲ ਲੜਕੇ ਦੇ ਰੂਪ 'ਚ ਆ ਗਿਆ।

ਇੰਜ ਹੀ ਭਾਈ ਗੰਗਾ ਰਾਮ ਜੀ ਸਨ। ਇਕ ਵਾਰੀ 100 ਮਣ ਬਾਜਰਾ ਵੇਚਣ ਵਾਸਤੇ ਸ਼ਹਿਰ ਲਿਆਏ ਤਾਂ ਕਿਸੇ ਤੋਂ ਪਤਾ ਲਗਾ ਕਿ ਲੰਗਰ 'ਚ ਕੁਝ ਤੋਟ ਚਲ ਰਹੀ ਹੈ। 100 ਮਣ ਬਾਜਰਾ ਲੰਗਰ ਵਿਚ ਲਿਆ ਪਾਇਆ। ਜਦ ਮਹਾਰਾਜ ਨੂੰ ਪਤਾ ਲੱਗਾ ਤਾਂ ਮਹਾਰਾਜ ਨੇ ਪੈਸੇ ਦੇਣੇ ਚਾਹੇ ਤਾਂ ਚਰਨ ਫੜ ਲਏ ਤੇ ਕਿਹਾ ਧੰਨ ਭਾਗ ਮੇਰੇ ਜੋ ਸੇਵਾ ਦਾ ਮੌਕਾ ਦਿੱਤਾ ਜੇ। ਮੈਨੂੰ ਮਤ ਬਖ਼ਸ਼ੋ ਕਿ ਇਸੇ ਤਰ੍ਹਾਂ ਲੰਗਰ ਦੀ ਸੇਵਾ ਕਰਦਾ ਰਹਾਂ।

ਇੰਜ ਹੀ ਭਾਈ ਬੁੱਧੂ ਜੀ ਗੁਰੂ ਘਰ ਦੇ ਬੜੇ ਪ੍ਰੀਤਵਾਨ ਸਨ। ਇੰਨ੍ਹਾਂ ਦੇ ਇੱਟਾਂ ਦੇ ਭੱਠੇ ਸਨ। ਭੱਠੇ ਤਾਂ ਪ੍ਰਿਥੀ ਚੰਦ ਦੇ ਵੀ ਸਹੁਰੇ ਪਿੰਡ ਹੇਹਰ ਵਿਚ ਸਨ, ਜਿਸ ਵਿਚ ਸੁਲਹੀ ਖ਼ਾਨ ਘੋੜੇ ਸਮੇਤ ਸੜ ਮਰਿਆ ਸੀ। ਇਕ ਵਾਰੀ ਭਾਈ ਬੁੱਧੂ ਜੀ ਨੇ ਆਵਾ ਚੜ੍ਹਾਇਆ ਤੇ ਆਪਣੇ ਘਰ ਸੰਗਤਾਂ ਨੂੰ ਸੱਦ ਲੰਗਰ ਦਾ ਪ੍ਰਬੰਧ ਕੀਤਾ ਤੇ ਅਰਦਾਸ ਕਰਵਾਈ ਕਿ ਉਨ੍ਹਾਂ ਦਾ ਆਵਾ ਪੱਕੇ। ਅਰਦਾਸ ਹੋ ਗਈ ਪਰ ਜਦੋਂ ਲੰਗਰ ਵਰਤ ਰਿਹਾ ਸੀ ਤਾਂ ਇਕ ਸਿੱਖ ਲੱਖੂ ਪਟੋਲੀਆ ਉਧਰ ਆਣ ਨਿਕਲਿਆ। ਫਟੇ ਪੁਰਾਣੇ ਕੱਪੜੇ ਬੁਰਾ ਹਾਲ। ਬਾਹਰ ਭਾਈ ਬੁੱਧੂ ਦੇ ਚੌਕੀਦਾਰ ਨੇ ਮੰਗਤਾ ਤੇ ਗਵਾਰ ਜਿਹਾ ਦਿਸਣ ਵਾਲੇ ਲਖੂ ਪਟੋਲੀਆ ਨੂੰ ਹਵੇਲੀ ਅੰਦਰ ਜਾਣ ਤੋਂ ਰੋਕ ਦਿੱਤਾ। ਪਰ ਜਦ ਉਸ ਜ਼ਿੱਦ ਕੀਤੀ ਤਾ ਚੌਕੀਦਾਰ ਨੇ ਬੂਹਾ ਹੀ ਮਾਰ ਦਿੱਤਾ। ਇਹ ਵੇਖ ਭਾਈ ਲਖੂ ਪਟੋਲੀਆ ਨੇ ਬਾਹਰੋਂ ਹੀ ਉੱਚੀ ਆਵਾਜ਼ ਵਿਚ ਕਿਹਾ— ਜਾ ਬੁੱਧੂ ਤੇਰਾ ਆਵਾ ਕੱਚਾ ਹੀ ਰਹੇਗਾ।

ਤੇ ਵਾਕਈ ਆਵਾ ਕੱਚਾ ਰਿਹਾ। ਬੜਾ ਘਬਰਾਇਆ ਹੋਇਆ ਭਾਈ ਬੁੱਧੂ ਗੁਰੂ ਅਰਜਨ ਦੇਵ ਜੀ ਮਹਾਰਾਜ ਪਾਸ ਹਾਜ਼ਰ ਹੋ ਬੇਨਤੀ ਕੀਤੀ ਕਿ ਸਾਧ ਸੰਗਤ ਦੀ ਅਰਦਾਸ ਕੀਤੀ ਕਿਵੇਂ ਅਜਾਈਂ ਜਾ ਸਕਦੀ ਹੈ। ਤਾਂ ਮਹਾਰਾਜ ਹੱਸ ਪਏ ਤੇ ਕਹਿਣ ਲੱਗੇ ਕਿ ਤੁਹਾਡੇ ਚੌਕੀਦਾਰ ਨੇ ਇਕ ਗੁਰੂ ਦੇ ਸਿੱਖ ਨੂੰ ਲੰਗਰ ਨਹੀਂ ਛਕਣ ਦਿੱਤਾ। ਭੁੱਖਾ ਭਾਈ ਸਿੱਖ ਜੋ ਅੰਦਰ ਜਾਣ ਤੋਂ ਰੋਕਿਆ ਜਾਵੇਗਾ ਤਾਂ ਜੋ ਮੂੰਹੋਂ ਕਹੇਗਾ ਸੱਚ ਤਾਂ ਹੋਵੇਗਾ ਹੀ। ਪਰ ਤੁਹਾਡੀ ਅਰਦਾਸ ਵਿਅਰਥ ਨਹੀਂ ਜਾਵੇਗੀ, ਇੱਟਾ ਪੱਕੀਆਂ ਦੇ ਭਾਅ ਹੀ ਵਿਕਣਗੀਆਂ।

ਮਹਾਰਾਜ ਦਾ ਇਹੋ ਜਿਹਾ ਭਾਣਾ ਵਰਤਿਆ ਕਿ ਉਨ੍ਹਾਂ ਦਿਨਾਂ ਵਿਚ ਬਹੁਤ ਬਰਸਾਤ ਹੋਣ ਲੱਗ ਪਈ। ਮੀਂਹ ਇਤਨਾ ਪਿਆ ਕਿ ਸ਼ਹਿਰ ਦੇ ਕਿਲ੍ਹੇ ਦੀ ਇਕ ਦੀਵਾਰ ਡਿਗ ਪਈ। ਕਿਲ੍ਹੇ ਦੀ ਦੀਵਾਰ ਜਲਦੀ ਬਣਾਉਣੀ ਬਹੁਤ ਹੀ ਜ਼ਰੂਰੀ ਸੀ। ਭਾਈ ਬੁੱਧੂ ਦੀਆਂ ਕੱਚੀਆਂ ਇੱਟਾਂ ਸਿਪਾਹੀਆਂ ਨੇ ਪੱਕਿਆਂ ਦੇ ਭਾਅ ਖ਼ਰੀਦ ਫਟਾ ਫੱਟ ਦੀਵਾਰ ਦੀ ਉਸਾਰੀ ਕੀਤੀ। ਇਹ ਕੌਤਕ ਵੇਖ ਭਾਈ ਬੁੱਧੂ ਘਰ ਬਾਹਰ ਛੱਡ ਗੁਰੂ ਮਹਾਰਾਜ ਦਾ ਹੋ ਕੇ ਰਹਿ ਗਿਆ। ਇਹ ਹੁਣ ਅੱਠੇ ਪਹਿਰ ਸਤਿਗੁਰਾਂ ਦੇ ਚਰਨਾਂ 'ਚ ਹੀ ਰਹਿੰਦਾ।

*ਤੇਰੀ ਕੁਦਰਤਿ ਤੂਹੈ ਜਾਣਹਿ ਅਉਰੁ ਨ ਦੂਜਾ ਜਾਣੈ॥*
*ਜਿਸ ਨੋ ਕ੍ਰਿਪਾ ਕਰਹਿ ਮੇਰੇ ਪਿਆਰੇ ਸੋਈ ਤੁਝੈ ਪਛਾਣੈ॥*

(ਅੰਗ ੧੧੮੫)

ਇਕ ਭਾਈ ਆਦਮ ਜੀ ਵੀ ਸਨ। ਇਨ੍ਹਾਂ ਦੀ ਸੇਵਾ ਵੀ ਬੜੀ ਨਿਰਾਲੀ ਸੀ। ਇਨ੍ਹਾਂ ਦੀ ਉਮਰ ਵੀ ਵਡੇਰੀ ਸੀ। ਇਹ ਦਿਨ ਹੋਵੇ ਜਾਂ ਰਾਤ, ਜਿਥੇ ਵੀ ਸੰਗਤਾਂ ਠਹਿਰਦੀਆਂ ਸਨ ਇਹ ਸਰਦੀ ਦੇ ਦਿਨ ਹੋਣ ਤਾਂ ਲਕੜੀਆਂ ਲਿਆ ਲਿਆ ਅੱਗ ਬਾਲਦੇ। ਆਪ ਭਾਵੇਂ ਠੰਡ ਵਿਚ ਠਰੂੰ-ਠਰੂੰ ਕਰੀ ਜਾਣ ਪਰ ਲੱਕੜਾਂ ਲਿਆ ਸੰਗਤਾਂ ਵਾਸਤੇ ਕੋਈ ਮੁਸ਼ਕਿਲ ਨ ਆਉਣ ਦੇਂਦੇ। ਤੇ ਸੌਣ ਵਾਲੀ ਜਗ੍ਹਾ 'ਤੇ ਘਾਹ ਫੂਸ ਵੀ ਨ ਖ਼ਤਮ ਹੋਣ ਦਿੰਦੇ ਤਾਂਕਿ ਸੰਗਤਾਂ ਨੂੰ ਥਲਿਉਂ ਠੰਡ ਨਾ ਲਗੇ। ਜੇ ਗਰਮੀ ਦੇ ਦਿਨ ਹੁੰਦੇ ਤਾਂ ਪੱਖਾ ਝੱਲ ਝੱਲ ਸੰਗਤਾਂ ਨੂੰ ਪਸੀਨੇ ਤੋਂ ਮੁਕਤੀ ਦਿਵਾਂਦੇ ਤੇ ਗਰਮੀ ਦਾ ਅਹਿਸਾਸ ਨ ਹੋਵਣ ਦਿੰਦੇ। ਸੰਗਤਾਂ ਨੇ ਭਾਈ ਆਦਮ ਜੀ ਦੀ ਸਤਿਗੁਰਾਂ ਅਗੇ ਬੜੀ ਪ੍ਰਸੰਸਾ ਕੀਤੀ ਤਾਂ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਨੂੰ ਬੁਲਾ ਕੇ ਕਿਹਾ ਕਿ ਤੁਹਾਡੀ ਸੇਵਾ ਪ੍ਰਵਾਨ ਹੋਈ, ਮੰਗੋ ਭਾਈ ਜੀ ਜੋ ਵੀ ਤੁਹਾਡੀ ਇੱਛਾ ਹੋਵੇ। ਇਹ ਹੈ ਤਾਂ ਬ੍ਰਿਧ ਸਨ ਤੇ ਇਨ੍ਹਾਂ ਦੇ ਔਲਾਦ ਵੀ ਕੋਈ ਨਹੀਂ ਸੀ, ਪਰ ਇਸ ਬ੍ਰਿਧ ਅਵਸਥਾ ਵਿਚ ਕਿਵੇਂ ਹੋ ਸਕਦਾ ਸੀ। ਪਰ ਮਹਾਰਾਜ ਵਚਨ ਦੇ ਬੈਠੇ ਸਨ :

*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*
*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥*

(ਅੰਗ ੬੮੧)

ਭਾਈ ਆਦਮ ਜੀ ਮੂੰਹ ਨੀਵਾਂ ਪਾ ਅੱਖਾਂ ਚੋਂ ਛਮਾ ਛਮ ਅੱਥਰੂ ਵਗਾ ਮਹਾਰਾਜ ਦੇ ਚਰਨਾਂ 'ਚ ਸਿਰ ਨਿਵਾ ਕਹਿਣ ਲਗੇ— ਮਹਾਰਾਜ ਕੋਈ ਫੱਲ ਲਗੇ। ਇਸ ਉਮਰ ਤਕ ਸੰਤਾਨ ਦਾ ਮੂੰਹ ਨਹੀਂ ਵੇਖਿਆ। ਮਨ 'ਚ ਤਾਂ ਇਹੋ ਹੀ ਹੈ ਕਿ ਸੰਤਾਨ ਹੋਵੇ ਜੋ ਤੁਹਾਡੀ ਸੇਵਾ ਕਰੇ। ਮਹਾਰਾਜ ਮੁਸਕਰਾ ਕੇ ਕਹਿਣ ਲੱਗੇ ਅਸੀਂ ਆਪਣੇ ਖਾਤੇ ਵਿਚੋਂ ਇਕ ਬੇਟਾ ਤੁਹਾਨੂੰ ਦਿੱਤਾ। ਮਹਾਰਾਜ ਆਪਣੇ ਪ੍ਰੀਤਵਾਨਾਂ ਦੀ ਬੇਨਤੀ ਕਿਵੇਂ ਠੁਕਰਾ ਸਕਦੇ ਸੀ।

ਲਾਹੌਰ ਵਿਚ ਪੱਕਾ ਹੀ ਟਿਕਾਣਾ ਬਣਾ ਲਿਆ। ਕਹਿੰਦੇ ਨੇ ਬਹੁਤ ਘਟ ਖਾਂਦੇ ਸੀ ਤੇ ਉਹ ਵੀ ਮਿੱਟੀ ਦੇ ਬਰਤਨਾਂ ਵਿਚ। ਬਹੁਤੀ ਭੀੜ ਪਸੰਦ ਨਾ ਕਰਦੇ। ਜੇ ਇਕਾਂਤ ਵਿਚ ਸਿਮਰਨ ਕਰਦੇ ਤਾਂ ਕੋਈ ਦਰਵਾਜ਼ਾ ਖੜਕਾਂਦਾ ਤਾਂ ਕਹਿੰਦੇ ਕਿ ਭਲੇ ਲੋਕ ਤੈਨੂੰ ਵੀ ਕੰਮ ਹੈ ਤੇ ਮੈਨੂੰ ਵੀ। ਗੋਦੜੀ ਭੇਖ ਖੋਲੇ ਨੂੰ ਦਿਖਾਵਾ ਯਾ ਪਾਖੰਡ ਕਹਿੰਦੇ। ਸਿਰ 'ਤੇ ਪਗੜੀ ਤੇ ਮੋਟਾ ਜਿਹਾ ਕੁੜਤਾ ਪਾਂਦੇ। ਸਫਾਈ ਪਸੰਦ ਸਨ। ਇਨ੍ਹਾਂ ਦੇ ਕਮਰੇ ਵਿਚ ਬੋਰੀਆਂ ਟਾਟ ਹੀ ਵਿਛੇ ਰਹਿੰਦੇ। ਜਹਾਂਗੀਰ, ਨੂਰ ਜਹਾਨ, ਸ਼ਾਹ ਜਹਾਨ, ਦਾਰਾ ਸਭ ਇਨ੍ਹਾਂ ਤਪੜਾਂ 'ਤੇ ਹੀ ਬੈਠਦੇ। ਤਸਬੀ ਭਾਵ ਮਾਲਾ ਫੇਰਨੀ ਪਸੰਦ ਨਹੀਂ ਸੀ ਕਰਦੇ। ਆਪ ਕਹਿੰਦੇ ਮਾਲਾ ਤਾਂ ਮਨ ਦੀ ਹੁੰਦੀ ਹੈ। ਦਾਰਾ ਸ਼ਿਕੋਹ ਲਿਖਦਾ ਹੈ ਕਿ ਇਨ੍ਹਾਂ ਦੀ ਵੱਡੀ ਭੈਣ ਨਾਦਰਾ ਬੇਗਮ ਨਿੱਕੀ ਉਮਰ ਵਿਚ ਸੇਵਾ ਵਿਚ ਰਹਿ ਆਪਣੇ ਹੱਥੀਂ ਵੁਜ਼ੂ ਕਰਾਂਦੀ ਸੀ। ਇਕ ਦਿਨ ਵੁਜ਼ੂ ਕਰਕੇ ਕਹਿਣ ਲਗੇ, ਬੇਟੀ ਹੁਣ ਤੂੰ ਵੱਡੀ ਹੋ ਗਈ ਹੈਂ, ਲੋਕਾਂ ਸਾਹਮਣੇ ਨਾ ਆਇਆ ਕਰ। ਇਹ ਨਾਦਰਾ ਇਤਨੀ ਸ਼ਰਮਸਾਰ ਹੋਈ ਕਿ ਰਾਤ ਨੂੰ ਦੁਆ ਕੀਤੀ, ਹੇ ਅਲ੍ਹਾ ! ਜੇ ਮੈਂ ਸੂਫ਼ੀ ਸੰਤਾਂ ਦੀ ਸੇਵਾ ਸਾਹਮਣੇ ਖਲੋ ਕੇ ਨਹੀਂ ਕਰ ਸਕਦੀ ਤਾਂ ਜੀਉ ਸਰੀਰਹੁ ਲੇਹ। ਉਸੇ ਰਾਤ ਨਾਦਰਾ ਦੀ ਮੌਤ ਹੋ ਗਈ। ਜਹਾਂਗੀਰ ਨੇ ਮੀਆਂ ਮੀਰ ਜੀ ਨੂੰ ਇਕ ਵਾਰੀ ਦਿੱਲੀ ਬੁਲਵਾਇਆ ਤੇ ਜਾਣ ਲਗਿਆਂ ਬੜੇ ਪਿਆਰ ਨਾਲ ਕਿਹਾ ਸੀ ਕਿ ਤੂੰ ਮੈਨੂੰ ਬੁਲਵਾਇਆ ਨ ਕਰ। ਫੇਰ ਜਹਾਂਗੀਰ ਹੀ ਆਉਂਦਾ ਰਿਹਾ। ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਪ ਜੀ ਤੋਂ ਹੀ ਤਿੰਨ ਜਨਵਰੀ 1588 ਨੂੰ ਨੀਂਵ ਰਖਾਈ। ਸ੍ਰੀ ਅਕਾਲ ਤਖ਼ਤ ਰਚਣ 'ਤੇ ਢਾਡੀ ਅਬਦੁਲਾ ਤੇ ਨੱਥ ਮਲ ਰਾਹੀਂ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਨੇ ਵੰਗਾਰ ਪਾਈ ਕਿ ਅੱਜ ਤੋਂ ਮੇਰੀ ਪਿਆਰੀ ਭੇਟਾ ਚੰਗਾ ਸ਼ਸਤ੍ਰ, ਚੰਗੀ ਜਵਾਨੀ ਅਤੇ ਘੋੜੇ ਹਨ ਅਤੇ ਢਾਡੀਆਂ ਨੂੰ ਕਿਹਾ ਐਸੇ ਗੀਤ ਗਾਉ ਕਿ ਕਾਇਰਾਂ ਦਾ ਵੀ ਖ਼ੂਨ ਖੌਲ੍ਹਣ ਲਗੇ। ਇਨ੍ਹਾਂ ਦੋਵਾਂ ਨੂੰ ਕਿਤੇ ਭਰਾ ਜਾਂ ਕੋਈ ਚਾਚਾ ਭਤੀਜਾ ਤੇ ਕਿਤੇ ਪੁੱਤਰ ਪਿਓ ਵੀ ਇਨ੍ਹਾਂ ਨੂੰ ਕਿਹਾ ਜਾਂਦਾ ਹੈ। ਅਬਦੁੱਲਾ ਦਾ ਦੇਹਾਂਤ ਤਾਂ ਜਲਦੀ ਹੋ ਗਿਆ ਪਰ ਨੱਥਮਲ (ਨੱਥਾ) ਨੇ ਲੰਮੀ ਉਮਰ ਪਾਈ। ਗੁਰੂ ਗੋਬਿੰਦ ਸਿੰਘ ਜੀ ਨਾਲ ਪਹਿਲਾਂ ਪਾਉਂਟਾ ਸਾਹਿਬ ਫਿਰ ਅਨੰਦਪੁਰ ਸਾਹਿਬ ਤੇ ਪਿਛੋਂ ਨਾਂਦੇੜ ਸਾਹਿਬ ਵੀ ਗਿਆ। ਇਸ ਨੇ (ਅਮਰਨਾਮੇ) ਨਾਂ ਦੀ ਫ਼ਾਰਸੀ ਵਿਚ ਇਕ ਕਿਤਾਬ ਵੀ ਲਿਖੀ ਜਿਸ ਵਿਚ ਨਾਂਦੇੜ ਸਾਹਿਬ ਦਸਮੇਸ਼ ਪਿਤਾ ਦੇ ਪੂਰੇ ਵਾਕਾਯਾਤ ਦਿੱਤੇ ਹੋਏ ਹਨ। ਇਸੇ ਨੱਥਮਲ ਨੇ ਲਿਖਿਆ ਹੈ ਕਿ ਮਹਾਰਾਜ ਨੇ ਹੁਕਮ ਕਰ ਦਿੱਤਾ ਸੀ ਕਿ ਜਦ ਦੁਪਹਿਰ ਹੋ ਜਾਵੇ ਤਾਂ ਦੀਵਾਨ ਵਿਚ ਢਾਡੀਆਂ ਦੀਆਂ ਵਾਰਾਂ ਗਾਵਣੀਆਂ। ਖ਼ੈਰ ਜਦ ਇਨ੍ਹਾਂ ਨੇ

*ਸੱਚਾ ਤਖ਼ਤ ਸੁਹਾਯੋ ਸ੍ਰੀ ਗੁਰੂ ਪਾਇਕੈ।*
*ਤਬ ਬਰਨੀ ਨਹਿ ਜਾਇ ਕਹੋ ਕਿਆ ਗਾਇਕੈ।*
*ਰਵਿ ਸਸਿ ਭਏ ਮਲੀਨ੍ ਸੁ ਦਰਸ ਦਿਖਾਇਕੈ।*
*ਸ੍ਰੀ ਗੁਰੂ ਤਖ਼ਤ ਬਿਰਾਜੈ ਪ੍ਰਭੂ ਧਿਆਇਕੈ।*

*ਮੀਰ ਅਬਦੁਲਾ ਔ ਨਥਾ ਜਸ ਕਹੈ ਬਨਾਇਕੈ।*
*ਦੋ ਤਲਵਾਰੀ ਬੱਧੀਆਂ ਇਕ ਮੀਰੀ ਦੀ ਇਕ ਪੀਰ ਦੀ।*
*ਇਕ ਹਿੰਮਤ ਦੀ ਇਕ ਰਾਜ ਦੀ ਇਕ ਰਾਖੀ ਕਰੇ ਤਗੀਰ ਦੀ।*
*ਹਿੰਮਤ ਬਾਹਾ ਕੋਟ ਗੜ੍ਹ ਦਰਵਾਜ਼ਾ ਬਲਖ ਬਖੀਰ ਦੀ।*
*ਨਾਲ ਸਿਪਾਹੀ ਨੀਲ ਗੜ੍ਹ ਮਾਰ ਦੁਸਟਾਂ ਕਰੇ ਤਾਗੀਰ ਦੀ।*
*ਪੱਗ ਤੇਰੀ ਕੀ ਜਹਾਂਗੀਰ ਦੀ।*

ਇਹ ਅਬਦੁੱਲਾ ਤੇ ਨੱਥਾ ਮੱਲ ਦੀਆਂ ਵਾਰਾਂ ਨੇ ਹੀ ਜਿਸ ਵਿਚ ਪੱਗ ਤੇਰੀ ਕੀ ਜਹਾਂਗੀਰ ਦੀ ਗਾਇਆ ਸੀ, ਜਹਾਂਗੀਰ ਨੇ ਇਸੇ ਹੀ ਬਹਾਨੇ ਹਰਗੋਬਿੰਦ ਸਾਹਿਬ ਨੂੰ ਗਵਾਲੀਅਰ ਕਿਲ੍ਹੇ ਵਿਚ ਬੰਦੀ ਬਣਾ ਕੇ ਰਖਿਆ। ਸਾਂਈਂ ਮੀਆਂ ਮੀਰ ਨੇ ਜਦ ਗ੍ਰਿਫ਼ਤਾਰੀ ਦਾ ਹਾਲ ਸੁਣਿਆ ਸੀ ਤਾਂ ਬਹੁਤ ਦੁਖੀ ਹੋਏ ਸਨ। ਆਪ ਟੁਰ ਕੇ ਦਿੱਲੀ ਗਏ ਅਤੇ ਸਭ ਫ਼ਕੀਰਾਂ ਪੀਰਾਂ ਵਲੀਆਂ ਨੂੰ ਇਕੱਠਾ ਕਰ ਕੇ ਗੁਰੂ ਹਰਗੋਬਿੰਦ ਸਾਹਿਬ ਦੀ ਵਡਿਆਈ ਦਸੀ। ਜਹਾਂਗੀਰ ਤੋਂ ਰਿਹਾਈ ਦਾ ਹੁਕਮ ਲੈ ਗਵਾਲੀਅਰ ਤੋਂ ਰਿਹਾ ਕਰਵਾ ਕੇ ਹੀ ਵਾਪਸ ਮੁੜੇ। ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਅਲ੍ਹਾ ਦਾ ਨੂਰ ਕਹਿੰਦੇ ਸਨ। ਸ਼ਾਹ ਜਹਾਨ ਪਾਸ ਕਟੜ ਪ੍ਰਸਤਾਂ ਨੇ ਜਾ ਸ਼ਿਕਾਇਤ ਕੀਤੀ। ਸ਼ਾਹ ਜਹਾਨ ਦੀ ਪੁੱਛ ਉਤੇ ਮੀਆਂ ਜੀ ਨੇ ਕਿਹਾ ਸੀ ਕਿ ਜਦ ਮੈਂ ਅੱਲਾਹ ਦੇ ਦਰਬਾਰ ਵਿਚ ਜਾਂਦਾ ਹਾਂ ਤਾਂ ਉਥੇ ਦਰਗਾਹ ਵਿਚ ਮੈਨੂੰ ਹਰਿਗੋਬਿੰਦ ਸਾਹਿਬ ਵਰਗੀ ਹੀ ਮੂਰਤ ਦਿੱਸਦੀ ਹੈ। ਗੁਰੂ ਹਰਿਗੋਬਿੰਦ ਸਾਹਿਬ ਵੀ ਕਈ ਵਾਰ ਮੀਆਂ ਮੀਰ ਜੀ ਪਾਸ ਗਏ। ਇਕ ਦਿਨ ਮਹਾਰਾਜ ਸਾਈਂ ਮੀਆਂ ਮੀਰ ਜੀ ਨੂੰ ਮਿਲਣ ਗਏ ਤਾਂ ਆਪ ਬਹੁਤ ਪ੍ਰਸੰਨ ਹੋਏ। ਘੋੜੇ ਤੋਂ ਜਦ ਮਹਾਰਾਜ ਉਤਰਨ ਲਗੇ ਤਾਂ ਆਪ ਮੀਆਂ ਜੀ ਨੇ ਛੇਤੀ ਨਾਲ ਰਕਾਬ ਹੱਥੀਂ ਫੜ ਕੇ ਘੋੜੇ ਤੋਂ ਉਤਾਰਿਆ। ਫਿਰ ਹਥ ਵਿਚ ਹੱਥ ਪਾ ਦੋਵੇਂ ਮਹਾਂਪੁਰਸ਼ ਦੀਵਾਨ ਅਸਥਾਨ ਤਕ ਗਏ।

ਵਜ਼ੀਰ ਖ਼ਾਨ ਇਕ ਹਕੀਮ ਲੈ ਕੇ ਸਾਂਈ ਜੀ ਇਨ੍ਹਾਂ ਦੇ ਇਲਾਜ ਵਾਸਤੇ ਪਹੁੰਚਿਆ। ਉਸ ਵਕਤ ਵਜ਼ੀਰ ਖ਼ਾਨ ਲਾਹੌਰ ਦਾ ਨਵਾਬ ਸੀ ਤੇ ਖ਼ੁਦ ਹਕੀਮੀ ਵੀ ਜਾਣਦਾ ਸੀ। ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਂ ਗੁਰੂ ਘਰ ਨੂੰ ਮੰਨਣ ਲਗ ਪਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਤਾਂ ਅਲਾਹ ਦਾ ਹੀ ਰੂਪ ਕਹਿੰਦਾ ਸੀ। ਗੁਰੂ ਅਰਜਨ ਦੇਵ ਜੀ ਦੀ ਉਚਾਰੀ ਸੁਖਮਨੀ ਸਾਹਿਬ ਤੋਂ ਬਗ਼ੈਰ ਰਹਿ ਹੀ ਨਹੀਂ ਸਕਦਾ ਸੀ। ਸੁਖਮਨੀ ਸਾਹਿਬ ਦਾ ਇਸ ਹੱਦ ਤਕ ਸੁਦਾਈ ਸੀ ਕਿ ਰੋਜ਼ ਸਵੇਰੇ ਭਾਗੂ ਨਾਂ ਦੇ ਸਿੱਖ ਕੋਲੋਂ ਸੁਖਮਨੀ ਸਾਹਿਬ ਸੁਣ ਕੇ ਹੀ ਰਾਜ ਦਰਬਾਰ ਵਿਚ ਜਾਂਦਾ ਸੀ। ਵੈਸੇ ਇਸ ਦਾ ਪੂਰਾ ਨਾਂ ਅਲੀਮ-ਉਦੀਨ ਅਨਸਾਰੀ ਸੀ। ਇਸ ਦਾ ਸਾਰਾ ਇਤਿਹਾਸ— ਗੁਰੂ ਘਰ ਨਾਲ ਪਿਆਰ— ਇਸ ਦੀ ਸਾਰੀ History ਫੇਰ ਕਦੇ ਲਿਖਾਂਗੇ। ਜਦ ਇਹ ਹਕੀਮ ਲੈ ਮੀਆਂ ਜੀ ਕੋਲ ਗਿਆ ਤਾਂ ਅਗੋਂ ਮੀਆਂ ਜੀ ਨੇ ਕਿਹਾ ਹੁਣ ਤਾਂ ਵੱਡਾ

ਹਕੀਮ ਹੀ ਠੀਕ ਹੈ। ਪੰਜ ਦਿਨ ਬੀਮਾਰ ਰਹਿ 11 ਅਗਸਤ 1634 ਦਿਨ ਸ਼ਨਿਚਰਵਾਰ ਆਪ ਦਾ ਦਿਹਾਂਤ ਹੋ ਗਿਆ। ਉਸ ਵਕਤ ਆਪ ਜੀ ਦੀ ਉਮਰ 88 ਸਾਲ ਸੀ।

ਆਪ ਨੂੰ ਲਾਹੌਰ ਤੋਂ ਥੋੜ੍ਹੀ ਦੂਰ ਹਾਸ਼ਮਪੁਰੇ ਵਿਚ ਦਫ਼ਨਾਇਆ ਗਿਆ।

ਮੀਆਂ ਮੀਰ ਜੀ ਹੀ ਸ਼ਾਹ ਹੁਸੈਨ, ਛਜੂ, ਪੀਲੂ ਤੇ ਕਾਨ੍ਹਾ ਨੂੰ ਨਾਲ ਲੈ ਕੇ ਆਏ ਸਨ। ਕਾਨ੍ਹਾ ਭਗਤ ਸਭ ਤੋਂ ਪਹਿਲਾਂ ਮੀਆਂ ਜੀ ਦੇ ਇਸ਼ਾਰੇ 'ਤੇ ਉਠ ਕੇ ਆਪਣਾ ਸਭ ਤੋਂ ਵਧੀਆ ਕਲਾਮ ਸੁਣਾਉਣ ਲਗੇ। ਉਹ ਸਮਝਦੇ ਸਨ ਕਿ ਜਿਹੜਾ ਗੁਰੂ ਅਰਜਨ ਦੇਵ ਜੀ ਗ੍ਰੰਥ ਲਿਖ ਰਹੇ ਹਨ ਸਾਰੀ ਦੁਨੀਆਂ ਦੇ ਕਲਿਆਨ ਵਾਸਤੇ ਹੈ, ਇਸ ਵਿਚ ਆਪਣਾ ਕਲਾਮ ਲਿਖਵਾਉਣ ਦਾ ਮੌਕਾ ਹੈ। ਵੈਸੇ ਕਾਨ੍ਹਾ ਭਗਤ ਜੀ ਸਚੇ ਸੁਚੇ ਜੀਵਨ ਦਾ ਪ੍ਰਚਾਰ ਕਰਦੇ ਸਨ। ਸਭ ਤੋਂ ਪਹਿਲਾਂ ਉਹਨਾਂ

*ਅਉਝੜ ਪੰਥ ਪ੍ਰੇਮ ਦੇ ਪੈਂਡੇ ਮੈਂ ਇਕੱਲੜੀ ਮੁੱਠੀ।*
*ਗੁੱਝੀ ਸਾਂਗ ਲਗੀ ਤਨ ਮੇਰੇ, ਕਰਕ ਕਲੇਜੇ ਨੂੰ ਉੱਠੀ।*
*ਜੇ ਸਉ ਆਖਾਂ ਮੁੜਸਾਂ ਨਾਹੀਂ, ਜੇਕਰ ਕਢਹੁ ਖਲ ਉਪੱਠੀ।*
*ਕਾਨ੍ਹਾ ਕਹੈ ਮੈ ਥਲ ਚੜਿ ਕੂਕਾਂ ਮੈਂ ਇਸ਼ਕ ਪੁੰਨੂ ਦੇ ਲੁੱਠੀ।*

ਤੇ ਫੇਰ ਦੂਜੀ ਨਾਲ ਹੀ ਪੇਸ਼ ਕਰ ਦਿੱਤੀ ਭਗਤੀ ਰੰਗ 'ਚ ਭਿੱਜੀ ਕਾਫੀ:



*ਪੰਡਿਤਾ ਇਹ ਬਿਧਿ ਕਥਿ ਸਮਝਾਈ।*
*ਨਰਕਿ ਸੁਰਗਿ ਔਰ ਬੁਧੁ ਮੁਕਤਿ ਕਹੋ ਕਵਨ ਦਿਸਾਂ ਕਹੈ ਭਾਈ।*
*ਉਤਰ ਕੀ ਦਛਨਿ ਪੁਰਬ ਕੀ ਪੱਛਮ ਆਕਾਸ ਪਿਆਲ ਕਿ ਮਾਹੀ।*
*ਬਿਨ ਗੋਬਿੰਦ ਠਉਰ ਨਾਹੀ ਕੋਈ ਅਉਗਤ ਕਹਾ ਤੇ ਜਾਹੀ।*

ਇਨ੍ਹਾਂ ਦੀ ਇਕ ਕਾਫੀ ਬੜੀ ਮਸ਼ਹੂਰ ਹੋਈ ਸੀ। ਸਲਲੇ ਸਲਲ ਸਮਾਈਐ— ਉਹ ਵੀ ਇਨ੍ਹਾਂ ਨਾਲ ਹੀ ਮੌਕਾ ਵੇਖ ਪੇਸ਼ ਕਰ ਦਿੱਤੀ। ਗੁਰੂ ਮਹਾਰਾਜ ਮੰਦ ਮੰਦ ਮੁਸਕਰਾ ਸਭ ਸੁਣ ਰਹੇ ਸਨ।

*ਜਿਨੀ ਆਪੁ ਪਛਾਤਾ ਸੋ ਆਤਮ ਦਰਸੀ ਕਹੀਐ।*
*ਆਪਿ ਆਪੁ ਮਹਿ ਖੋਜੈ, ਆਪ ਆਪਿ ਮਹਿ ਬਹੀਏ।*
*ਲਿਵ ਦਸਵੇਂ ਲਾਵਉ ਗਗਨ ਮਗਨ ਹੋਇ ਰਹੀਏ।*
*ਸਭ ਕਾਨੁ ਹੀ ਕਾਨ੍ਹਾ ਜੈਸੇ ਸਲਲੈ ਸਲਲ ਸਮਾਈਐ॥*

ਮਹਾਰਾਜ ਨੂੰ ਕੁਝ ਨਾ ਬੋਲਦਿਆਂ ਵੇਖ ਸਾਈਂ ਜੀ ਨੇ ਭਗਤ ਛੱਜੂ ਹੋਰਾਂ ਵਲ ਇਸ਼ਾਰਾ ਕੀਤਾ। ਇਹ ਛੱਜੂ ਭਗਤ ਲਾਹੌਰ ਦਾ ਨਿਵਾਸੀ ਸੀ। ਇਸ ਦਾ ਕਿੱਤਾ ਸਰਾਫ ਦਾ ਸੀ। ਕੁਝ

ਲਿਖਾਰੀ ਲਿਖਦੇ ਹਨ ਕਿ ਇਸ ਦਾ ਦਿਹਾਂਤ ਸੰਮਤ 1696 ਵਿਚ ਲਿਖਿਆ ਮਿਲਦਾ ਹੈ। ਢਾਲ ਮਹੱਲੇ ਵਿਚ ਛੱਜੂ ਭਗਤ ਦਾ ਚੁਬਾਰਾ ਪ੍ਰਸਿਧ ਹੈ। ਇਨ੍ਹਾਂ ਦੀ ਸਮਾਧ ਮਹਾਰਾਜਾ ਰਣਜੀਤ ਸਿੰਘ ਨੇ ਕੱਚੀ ਹਾਲਤ ਵਿਚ ਵੇਖ ਕੇ ਪੱਕੀ ਸੰਗਮਰਮਰ ਦੀ ਕਰਵਾਈ ਸੀ। ਦੁਨਿਆਵੀ ਸੁਖ ਤਿਆਗ ਕੇ ਈਸ਼ਵਰ ਭਗਤੀ ਵਿਚ ਆਪ ਜੁੜ ਗਏ ਸਨ ਤੇ ਫੁਰਮਾਇਆ। ਇਸੇ ਨਾਮ ਦਾ ਇਕ ਭਗਤ ਛੱਜੂ ਹੋਰ ਵੀ ਹੋਇਆ ਹੈ। ਹੋ ਸਕਦਾ ਹੈ ਢਾਲ ਮਹਲੇ ਵਾਲਾ ਭਗਤ ਛਜੂ ਹੋਵੇ।

*ਪੰਜ ਪੈਸੇ ਤੇਰੀ ਗੁਥਲੀ ਤ੍ਰੈ ਮੁਠੇ ਦੁਇ ਖੋਟੁ।*
*ਛੱਜੂ ਖੋਟਾ ਵਣਜ ਕਰੇਂਦਿਆਂ ਨਿਤ ਤੁਟਾਉ ਤੋਟ।*
*ਮੁੜੀ ਟਕੇ ਸਤੁ ਕਰੁ ਵਨ ਨਾ ਨਾ ਸਾਰ।*
*ਛੱਜੂ ਨਾਲ ਸੁਜਾਨ ਦੇ ਸੰਗ ਕਰਿ ਲੰਘੀ ਵੰਝੈ ਪਾਰ।*

ਛੱਜੂ ਭਗਤ ਸਮਝ ਗਿਆ ਕਿ ਉਸ ਦੀ ਗੱਲ ਨਹੀਂ ਬਣੀ, ਕਿਉਂਕਿ ਬੋਲੀ ਹੀ ਉਸ ਦੀ ਇਸ ਤਰ੍ਹਾਂ ਦੀ ਸੀ। ਉਧਰ ਮਹਾਰਾਜ ਨੇ ਵੀ ਕਿਸੇ ਤਰ੍ਹਾਂ ਦੀ ਛੱਜੂ ਵੱਲ ਕੋਈ ਹੁੰਗਾਰੇ ਦੀ ਹਾਮੀ ਨਹੀਂ ਸੀ ਭਰੀ।

ਹੁਣ ਵਾਰੀ ਸੀ ਪੀਲੂ ਦੀ। ਪੀਲੂ ਮੁਗ਼ਲ ਰਾਜ ਦਾ ਪ੍ਰਸਿੱਧ ਕਵੀ ਸੀ। ਕਿਸੇ ਵੇਲੇ ਹੀਰ ਰਾਂਝੇ ਦੀ ਮਸ਼ਹੂਰੀ ਖੱਟ ਚੁੱਕੇ ਦਮੋਦਰ ਤੂੰ ਜਿਸ ਤਰ੍ਹਾਂ ਲੋਕ ਜਾਨਣ ਲੱਗ ਪਏ ਸਨ, ਪੀਲੂ ਨੂੰ ਮਿਰਜ਼ਾ ਸਾਹਿਬਾਂ ਨੇ ਜਿਸ ਤਰ੍ਹਾਂ ਮਾਨ ਦਿਵਾਇਆ। ਹੁਣ ਪ੍ਰਸ਼ਨ ਉਠਦਾ ਹੈ ਪੀਲੂ ਕੌਣ ਸੀ ? ਕਦ ਹੋਇਆ ? ਪੀਲੂ ਇਕ ਨਹੀਂ, ਦੋ ਸਨ। ਹੁਣ ਮਿਰਜ਼ਾ ਸਾਹਿਬਾਂ ਵਾਲਾ ਪੀਲੂ ਮਹਾਰਾਜ ਦੇ ਕੋਲ ਰਚਨਾਵਾਂ ਲਿਆਇਆ ਸੀ ਜਾਂ ਭਗਤ ਪੀਲੂ, ਇਹ ਤਾਂ ਕਹਿਣਾ ਮੁਸ਼ਕਿਲ ਹੈ। ਇਸ ਦੇ ਜੀਵਨ ਦੇ ਬਾਰੇ ਵੱਖ ਵੱਖ ਵਿਚਾਰ ਇਕ ਨਹੀਂ ਕਈ ਵਿਦਵਾਨਾਂ ਦੇ ਕਹੇ ਅਨੁਸਾਰ ਬਾਵਾ ਬੁਧ ਸਿੰਘ (1932) ਪ੍ਰੇਮ ਕਹਾਣੀ 165 ਪੰਨਾ 'ਤੇ ਲਿਖਦਾ ਹੈ। ਪੀਲੂ ਸ਼ਾਇਰ ਕੌਣ ਸੀ? ਕਦ ਹੋਇਆ? ਕੁਝ ਪਤਾ ਨਹੀਂ। ਮੋਹਨ ਸਿੰਘ ਦੀਵਾਨਾ (1962) ਪੰਜਾਬੀ ਸਾਹਿਤ ਦੀ ਇਤਿਹਾਸ ਰੇਖਾ 124 ਪੰਨੇ 'ਤੇ ਪੀਲੂ ਦਾ ਜਨਮ ਅਸਥਾਨ ਅਟਾਰੀ ਅੰਮ੍ਰਿਤਸਰ ਲਾਗੇ ਲਿਖਦਾ ਹੈ। ਇਥੇ ਹੀ ਪੀਲੂ ਦਾ ਇਕ ਖੂਹ ਹੁਣ ਤਕ ਦੱਸੀਦਾ ਹੈ।

ਸੁਰਿੰਦਰ ਸਿੰਘ ਕੋਹਲੀ (1955) ਪੰਜਾਬੀ ਸਾਹਿਤ ਦਾ ਇਤਿਹਾਸ 297 ਪੰਨਾ 'ਤੇ ਲਿਖਦਾ ਹੈ ਕਿ ਪੀਲੂ ਭਗਤ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੋਏ ਹਨ। ਹੋ ਸਕਦਾ ਹੈ ਉਹ ਹੀ ਹੋਣ। ਇਨ੍ਹਾਂ ਨੇ ਬਹੁਤ ਸਾਰੀ ਰਚਨਾ ਰਚੀ ਹੋਵੇ ਪਰ ਗੁੰਮ ਹੋ ਗਈ ਹੋਵੇ।

ਪ੍ਰੋਫ਼ੈਸਰ ਗੁਰਚਰਨ ਸਿੰਘ ਅਨੁਸਾਰ "ਗੁਰੂ ਅਰਜਨ ਦੇਵ ਜੀ ਵੇਲੇ ਇਕ ਪੀਲੂ ਦਾ ਜ਼ਿਕਰ ਆਉਂਦਾ ਹੈ। ਪੀਲੂ ਹੋਰ ਧਾਰਮਿਕ ਵਿਅਕਤੀਆਂ ਨਾਲ ਆਪਣੀ ਰਚਨਾ ਲੈ ਕੇ ਗੁਰੂ

ਅਰਜਨ ਦੇਵ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਪਰ ਉਸ ਦੀ ਰਚਨਾ ਗੁਰਮਤਿ ਦੇ ਆਸ਼ੇ ਅਨੁਕੂਲ ਨਾ ਹੋਣ ਕਰਕੇ ਤੇ ਢਹਿੰਦੀਆਂ ਕਲਾਂ ਦੀ ਰਚਨਾ ਹੋਣ ਕਾਰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿਚ ਨਾ ਚੜ੍ਹ ਸਕੀ। ਮਿਰਜ਼ਾ ਸਾਹਿਬਾਂ ਦਾ ਕਰਤਾ ਪੀਲੂ ਸੀ ਅਜਿਹਾ ਸੰਭਵ ਜਾਪਦਾ ਹੈ। ਪਾਕਿਸਤਾਨ ਦਾ ਮਸ਼ਹੂਰ ਲੇਖਕ ਡਾ: ਫ਼ਕੀਰ ਮੁਹੰਮਦ ਫ਼ਕੀਰ ਪੀਲੂ ਨੂੰ ਪਿੰਡ ਠੱਟੀ ਬਲੋਚ ਦਾ ਵਾਸੀ ਮੰਨਦਾ ਹੈ। ਉਨ੍ਹਾਂ ਦੀ ਕਵਿਤਾ ਤੋਂ ਸੰਕੇਤ ਮਿਲਦਾ ਹੈ:

*ਠੱਟੀ ਵੇਖ ਬਲੋਚ ਦੀ ਪੀਲੂ ਭੁਲ ਗਿਆ।*
*ਚਿਲਮਾਂ ਰੰਗ ਬਰੰਗੀਆਂ ਦਾਇਰਾ ਚੌੜ ਪਿਆ।*

ਖ਼ੈਰ, ਇਕ ਨਹੀਂ ਕਈ ਲੇਖਕ ਪੀਲੂ ਬਾਰੇ ਵੱਖ ਵੱਖ ਰਾਵਾਂ ਰੱਖਦੇ ਹਨ। ਅਬਦੁਲ ਗ਼ਫ਼ੂਰ ਕੁਰੈਸ਼ੀ ਅਦਬ ਦੀ ਕਹਾਣੀ ਵਿਚ ਲਿਖਦਾ ਹੈ— ਕਵੀ ਪੀਲੂ ਮੁਸਲਮਾਨ ਜੱਟ ਸਨ। ਅੰਮ੍ਰਿਤਸਰ ਦੀ ਤਹਿਸੀਲ ਤਰਨ ਤਾਰਨ ਦੇ ਇਕ ਪਿੰਡ ਵਿਚ 1588 ਦੇ ਨੇੜੇ ਤੇੜੇ ਪੈਦਾ ਹੋਏ ਤੇ 95 ਸਾਲ ਦੀ ਉਮਰ ਵਿਚ 1675 ਨੂੰ ਚਕਵਾਲ ਦੇ ਪਿੰਡ ਮਿਹਰੂ ਪੀਲੂ ਵਿਚ ਮੌਤ ਹੋ ਗਈ। ਸ਼ਾਇਦ ਇਸ ਕਰ ਕੇ ਕਹਿ ਰਹੇ ਹੋਣ:

*ਮਿਹਰੂ ਪੀਲੂ ਰਾਂਗਲੀ ਤੇ ਬਾਦਸ਼ਾਹਾਂ ਦੇ ਜਾ।*
*ਘਿਉ ਬਹੁਤਾ ਦੁੱਧ ਥੋੜਾ ਪਾਣੀ ਸ਼ਹਿਦ ਦਰਿਆ।*

ਵੈਸੇ ਪੀਲੂ ਦੀ ਮਿਰਜ਼ਾ ਸਾਹਿਬਾਂ ਤੋਂ ਇਲਾਵਾ ਕਿਸੇ ਰਚਨਾ ਦਾ ਜ਼ਿਕਰ ਨਹੀਂ ਮਿਲਦਾ। ਹਾਂ ਮਿਰਜ਼ਾ ਸਾਹਿਬਾਂ ਨੇ ਕਾਫ਼ੀ ਹੱਦ ਤਕ ਸ਼ੋਹਰਤ ਦਿਵਾ ਦਿੱਤੀ ਸੀ। ਉਸਦੇ ਕਿੱਸੇ ਦੇ ਬੋਲ ਜਣੇ-ਖਣੇ ਦੀ ਜ਼ੁਬਾਨ 'ਤੇ ਸਨ। ਗਲੀ ਮੁਹੱਲਿਆਂ, ਸ਼ਹਿਰ ਪਿੰਡਾਂ, ਬੈਠਕਾਂ ਮੇਲੇ, ਵਿਵਾਹਾਂ 'ਤੇ ਜਿੱਥੇ ਜਿੱਥੇ ਵੀ ਮੰਡੀਰ ਇਕੱਠੀ ਹੁੰਦੀ ਬਸ ਇਹੀ ਬੋਲ ਉਨ੍ਹਾਂ ਦੀ ਜ਼ੁਬਾਨ 'ਤੇ ਹੁੰਦੇ ਤੇ ਕੁਝ ਕੁ ਬੋਲ ਇਸਨੇ ਗੁਰੂ ਅਰਜਨ ਦੇਵ ਜੀ ਸਾਹਮਣੇ ਇਸ ਤਰ੍ਹਾਂ ਬੋਲੇ (ਕਰਤਾਰ ਸਿੰਘ ਮੁਤਾਬਿਕ):

*ਪੀਲੂ ਆਖੇ ਸ਼ਾਇਰਾ ਕਿਤ ਵਲ ਗਿਆ ਜਹਾਨ।*
*ਬਹਿ ਬਹਿ ਗਈਆਂ ਮਜਲਸਾਂ ਲਗ ਲਗ ਗਏ ਦੀਵਾਨ।*

..........................

*ਚੜ੍ਹਦੇ ਮਿਰਜ਼ਾ ਖ਼ਾਨ ਨੂੰ ਜੱਟ ਵੰਝਲ ਦੇਂਦਾ ਮੱਤ।*
*ਭਠ ਰੰਨਾਂ ਦੀ ਦੋਸਤੀ ਖੁਰੀ ਜਿਨ੍ਹਾਂ ਦੀ ਮੱਤ।*
*ਹੱਸ ਹੱਸ ਲਾਉਂਦੀਆਂ ਯਾਰੀਆਂ ਰੋ ਰੋ ਦੇਂਦੀਆਂ ਦੱਸ।*

..........................

*ਸਾਹਿਬਾਂ ਗਈ ਤੇਲ ਨੂੰ ਗਈ ਪਸਾਰੀ ਦੀ ਹੱਟ।*
*ਤੇਲ ਭੁਲਾਵੇ ਬਾਣੀਆ ਦਿੱਤਾ ਸ਼ਹਿਦ ਪਲੱਟ।*

ਵਣਜ ਗਵਾ ਲਏ ਬਾਣੀਆਂ ਬਲਦ ਗਵਾ ਲਏ ਜੱਟ।
ਤਿੰਨ ਸੌ ਨਾਗਾਂ ਖਿੜ ਰਿਹਾ ਹੋ ਗਏ ਚੌੜ ਚਪੱਟ।

..............................

ਪੀਲੂ ਅਸਾਂ ਨਾਲੋਂ ਸੋ ਭਲੇ ਜੋ ਜੰਮਦਿਆਂ ਹੀ ਮੋਏ।
ਉਨ੍ਹਾਂ ਚਿਕੜ ਪਾਵ ਨ ਬੋੜਿਆ ਨ ਆਲੂਦ ਭਏ।
ਪੀਲੂ ਪੁਛਦਾ ਟਿੱਕਰੀ ਤੇਰਾ ਕਉਨ ਮਕਾਨ?
ਕਿਥੇ ਹਾਥੀ ਘੋੜਿਆਂ ਕਿਥੇ ਲਾਲ ਨਿਸ਼ਾਨ?
ਕਿਥੇ ਮੱਟ ਸ਼ਰਾਬ ਦੇ ਕਿਥੇ ਲੀਲ੍ਹ ਦੁਕਾਨ?
ਨਾਰੀ ਅਤੇ ਗਭਰੂ ਕਬਰਾਂ ਵਿਚ ਇਸਥਾਨ।

ਫੇਰ ਆਈ ਵਾਰੀ ਸ਼ਾਹ ਹੁਸੈਨ ਦੀ। ਪਹਿਲਾਂ ਕੁਝ ਸ਼ਾਹ ਹੁਸੈਨ ਬਾਰੇ।

1538 ਈਸਵੀ ਸ਼ੇਖ਼ ਉਸਮਾਨ ਦੇ ਘਰ ਇਕ ਪੁੱਤਰ ਨੇ ਜਨਮ ਲਿਆ ਜਿਸਦਾ ਨਾਮ ਸ਼ਾਹ ਹੁਸੈਨ ਰਖਿਆ ਗਿਆ। ਮੌਲਵੀ ਮੌਲਾ ਬਖ਼ਸ਼ ਕੁਸ਼ਤਾ ਨੇ ਸ਼ਾਹ ਹੁਸੈਨ ਦਾ ਜਨਮ ਵੀ 945 ਹਿਜਰੀ ਹੋਇਆ ਹੀ ਲਿਖਿਆ ਹੈ। ਡਾਕਟਰ ਮੋਹਨ ਸਿੰਘ ਵੀ ਹੁਸੈਨ ਨੂੰ 1538 ਈਸਵੀ ਨੂੰ ਪੈਦਾ ਹੋਇਆ ਮੰਨਦੇ ਹਨ। ਵੈਸੇ ਜ਼ਿਆਦਾ ਲੇਖਕ ਤਾਂ ਪੇਸ਼ੇ ਤੋਂ ਜੁਲਾਹਾ ਹੀ ਮੰਨਦੇ ਹਨ। ਡਾਕਟਰ ਲਾਜਵੰਤੀ ਰਾਮ ਕ੍ਰਿਸ਼ਨ, ਬਾਬਾ ਬੁੱਧ ਸਿੰਘ ਤੇ ਹੋਰ ਕਈ ਲੇਖਕ ਪੇਸ਼ਾ ਜੁਲਾਹਾ ਤਾਂ ਠੀਕ ਮੰਨਦੇ ਹਨ, ਪਰ ਇਨ੍ਹਾਂ ਦੇ ਵੱਡੇ ਵਡੇਰਿਆਂ ਨੂੰ ਹਿੰਦੂ ਮੰਨਦੇ ਹਨ। ਚੌਧਰੀ ਮੁਹੰਮਦ ਅਫ਼ਜ਼ਲ ਖ਼ਾਂ ਅਨੁਸਾਰ ਇੰਨ੍ਹਾਂ ਦੇ ਦਾਦੇ ਕਜੱਲਸ ਰਾਏ ਹਿੰਦੂ ਸਨ। ਵੈਸੇ ਲਗਦਾ ਹੈ ਕਿ ਇਨ੍ਹਾਂ ਦੀਆਂ ਕਾਫੀਆਂ ਵਿਚ ਜ਼ਿਆਦਾ ਜੁਲਾਹਾ ਜਾਂ ਜੁਲਾਹੀ, ਖੱਡਾ ਖੱਡੀ, ਤਾਨਾ, ਤਾਨੀ, ਨਲੀਆਂ, ਸੂਤਰ, ਚਰਖੇ ਦੇ ਸ਼ਬਦ ਹੀ ਇਨ੍ਹਾਂ ਨੂੰ ਜੁਲਾਹਾ ਕਹਿਣ ਲਈ ਮਜਬੂਰ ਕਰ ਰਹੇ ਹਨ।

*ਅਲਫ ਅੱਜ ਵੇਲਾ ਤੇਰੇ ਕਤਨੇ ਦਾ, ਸੂਤਰ ਕੱਤ ਕੁੜੀਏ ਚਰਖਾ ਚਲਦਾ ਈ।*
*ਬੀੜ ਚਮੜੀਆ ਤਕਲਾ ਰਾਸ ਤੇਰਾ, ਮੁੰਨਾ ਮੂਲ ਨਾਹੀ ਕੋਈ ਹਲਦਾ ਈ।*
*ਤੈਨੂੰ ਪਏ ਲੋਹੜੇ ਸੜ ਗਏ ਗੋਹੜੇ, ਵੱਟ ਪੂਣੀਆਂ ਨੀ ਦਿਨ ਢਲਦਾ ਈ।*

ਖ਼ੈਰ ! ਆਪ ਇਕ ਦਿਨ ਦੀ ਗੱਲ ਹੈ ਯਾਰਾਂ ਬੇਲੀਆਂ ਨਾਲ ਰਾਵੀ ਦਰਿਆ ਦੇ ਕਿਨਾਰੇ ਖੜੋਤੇ ਹੋਏ ਸਨ। ਰਾਵੀ ਦਰਿਆ ਦੇ ਇਕ ਪਾਸੇ ਕੁਝ ਬਰੇਤਾ ਦਿਸਣ ਲੱਗਾ। ਕਿੰਨਾ ਚਿਰ ਇਸ ਬਰੇਤੇ (ਪ੍ਰਛਾਵੇਂ) ਵਲ ਵੇਖਦੇ ਰਹੇ ਤੇ ਅਚਾਨਕ ਸਾਥੀਆਂ ਨੂੰ ਪੁੱਛਣ ਲੱਗੇ ਜੇ ਕੋਈ ਉੱਚਾ ਸੁੱਚਾ ਤੇ ਪਿਆਰਾ ਤੁਹਾਨੂੰ ਆਪ ਬੁਲਾਏ ਤਾਂ ਕੀ ਕਰਨਾ ਚਾਹੀਦਾ ਹੈ ? ਇਕ ਮੁਰੀਦ ਬੋਲਿਆ ਜੀ ਫ਼ੌਰਨ ਤੁਰ ਕੇ ਜਾਣਾ ਚਾਹੀਦਾ ਹੈ। ਤਦ ਸ਼ਾਹ ਹੁਸੈਨ ਕਹਿਣ ਲੱਗੇ ਤੇ ਫਿਰ

ਰੱਬ ਸਾਨੂੰ ਯਾਦ ਕਰਦਾ ਪਿਆ ਹੈ। ਤਾਂ ਆਪ ਵਾਕਈ ਰੱਬ ਪਾਸ ਚਲੇ ਗਏ। ਆਪ ਦੇ ਸਰੀਰ ਨੂੰ ਰਾਵੀ ਦੇ ਚੜ੍ਹਦੇ ਪਾਸੇ ਸ਼ਾਹਦਰੇ ਕੋਲ ਦਫ਼ਨਾ ਦਿੱਤਾ ਗਿਆ। ਉਸ ਵੇਲੇ ਦੇ ਇਸਲਾਮੀ ਰਿਵਾਜ ਮੁਤਾਬਕ ਆਪ ਜੀ ਨੇ ਧਾਰਮਿਕ ਪੁਸਤਕਾਂ ਆਪਣੇ ਉਸਤਾਦ ਕੋਲੋਂ ਪੜ੍ਹੀਆਂ। 10 ਸਾਲ ਦੀ ਉਮਰ ਵਿਚ ਹੀ ਜ਼ਬਾਨੀ ਕੁਰਾਨ ਸ਼ਰੀਫ਼ ਯਾਦ ਕਰ ਲਈ। ਉਸ ਵਕਤ ਸ਼ਾਹ ਦੇ ਉਪਰ ਸ਼ਰ੍ਹਾ ਦਾ ਡੂੰਘਾ ਪ੍ਰਭਾਵ ਸੀ। ਸ਼ੇਖ਼ ਬਹਿਲੋਲ ਦਾ ਮੁਰੀਦ ਬਣ ਗਿਆ। 12 ਸਾਲ ਪਾਬੰਦੀ ਨਾਲ ਕਠਿਨ ਤਪੱਸਿਆ ਕਰ ਸ਼ਰੀਅਤ ਦੀ ਪਾਬੰਦੀ ਵਿਚ ਜੀਵਨ ਗੁਜ਼ਾਰਿਆ, ਪਰ ਫਿਰ ਬਹੁਤੀ ਦੇਰ ਸ਼ਰ੍ਹਾ ਦੀਆਂ ਜਕੜਬੰਦੀਆਂ ਦਾ ਪਾਬੰਦ ਨ ਰਹਿ ਸਕਿਆ।

ਸ਼ਾਹ ਹੁਸੈਨ ਆਪਣੀ ਜ਼ਿੰਦਗੀ ਹੋਰ ਢੰਗ ਨਾਲ ਜੀਉਣਾ ਚਾਹੁੰਦਾ ਸੀ। ਕਹਿੰਦੇ ਨੇ ਕੁਰਾਨ ਸ਼ਰੀਫ਼ ਦੀ ਇਕ ਆਇਤ ਦਾ ਉਸ ਦੇ ਮਨ 'ਤੇ ਇਹੋ ਜਿਹਾ ਪ੍ਰਭਾਵ ਪਿਆ ਕਿ ਜੀਵਨ ਹੀ ਬਦਲ ਗਿਆ। ਉਹਨੇ ਮੁੱਲਾਂ ਦਾ ਜੀਵਨ ਛੱਡ ਸਾਧੂਆਂ ਵਾਲੇ ਗੇਰੂ ਰੰਗ ਦੇ ਕੱਪੜੇ ਪਹਿਨ ਲਏ ਤੇ ਬਾਕੀ ਸਾਰੀ ਜ਼ਿੰਦਗੀ ਇਸੇ ਕਪੜਿਆਂ 'ਚ ਹੀ ਗੁਜ਼ਾਰੀ। ਦਾੜ੍ਹੀ ਮੁੱਛਾਂ ਸਾਫ਼ ਕਰਵਾ ਲਈਆਂ। ਭੰਗ, ਪੋਸਤ ਤੇ ਸ਼ਰਾਬ ਦਾ ਸੇਵਨ ਵੀ ਕਰਨ ਲੱਗਾ। ਉਹ ਗਲੀਆਂ ਬਾਜ਼ਾਰਾਂ ਵਿਚ ਮਸਤੀ ਦੇ ਲੋਰ 'ਚ ਨੱਚਦਾ ਗਾਂਦਾ। ਉਹ ਇਕ ਸੱਚਾ ਤੇ ਸੁੱਚਾ ਮਲੰਗ ਬਣ ਗਿਆ। ਉਹ ਸ਼ਰ੍ਹਾ ਦੀਆਂ ਸਾਰੀਆਂ ਹੱਦ ਬੰਦੀਆਂ ਨੂੰ ਟਪ ਗਿਆ ਸੀ। ਉਸਨੇ ਦੁਨੀਆਂ ਦੇ ਸੁਖਾਂ ਪਦਾਰਥਾਂ ਤੋਂ ਵੀ ਮੂੰਹ ਮੋੜ ਲਿਆ ਸੀ। ਮੁਕਦੀ ਗੱਲ, ਉਹ ਕਹਿੰਦਾ ਸੀ ਸੱਚੇ ਸੁੱਚੇ ਕਰਮ ਕਰਨੇ ਚਾਹੀਦੇ ਹਨ। ਝੂਠੇ ਵਿਖਾਵਿਆਂ, ਰਸਮਾਂ ਰਿਵਾਜਾਂ ਵਿਚ ਕੁਝ ਨਹੀਂ ਰਖਿਆ। ਕਹਿੰਦਾ ਸੀ ਪ੍ਰੀਤਮ ਦੀ ਪ੍ਰਾਪਤੀ ਦੇ ਰਾਹ ਵਿਚ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਰੋੜਾ ਬਣੀ ਬੈਠੇ ਹਨ। ਇਹਨਾਂ ਪੰਜਾਂ ਵਿਕਾਰਾਂ 'ਤੇ ਕਾਬੂ ਪਾ ਕੇ ਨਫ਼ਸ ਅਮਾਰਾ ਨੂੰ ਜਿੱਤ ਕੇ ਇਲਾਹੀ ਮਹਿਬੂਬ ਦਾ ਰਸਤਾ ਨਸੀਬ ਹੋ ਸਕਦਾ ਹੈ। ਕਿੰਨਾ ਸੋਹਣਾ ਕਹਿੰਦਾ ਹੈ :

*ਪੰਜ ਸਖੀਆਂ ਇਕੋ ਜੇਹੀਆਂ ਹੁਕਮ ਸੰਜੋਗ ਇਕੱਠੀਆਂ ਹੋਈਆਂ।*
*ਜੋ ਪੰਜਾਂ ਨੂੰ ਧਾਗਾ ਪਾਏ ਸਾ ਸਭਰਾਈ ਕੰਤੁ ਰੀਝਾਏ।*

ਵੈਸੇ ਪੀਲੂ, ਛੱਜੂ ਤੇ ਕਾਨ੍ਹਾ ਤੋਂ ਸਭ ਤੋਂ ਜ਼ਿਆਦਾ ਜਿਹੜਾ ਕੋਈ ਦਿਲ ਨੂੰ ਟੁੰਬ ਸਕਿਆ ਤਾਂ ਉਹ ਸ਼ਾਹ ਹੁਸੈਨ ਸੀ। ਕਹਿੰਦਾ ਸੀ :

*ਇਹ ਦੁਨੀਆ ਦੁਇ ਚਾਰ ਦਿਹਾੜੇ ਦੇਖਦਿਆਂ ਲਦ ਜਾਨਾ।*
*ਦੌਲਤ ਦੁਨੀਆਂ ਮਾਲ ਖਜ਼ੀਨਾ ਸੰਗ ਨ ਕੋਈ ਲੈ ਜਾਨਾ।*
*ਮਾਤ ਪਿਤਾ ਭਾਈ ਸੁਤ ਬਨਿਤਾ ਨਾਲ ਨਾ ਕੋਈ ਜਾਨਾ।*
*ਕਹੈ ਹੁਸੈਨ ਫ਼ਕੀਰ ਨਿਮਾਨਾ, ਬਾਕੀ ਨਾਮ ਸਾਈਂ ਦਾ ਰਹਿਨਾ॥*

ਕੁਝ ਵੀ ਕਹਿ ਲਈਏ, ਸ਼ਾਹ ਹੁਸੈਨ ਇਕ ਬੁਲੰਦ ਪਾਏ ਦਾ ਸੱਚਾ ਸੁੱਚਾ ਫ਼ਕੀਰ ਸੀ

ਜਾਂ ਕਹਿ ਲਓ ਸੂਫ਼ੀ ਸੰਤ ਸੀ ਜੋ ਧਾਰਮਿਕ ਵਿਖਾਵਿਆਂ ਤੇ ਝੂਠੀਆਂ ਨੁਮਾਇਸ਼ਾਂ ਤੋਂ ਉਪਰ ਸੀ। ਉਹ ਇਨਸਾਨੀਅਤ ਦਾ ਪੁਜਾਰੀ ਸੀ ਤੇ ਲੋਕ-ਸੇਵਾ ਤੇ ਚੰਗੇ ਅਮਲਾਂ ਨੂੰ ਹੀ ਨਿਜਾਤ ਦਾ ਸਾਧਨ ਸਮਝਦਾ ਸੀ। ਔਲੀਆਇ ਲਾਹੌਰ ਦੇ ਲੇਖਕ ਨੇ ਸ਼ਾਹ ਹੁਸੈਨ ਬਾਰੇ ਇਕ ਥਾਂ 'ਤੇ ਲਿਖਿਆ ਹੈ : ਇਕ ਵੇਰਾਂ ਸ਼ਾਹ ਹੁਸੈਨ ਤੇ ਅਕਬਰ ਬਾਦਸ਼ਾਹ ਵਿਚ ਮੁਲਾਕਾਤ ਹੋਈ। ਉਸ ਵਕਤ ਸ਼ਾਹ ਹੁਸੈਨ ਦੇ ਇਕ ਹੱਥ ਵਿਚ ਪਿਆਲਾ ਤੇ ਦੂਜੇ ਹੱਥ ਵਿਚ ਸੁਰਾਹੀ ਸੀ। ਸੁਰਾਹੀ ਸ਼ਰਾਬ ਦੀ ਭਰੀ ਹੋਈ ਸੀ। ਅਕਬਰ ਕਹਿਣ ਲੱਗਾ ਤੁਹਾਡੀ ਬਈਅਤ ਤਾਂ ਕਾਦਰੀ ਸਿਲਸਿਲੇ ਵਿਚ ਹੈ। ਫੇਰ ਤੁਸੀਂ ਇਹ ਕੀ ਹਾਲਤ ਬਣਾਈ ਹੋਈ ਹੈ? ਸ਼ਾਹ ਹੁਸੈਨ ਨੇ ਇਕ ਪਿਆਲਾ ਭਰ ਕੇ ਅਕਬਰ ਨੂੰ ਪੇਸ਼ ਕੀਤਾ ਤੇ ਕਹਿਣ ਲੱਗਾ ਵੇਖ ਇਸ ਵਿਚ ਕੀ ਹੈ। ਅਕਬਰ ਨੇ ਵੇਖਿਆ ਤਾਂ ਹੈਰਾਨ ਰਹਿ ਗਿਆ। ਕੀ ਵੇਖਦਾ ਹੈ ਕਿ ਇਸ ਵਿਚ ਤਾਂ ਠੰਡਾ ਠਾਰ ਪਾਣੀ ਸੀ। ਫੇਰ ਕਹਿੰਦਾ ਪੀ ਜਾ। ਫੇਰ ਇਕ ਹੋਰ ਪਿਆਲਾ ਉਸੇ ਸੁਰਾਹੀ ਵਿਚੋਂ ਦਿੱਤਾ। ਇਹ ਪਿਆਲਾ ਮਿੱਠੇ ਸ਼ਰਬਤ ਦਾ ਭਰਿਆ ਹੋਇਆ ਸੀ।

ਵੈਸੇ ਇਹ ਵੀ ਇਹੋ ਕਹਿੰਦਾ ਸੀ ਕਿ ਪ੍ਰਭਾਤ ਵੇਲੇ ਸਵੇਰੇ ਤੜਕੇ ਉਠ ਕੇ ਰੱਬ ਨੂੰ ਯਾਦ ਕਰਨਾ ਚਾਹੀਦਾ ਹੈ। ਅੰਮ੍ਰਿਤ ਵੇਲੇ ਦਾ ਰਾਗ ਆਸਾ ਆਪ ਨੇ ਇੰਜ ਪੇਸ਼ ਕੀਤਾ (ਅਫ਼ਜ਼ਲ ਪਰਵੇਜ਼ ਦੇ ਆਪਣੇ ਲੇਖ 'ਸ਼ਾਹ ਹੁਸੈਨ ਤੇ ਸੰਗੀਤ' ਅਨੁਸਾਰ) :

*ਜਾਗ ਨਾ ਲਧੀਆ ਸੁਨ ਜਿੰਦੂ ਹੱਥੋਂ ਵਿਹਾਨੀ ਰਾਤ। (ਰਹਾਉ)*
*ਇਸ ਦਮ ਦਾ ਵੇ ਕੀ ਭਰਵਾਸਾ ਰਹਿਮ ਸਰਾਈ ਰਾਤ।*
*ਵਿਛੁੜੇ ਤਨ ਮਨ ਬਹੁੜ ਨਾ ਮੇਲਾ ਜਿਉ ਤਰਵਰ ਤੁਟੈ ਪਾਤ।*
*ਕਹੈ ਹੁਸੈਨ ਫ਼ਕੀਰ ਸਾਈਂ ਦਾ ਹੋਇ ਗਈ ਪਰਭਾਤ।*



ਭੈਰਉ ਵਿਚ ਵੀ ਇਕ ਕਾਫ਼ੀ :

*ਜਿਸ ਨਗਰੀ ਠਾਕੁਰ ਜਸ ਨਾਹੀ ਸੋ ਕਾਕਰ ਕੂਕਰ ਬਸਤੀ ਹੈ।*
*ਅਗਰ-ਚੰਦਨ ਕੀ ਸਾਰੁ ਨ ਜਾਨੈ ਪਾਥਰ ਸੇਤੀ ਘਸਤੀ ਹੈ।*
*ਛੈਲਾ ਸੇਤੀ ਘੁੰਘਟ ਕਾਢੈ ਬੈਲਾ ਜੇਤੀ ਹਸਤੀ ਹੈ।*
*ਕਹੈ ਹੁਸੈਨ ਫ਼ਕੀਰ ਸਾਈਂ ਦਾ, ਸਵਾ ਸੇਰ ਦੀ ਮਸਤੀ ਹੈ।*

ਗਉੜੀ ਵਿਚ ਵੀ ਇੰਜ ਲਿਖਦਾ ਹੈ :

*ਮੇਰੇ ਸਾਹਿਬਾ ਮੈ ਤੇਰੀ ਹੋ ਮੁੱਕੀ ਆਂ। (ਰਹਾਉ)।*
*ਮਨਹੁ ਨਾ ਵਿਸਾਰੀਂ ਤੂੰ ਮੇਰੇ ਸਾਹਿਬਾ, ਹਰ ਗਲੋਂ ਮੈਂ ਚੁਕੀ ਆਂ।*
*ਅਉਗੁਣਿਆਰੀ ਨੂੰ ਕੋ ਗੁਣ ਨਾਹੀ ਬਖਸਿ ਕਰੈ ਤਾ ਮੈਂ ਛੁੱਟੀ ਆਂ।*
*ਜਿਉ ਭਾਵੈ ਤਿਉ ਰਾਖਿ ਪਿਆਰਿਆ, ਦਾਵਨਿ ਤੇਰੇ ਮੈਂ ਲੁੱਕੀ ਆਂ।*

*ਜੇ ਤੂੰ ਨਜ਼ਰ ਮਿਹਰ ਦੀ ਭਾਲੇਂ ਚੜ੍ਹ ਚਉਬਾਰੇ ਮੈਂ ਸੁੱਤੀ ਆਂ।*
*ਕਹੈ ਹੁਸੈਨ ਫ਼ਕੀਰ ਸਾਈਂ ਦਾ ਦਰ ਤੇਰੇ ਦੀ ਮੈਂ ਕੁੱਤੀ ਆਂ।*

ਸ੍ਰੀ ਰਾਗ :

*ਰਬਾ ਮੇਰੇ ਹਾਲ ਦਾ ਮਹਿਰਮ ਤੂੰ। (ਰਹਾਉ)*
*ਅੰਦਰ ਤੂੰ ਹੈਂ ਬਾਹਿਰ ਤੂੰ ਹੈਂ ਰੋਮ ਰੋਮ ਵਿਚ ਤੂੰ।*
*ਤੂੰ ਹੈਂ ਤਾਨਾ, ਤੂੰ ਹੈਂ ਬਾਨਾ, ਸਭ ਕਿਛ ਮੇਰਾ ਤੂੰ।*
*ਕਹੈ ਹੁਸੈਨ ਫ਼ਕੀਰ ਨਿਮਾਨਾ ਮੈਂ ਨਾਹੀ ਸਭ ਤੂੰ।*

ਗੱਲ ਕੀ, ਸ਼ਾਹ ਹੁਸੈਨ ਨੇ ਵੀ ਆਪਣੇ ਕਈ ਸ਼ਬਦਾਂ ਦੇ ਸਿਰਨਾਮੇ ਰਾਗਨੀਆਂ ਦੇ ਨਾਵਾਂ ਉਤੇ ਰੱਖੇ ਹਨ। ਉਨ੍ਹਾਂ ਵਿਚ ਸ੍ਰੀ ਰਾਗ, ਗਉੜੀ, ਕਾਫੀ, ਆਸਾ, ਆਸਾਵਰੀ, ਝੰਝੋਟੀ, ਗੂਜਰੀ, ਦੇਵ ਗੰਧਾਰੀ, ਵਡਹੰਸ, ਸੋਰਠ, ਧਨਾਸਰੀ, ਜੈਜੈਵੰਤੀ, ਤਿਲੰਗ, ਸੂਹੀ ਬਿਲਾਵਲ, ਗੋਂਡ ਬਿਲਾਵਲ, ਰਾਮਕਲੀ, ਪਰਜ, ਪਰਜ ਜੋਗ, ਭੈਰੋ, ਭੈਰਵੀ, ਬਸੰਤ, ਸਾਰੰਗ, ਕਾਨੜਾ, ਤਿਲੰਗ ਕਾਨੜਾ, ਮਾਰੂ ਕਾਨੜਾ, ਕਲਿਆਨ ਤੇ ਧਨਾਸਰੀ ਸ਼ਾਮਿਲ ਹੈ। ਖ਼ੈਰ, ਆਪਾਂ ਇਸ ਦੇ ਬਾਰੇ ਹੋਰ ਅੱਗੇ ਨਾ ਜਾਈਏ। ਬਾਕੀ ਜੇ ਇਕ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਨਹੀਂ ਚੰਗਾ ਲੱਗਾ ਇਸ ਦਾ ਕੌਲ ਬੋਲ ਤਾਂ ਅਸੀਂ ਵੀ ਮਹਾਰਾਜ ਦੇ ਸਿੱਖ ਹਾਂ। ਅਸੀਂ ਕੀ ਲੈਣਾ ਹੈ। ਫਿਰ ਵੀ ਜ਼ਿਕਰ ਆ ਗਿਆ ਤਾਂ ਇਸ ਦਾ ਕੁਝ ਜੀਵਨ ਕਹਿ ਦਿੱਤਾ। ਗੱਲ ਕੀ, ਇਹ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਆਪਣੇ ਲਿਖੇ ਕਿੱਸੇ ਲੈ ਕੇ ਆਇਆ ਤਾਂ ਇਹ ਇੰਜ ਬੋਲਿਆ। ਇਸ ਨੇ ਲਾਲ ਕੱਪੜੇ ਪਹਿਨੇ ਹੋਏ ਸਨ। ਕਲਾਮ ਸੂਫ਼ੀ ਰੰਗ ਵਿਚ ਸੀ :

*ਦਰਦ ਵਿਛੋੜੇ ਦਾ ਹਾਲ ਨੀ ਮੈਂ ਕਿਨੂੰ ਆਖਾਂ?*
*ਸੂਲਾਂ ਮਾਰ ਦੀਵਾਨੀ ਕੀਤੀ,*
*ਬਿਰਹੋਂ ਪਿਆ ਸਾਡੇ ਖਿਆਲ ਨੀ ਮੈਂ ਕਿਨੂੰ ਆਖਾਂ?*
*ਕਹੈ ਹੁਸੈਨ ਫ਼ਕੀਰ ਸਾਈਂ ਦਾ*
*ਵੇਖ ਨਿਮਾਣਿਆਂ ਦਾ ਹਾਲ ਨੀ ਮੈਂ ਕਿਨੂੰ ਆਖਾਂ?*

........................

*ਰੱਬਾ ਮੇਰੇ ਹਾਲ ਦਾ ਮਹਿਰਮ ਤੂੰ।*
*ਤੂੰ ਹੈ ਤਾਨਾ ਤੂੰ ਹੈ ਬਾਨਾ ਸਭ ਕੁਝ ਮੇਰਾ ਤੂੰ।*
*ਕਹੈ ਹੁਸੈਨ ਫ਼ਕੀਰ ਨਿਮਾਣਾ ਮੈਂ ਨਾਹੀਂ ਸਭ ਤੂੰ।*

..........................

ਤੇ ਇਕ ਤੋਂ ਬਾਅਦ ਇਕ ਇਹ ਬੋਲੀ ਗਿਆ:

*ਜੇਤੀ ਜੇਤੀ ਦੁਨੀਆਂ ਮੇਰੇ ਰਾਮ ਜੀ ਤੈਥੋਂ ਮੰਗਦੀ।*
*ਕੂੰਡਾ ਦਈਂ, ਡੰਡਾ ਦਈਂ, ਕੋਠੀ ਦਈਂ ਭੰਗ ਦੀ।*
*ਸਾਫੀ ਦਈਂ, ਮਿਰਚਾਂ ਦਈ, ਮਿਨਤੀ ਦਈਂ ਰੰਗ ਦੀ।*
*ਪੋਸਤ ਦਈਂ, ਬਾਟੀ ਦਈਂ, ਚਾਟੀ ਦਈ ਖੰਡ ਦੀ।*
*ਗਿਆਨ ਦਈਂ, ਧਿਆਨ ਦਈ, ਮਹਿਮਾ ਸਾਧੂ ਸੰਗ ਦੀ।*
*ਸ਼ਾਹ ਹੁਸੈਨ ਫ਼ਕੀਰ ਸਾਈਂ ਦਾ, ਇਹੀ ਦੁਹਾਈ ਮਲੰਗ ਦੀ।*

...........................

ਜਦ ਮਹਾਰਾਜ ਨੇ ਕੋਈ ਹਾਂ ਨਹੀਂ ਕੀਤੀ ਤਾਂ ਫੇਰ ਇਕ ਦਮ ਇਕ ਹੋਰ ਜਿਸ ਵਿਚ ਭਗਤੀ ਭਾਵ ਕੁਝ ਘਟ ਹੀ ਨਜ਼ਰ ਆਉਂਦਾ ਸੀ, ਬੋਲ ਦਿੱਤਾ:

*ਚੁੱਪ ਵੇ ਅੜਿਆ ਚੁੱਪ ਵੇ ਅੜਿਆ,*
*ਬੋਲਣ ਦਾ ਨਹੀਂ ਜ਼ਾ ਵੇ ਅੜਿਆ।*
*ਸੱਜਣਾ ਬੋਲਣ ਦੀ ਜਾ ਨਾਹੀ।*
*ਅੰਦਰ ਬਾਹਰ ਇਕੋ ਸਾਈਂ, ਕਿਸ ਨੂੰ ਆਖ ਸੁਣਾਈਂ।*
*ਇਕੋ ਦਿਲਬਰ ਸਭ ਘਟ ਰਵਿਆ, ਦੂਜਾ ਨਹੀਂ ਕਦਾਈਂ।*
*ਕਹੈ ਹੁਸੈਨ ਫ਼ਕੀਰ ਨਿਮਾਣਾ ਤੈਂ ਸਤਿਗੁਰ ਥੋਂ ਬਲ ਜਾਈਂ।*



ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕਿਹਾ ਸਾਈਂ ਜੀ, ਸ਼ਾਹ ਜੀ ਤੁਸਾਂ ਜੋ ਆਖਿਆ ਸੱਚ ਹੈ ਪਰ ਏਸ ਨੂੰ ਚੁੱਪ ਰਹਿਣਾ ਹੀ ਚੰਗਾ ਹੈ, ਬੋਲਣ ਦੀ ਜਾ ਨਹੀਂ। (ਵੈਸੇ ਸ਼ਾਹ ਹੁਸੈਨ ਨੇ ਸਿਰ ਝੁਕਾ ਕੇ ਪ੍ਰਵਾਨ ਕੀਤਾ) ਅਤੇ ਬਾਣੀ ਇੰਨ੍ਹਾਂ ਦੀ ਗੁਰੂ ਗ੍ਰੰਥ ਸਾਹਿਬ ਵਿਚ ਨਾ ਚੜ੍ਹ ਸਕੀ।

ਸਾਈਂ ਮੀਆਂ ਮੀਰ ਜੀ ਦੇ ਕਹਿਣ 'ਤੇ ਮਹਾਰਾਜ ਨੇ ਜੈਤਸਰੀ ਰਾਗ ਵਿਚ ਉਚਾਰੇ ਸ਼ਬਦ ਦੇ ਦੋ ਬੰਦ ਸੁਣਾਏ।

*ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ॥*
*ਖੋਲਿ੍ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ॥ ੧॥ ਛੰਤ॥*
*ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥*
*ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ॥*
*ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ॥*

*ਨੈਨ ਹਮਾਰੇ ਪ੍ਰਿਆ ਰੰਗ ਰੰਗਾਰੇ ਇਕੁ ਤਿਲੁ ਭੀ ਨ ਧੀਰੀਜੈ॥*
*ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ॥*
*ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ॥ ੧॥*
*ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ॥*
*ਯਾਰ ਵੇ ਹਿਕ ਡੂੰ ਹਿਕ ਚਾੜੈ ਹਉ ਕਿਸੁ ਚਿਤੇਹੀਆ॥*
*ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ॥*
*ਤਿਨਾ ਦੇਖਿ ਮਨ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ॥*
*ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ॥*
*ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ॥ ੨॥*

ਕਰਤਾਰ ਸਿੰਘ ਹੋਰੀਂ ਲਿਖਦੇ ਹਨ ਕਿ ਮਹਾਰਾਜ ਗੁਰੂ ਅਰਜਨ ਦੇਵ ਜੀ ਨੇ ਸਾਈਂ ਮੀਆਂ ਮੀਰ ਦੇ ਕਹਿਣ ਤੇ ਬਾਰਹਮਾਹ ਦੇ ਵਿਚੋਂ ਮਹੀਨਾ ਵੀ ਸੁਣਾਇਆ:

*ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*
*ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥*
*ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥*
*ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥*
*ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥*
*ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥*
*ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥*
*ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਨੀ ਦਰਿ ਪੜੀਆਹ॥*
*ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥*

(ਅੰਗ ੧੩੫)

ਛੱਜੂ ਭਗਤ, ਕਾਨ੍ਹਾ, ਪੀਲੂ ਤੇ ਸ਼ਾਹ ਹੁਸੈਨ ਮਹਾਰਾਜ ਅੱਗੇ ਸਿਰ ਝੁਕਾਉਣ ਤੋਂ ਬਗ਼ੈਰ ਰਹਿ ਨ ਪਾਏ ਤੇ ਮੂੰਹੋਂ ਵਾਹ ਵਾਹ ਅੱਖਾਂ ਨੀਵੀਆਂ ਪਾਈ ਕਹਿ ਰਹੇ ਸਨ ਤੇ ਜਦ ਇਹ ਬਾਹਰ ਆ ਸਾਈਂ ਜੀ ਨੂੰ ਕਹਿਣ ਲੱਗੇ ਕਿ ਸਾਡੀ ਕਵੀਸ਼ਰੀ ਦਾ ਕੀ ਹੋਵੇਗਾ ਤਾਂ ਸਾਈਂ ਜੀ ਨੇ ਕਿਹਾ ਨਹੀਂ ਸ਼ਾਮਲ ਹੋ ਸਕੇਗੀ ਇਨ੍ਹਾਂ ਦੇ ਸਰਬ ਸਾਂਝੇ ਪਵਿੱਤਰ ਗ੍ਰੰਥ ਸਾਹਿਬ ਵਿਚ ਤੇ ਛੱਜੂ ਤੇ ਪੀਲੂ ਨੂੰ ਸ਼ਾਹ ਹੁਸੈਨ ਤੇ ਕਾਨ੍ਹਾ ਦੇ ਸਾਹਮਣੇ ਹੀ ਕਹਿਣ ਲੱਗੇ ਬਈ ਗੱਲ ਤਾਂ ਇਹ ਹੈ ਸੱਚ। ਅਸੀਂ ਭਾਵੇਂ ਕਿੰਨੇ ਵੀ ਫ਼ਕੀਰ ਬਣੇ ਰਹੀਏ, ਘਰ ਬਾਹਰ ਸਾਰੀ ਦੁਨੀਆਂ ਵੀ ਛਡੇ ਫਿਰਦੇ ਹਾਂ, ਪਰ

ਭਟਕਣ ਨਹੀਂ ਜੇ ਮੁਕਦੀ ਤੇ ਇਹ ਬਾਬੇ ਨਾਨਕ ਦੀ ਸਿੱਖੀ ਤੇ ਇੰਨ੍ਹਾਂ ਦੇ ਸਿੱਖ ਹਸੰਦਿਆਂ ਖੇਲੰਦਿਆਂ ਪਹਿਨੰਦਿਆਂ ਖਾਵੰਦਿਆਂ ਵੀ ਅਲੱਹ ਨੂੰ ਪਾਣ ਦਾ ਰਾਹ ਜਾਣਦੇ ਹਨ।

ਧੰਨ ਹਨ ਗੁਰੂ ਅਰਜਨ ਦੇਵ ਜੀ ਜੋ ਗੁਣਾਂ ਦਾ ਭੰਡਾਰ ਹਨ ਪਰ ਅਵਗੁਣ ਕੋਈ ਨਹੀਂ। ਬਾਣੀ ਤਾਂ ਕਾਵਿ ਵਿਚ ਹੈ। ਗੁਰੂ ਅਰਜਨ ਦੇਵ ਜੀ ਕਾਵਿ ਦੇ ਬਾਦਸ਼ਾਹ ਸਨ। ਮਹਾਨ ਸੰਗੀਤਕਾਰ ਸਨ। ਮਹਾਰਾਜ ਆਪ ਬੜਾ ਸੋਹਣਾ ਸਿਰੰਦੇ ਨਾਲ ਕੀਰਤਨ ਕਰਦੇ ਸਨ। ਕੀਰਤਨ ਦੀ ਦਾਤ ਤਾਂ ਸਿੱਖਾਂ ਨੂੰ ਇਨ੍ਹਾਂ ਨੇ ਹੀ ਬਖ਼ਸ਼ੀ। ਜੇ ਕਰ ਕੋਈ ਕੀਰਤਨ ਵਾਲਾ ਨਾਰਾਜ਼ ਹੋ ਵੀ ਗਿਆ ਤਾਂ ਪਿਆਰ ਨਾਲ ਛਾਤੀ ਨਾਲ ਲਾ ਕੇ ਮਨਾ ਵੀ ਲੈਂਦੇ। ਉਹ ਮਹਾਨ ਚਿਤਰਕਾਰ ਵੀ ਸਨ। ਜਦ ਆਪ ਜੀ ਨੂੰ ਪਿਤਾ ਜੀ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਲਾਹੌਰ ਭਾਈ ਸਿਹਾਰੀ ਮੱਲ ਜੀ ਦੇ ਪੁੱਤਰ ਦੀ ਸ਼ਾਦੀ 'ਤੇ ਜਾਣ ਨੂੰ ਕਿਹਾ ਤਾਂ ਆਪ ਜੀ ਨੇ ਪ੍ਰਿਥੀ ਚੰਦ ਵਾਂਗੂ ਨਾਂਹ ਨੁਕਰ ਨਹੀਂ ਕੀਤੀ, ਚੁਪ ਚਾਪ ਸੱਤਿ ਬਚਨ ਕਹਿ ਕੇ ਵਿਵਾਹ ਵਿਚ ਚਲੇ ਗਏ। ਜਦ ਕਾਫ਼ੀ ਸਮਾਂ ਹੋ ਗਿਆ ਅਤੇ ਗੁਰੂ ਰਾਮਦਾਸ ਜੀ ਮਹਾਰਾਜ ਨੇ ਵਾਪਿਸ ਨਹੀਂ ਸਦਿਆ ਤਾਂ ਆਪ ਨੇ ਭਾਈ ਸਿਹਾਰੀ ਮੱਲ ਜੋ ਕਿ ਗੁਰੂ ਰਾਮਦਾਸ ਜੀ ਦੇ ਵੱਡੇ ਚਚੇਰੇ ਭਰਾ ਸਨ, ਵੈਸੇ ਵੀ ਗੁਰੂ ਅਰਜਨ ਦੇਵ ਜੀ ਦੇ ਤਾਇਆ ਸਨ ਤੇ ਮਨ ਵਿਚ ਇਨ੍ਹਾਂ ਦਾ ਗੁਰੂ ਜੀ ਵਾਸਤੇ ਬਹੁਤ ਪਿਆਰ ਸੀ। ਸਾਹਿਬ ਜੀ ਨੂੰ ਇਸ਼ਨਾਨ ਕਰਵਾਂਦੇ। ਚਰਨ ਧੋਂਦੇ, ਪੱਖੀ ਹੱਥੀ ਝੱਲਦੇ। ਜਦ ਮਹਾਰਾਜ ਸੋਵਣ ਤਾਂ ਕਿੰਨੀ ਦੇਰ ਨਿਹਾਰਦੇ ਰਹਿੰਦੇ। ਬਹੁਤ ਰਿਦੈ ਵਿਚ ਇੰਨ੍ਹਾਂ ਵਾਸਤੇ ਪਿਆਰ ਸੀ, ਭਗਤੀ ਸੀ, ਹੱਥੀਂ ਸੇਵਾ ਕਰਨ ਦਾ ਚਾਅ ਸੀ। ਇਕ ਦਿਨ ਮਹਾਰਾਜ ਨੇ ਕਿਹਾ ਤਾਇਆ ਜੀ ਅਸੀਂ ਤਾਂ ਆਪ ਜੀ ਦੇ ਭਤੀਜੇ ਹਾਂ, ਛੋਟੇ ਹਾਂ। ਸੇਵਾ ਤਾਂ ਅਸੀਂ ਤੁਹਾਡੀ ਕਰਨੀ ਐ। ਤਾਂ ਭਾਈ ਸਿਹਾਰੀ ਮੱਲ ਜੀ ਨੇ ਕਿਹਾ ਸੀ ਕਿ ਮਹਾਰਾਜ ਤੁਸੀਂ ਤਾਂ ਮਹਾਂਪੁਰਖ ਹੋ, ਪ੍ਰਮੇਸ਼ਰ ਦਾ ਰੂਪ ਹੋ, ਦੀਨ ਦੁਨੀਆਂ ਦੇ ਮਾਲਕ ਹੋ, ਦੁਨੀਆਂ ਨੂੰ ਤਾਰਨਹਾਰ ਹੋ, ਮੈਨੂੰ ਵੀ ਮਹਾਰਾਜ ਸਿਖੀ ਦਾਨ ਦਿਉ। ਸਿਖੀ ਜੇਹਾ ਹੋਰ ਮਰਾਤਬਾ ਨਹੀਂ। ਤਾਂ ਸਾਹਿਬ ਪ੍ਰਸੰਨ ਹੋ ਕੇ ਕਹਿਣ ਲੱਗੇ-ਤਾਇਆ ਜੀ, ਤੁਹਾਡਾ ਮਨ ਨੀਵਾਂ ਹੈ, ਤੁਹਾਨੂੰ ਸਿੱਖੀ ਪ੍ਰਾਪਤ ਹੋਈ ਹੈ। ਦੀਵਾਨ ਖਾਸ ਨਾਮੇ ਅਸਥਾਨ ਤੋਂ ਕਈ ਮਹੀਨੇ ਸਿਖੀ ਪ੍ਰਚਾਰ ਕਰਦੇ ਰਹੇ ਅਤੇ ਸਤਿਗੁਰਾਂ ਦੇ ਦਰਸ਼ਨ ਤੋਂ ਵਿਆਕੁਲ ਹੋ "ਮੇਰਾ ਮਨ ਲੋਚੈ ਗੁਰ ਦਰਸਨ ਤਾਈ" ਆਦਿ ਪਦ ਲਿਖ ਕੇ ਮਹਾਰਾਜ ਸ੍ਰੀ ਗੁਰੂ ਰਾਮਦਾਸ ਜੀ ਦੀ ਸੇਵਾ ਵਿਚ ਚਿੱਠੀਆਂ ਘੱਲੀਆਂ। ਤਾਂ ਇਕ ਵਾਰੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਚਾਤ੍ਰਿਕ (ਪਪੀਹੇ) ਦੀ ਤਸਵੀਰ ਬਣਾ ਸ੍ਰੀ ਗੁਰੂ ਰਾਮਦਾਸ ਜੀ ਪਾਸ ਅੰਮ੍ਰਿਤਸਰ ਭੇਜੀ ਤਾਂ ਗੁਰੂ ਰਾਮ ਦਾਸ ਜੀ ਨੇ ਅੱਗੋਂ ਮੇਘ (ਬੱਦਲ) ਦੀ ਤਸਵੀਰ ਬਣਾ ਵਾਪਿਸ ਲਾਹੌਰ ਭੇਜ ਦਿੱਤੀ। ਮਲਤਬ ਸੀ ਕਿ ਪਪੀਹੇ ਨੂੰ ਕਾਹਲੀ ਦੀ ਲੋੜ ਨਹੀਂ। ਜਦ ਮੇਘ ਵਸੇਗ੍ਹਾ ਤਾਂ ਸਵਾਂਤ ਬੂੰਦ ਪ੍ਰਾਪਤ ਹੋ ਜਾਏਗੀ।

ਤੇ ਤਾਕਤ ਇਤਨੀ ਕਿ ਦੋ ਇੱਟਾਂ ਨੂੰ ਨੀਵੀਂ ਜਗ੍ਹਾ ਰੱਖ ਕੇ ਇਕੋ ਹੀ ਮੁਕੀ ਨਾਲ ਦੋ

ਹਿੱਸੇ ਕਰ ਛੱਡਦੇ। ਇਕ ਵਾਰੀ ਰਿੜਦੇ ਰਿੜਦੇ ਛੋਟੇ ਹੁੰਦਿਆਂ ਆਪ ਨੇ ਨਾਨਾ ਜੀ (ਗੁਰੂ ਅਮਰਦਾਸ ਜੀ) ਦੀ ਮੰਜੀ ਨੂੰ ਇਤਨੀ ਜ਼ੋਰ ਨਾਲ ਹਿਲਾਇਆ ਕਿ ਆਰਾਮ ਕਰਦੇ ਪਾਤਿਸ਼ਾਹ ਉਠ ਬੈਠੇ ਤੇ ਪੁੱਛਿਆ ਕਿਸ ਮੰਜੀ ਇਤਨੀ ਜ਼ੋਰ ਦੀ ਸਾਡੀ ਹਿਲਾਈ ਹੈ ? ਤਾਂ ਬੀਬੀ ਭਾਨੀ ਜੀ ਕਹਿਣ ਲੱਗੇ, ਪਿਤਾ ਜੀ ਆਪ ਜੀ ਦੇ ਦੋਹਤੇ ਨੇ :-

*ਕਿਹੜਾ ਪੁਰਖ ਹੈ ਭਾਰੀ। ਜਿਸ ਮੰਜੀ ਹਿਲਾਈ ਸਾਡੀ ਸਾਰੀ।*

ਜਦ ਸ਼ਾਦੀ ਸੀ ਮਹਾਰਾਜ ਦੀ ਤਾਂ ਲੋਕਾਂ ਕਿਹਾ ਸੀ ਮੁੰਡਾ ਤਾਂ ਹਲਕਾ ਜਿਹਾ ਲੱਗਦਾ ਹੈ ਤਾਂ ਮਹਾਰਾਜ ਨੇ ਨੇਜ਼ਾਬਾਜ਼ੀ ਦਾ ਐਸਾ ਕਮਾਲ ਦਿਖਾਇਆ ਕਿ ਜੰਡ ਦੀ ਜੜ੍ਹ ਨੂੰ ਇਕੋ ਹੱਲੇ ਨਾਲ ਧਰਤੀ ਤੋਂ ਬਾਹਰ ਕਢ ਵਗਾਹ ਮਾਰਿਆ।

ਤੇ ਨਿਮਰਤਾ ਇਤਨੀ ਕਿ ਸੇਵਾ ਕਰਦਿਆਂ ਇਸ ਹੱਦ ਤਕ ਪ੍ਰਭੂ ਦੇ ਪਿਆਰਿਆਂ ਨਾਲ ਘੁਲ ਮਿਲ ਜਾਂਦੇ ਜਿਸ ਤਰ੍ਹਾਂ ਪਾਣੀ 'ਚ ਪਤਾਸਾ। ਮਹਾਰਾਜ ਜੀ ਦਾ ਕਹਿਣਾ ਸੀ ਕਿ ਸਾਧ ਸੰਗਤ ਦੀ ਸੇਵਾ ਪ੍ਰਮਾਤਮਾ ਨਾਲ ਮਿਲਾ ਦੇਂਦੀ ਹੈ। ਜਿਹੜੇ ਹਰਿਮੰਦਰ ਸੇਵਾ ਕਰਨ ਆਂਦੇ ਤਾਂ ਪਾਤਿਸ਼ਾਹ ਕਹਿੰਦੇ ਕਿ ਇਹ ਤਾਂ ਭਗਤ ਹੀ ਮੈਨੂੰ ਪਿਆਰੇ ਹਨ। ਉਨ੍ਹਾਂ ਦੇ ਰਾਹੀਂ ਹੀ ਮੈਂ ਵਾਹਿਗੁਰੂ ਤੇਰੇ ਤਕ ਪਹੁੰਚ ਸਕਦਾ ਹਾਂ। ਮੈਨੂੰ ਉਨ੍ਹਾਂ ਚੋਂ ਤੇਰੇ ਸੋਹਣੇ ਚਰਨ ਵਿਖਾਈ ਦੇਂਦੇ ਹਨ। ਤੇ ਮੈਂ ਉਨ੍ਹਾਂ ਸੰਤਾਂ ਸਾਧੂਆਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਉਨ੍ਹਾਂ ਨੂੰ ਪ੍ਰਾਪਤ ਕੀਤਾ ਹੈ। ਉਹ ਭਗਤ ਪਿਆਰੇ ਹਨ ਜਿਹੜੇ ਸੁਆਮੀ ਦੀ ਘਾਲ ਕਮਾਉਂਦੇ ਹਨ, ਉਸ ਦੀ ਕੀਰਤੀ ਗਾਇਨ ਕਰਦੇ ਹਨ। ਉਨ੍ਹਾਂ ਨੂੰ ਪ੍ਰਮਾਤਮਾ ਵਾਹਿਗੁਰੂ ਦੇਖਣ ਦੀ ਤ੍ਰੇਹ ਹੈ ਤੇ ਮੈਂ ਉਨ੍ਹਾਂ ਭਗਤਾਂ ਤੋਂ ਬਲਿਹਾਰ ਜਾਂਦਾ ਹਾਂ।

**ਆਸਾ ਮਹਲਾ ੫ ॥**

*ਠਾਕੁਰ ਚਰਣ ਸੁਹਾਵੇ॥ ਹਰਿ ਸੰਤਨ ਪਾਵੇ॥ ੧॥ ਰਹਾਉ॥*
*ਆਪੁ ਗਵਾਇਆ ਸੇਵ ਕਮਾਇਆ ਗੁਨ ਰਸਿ ਰਸਿ ਗਾਵੇ॥ ੧॥*
*ਏਕਹਿ ਆਸਾ ਦਰਸ ਪਿਆਸਾ ਆਨ ਨ ਭਾਵੇ॥ ੨॥*
*ਦਇਆ ਤੁਹਾਰੀ ਕਿਆ ਜੰਤ ਵਿਚਾਰੀ ਨਾਨਕ ਬਲਿ ਬਲਿ ਜਾਵੇ॥ ੩॥*

(ਅੰਗ ੪੦੭)

ਇਹ ਨਹੀਂ ਕਿ ਸਿਰਫ ਸਿੱਖਾਂ ਨੂੰ ਉਪਦੇਸ਼ ਹੀ ਕੀਤਾ ਬਲਕਿ ਆਪਣੇ ਜੀਵਨ ਵਿਚ ਵੀ ਨਿੰਮਰਤਾ ਦੀ ਅਨੋਖੀ ਗ਼ਰੀਬੀ ਧਾਰਨ ਕੀਤੀ। ਆਪ ਅਕਸਰ ਭੇਸ ਬਦਲ ਕੇ ਅੰਮ੍ਰਿਤਸਰ ਦੇ ਆਸੇ ਪਾਸੇ ਰਾਤ ਨੂੰ ਕੋਈ ਸਿੱਖ ਪਿਆਰਾ, ਕੋਈ ਵਾਹਿਗੁਰੂ ਦਾ ਪ੍ਰੇਮੀ, ਅੰਮ੍ਰਿਤ ਦਾ ਵਣਜਾਰਾ ਵੇਖਦੇ ਰਹਿੰਦੇ ਸਨ, ਲਭਦੇ ਰਹਿੰਦੇ ਸਨ। ਇਕ ਰਾਤ ਇਕ ਬਜ਼ੁਰਗ ਜਿਸ ਕੋਲ ਕੁਝ ਸਾਮਾਨ ਸੀ, ਭਾਰੀ ਗਠੜੀ ਸੀ। ਕਪੜਾ, ਲਤਾ, ਰਾਸ਼ਨ, ਗੁੜ ਉਸ ਵਿਚ ਭਰਿਆ

ਪਿਆ ਸੀ ਤੇ ਬੈਠਾ ਇਕ ਕਿਨਾਰੇ ਆਪਣੇ ਪੈਰ ਆਪ ਹੀ ਦੱਬੀ ਜਾਂਦਾ ਸੀ ਤਾਂ ਮਹਾਰਾਜ ਨੇ ਚੱਦਰ ਦੇ ਵਿਚੋਂ ਹੀ ਹੱਥ ਬਾਹਰ ਕੱਢ ਸਾਮਾਨ ਫੜਦੇ ਕਿਹਾ-ਬਾਬਾ ਜੀ, ਮਜ਼ਦੂਰ ਚਾਹੀਦਾ ਹੈ ਤਾਂ ਮੈਂ ਹਾਜ਼ਰ ਹਾਂ। ਕਿਥੇ ਜਾਣਾ ਹੈ? ਜਾਣਾ ਤਾਂ ਮੈਂ ਗੁਰਾਂ ਦੇ ਦਰਸ਼ਨ ਨੂੰ ਹੈ ਹਰਿਮੰਦਰ ਸਾਹਿਬ ਤੇ ਸਾਮਾਨ ਜ਼ਿਆਦਾ ਹੈ। ਗੁਰੂ ਦੇ ਲੰਗਰ ਵਾਸਤੇ ਪਿੰਡੋਂ ਤਾਂ ਕਿਸੇ ਤਰੀਕੇ ਹੌਲੀ ਹੌਲੀ ਆ ਗਿਆ ਹਾਂ, ਪਰ ਹੁਣ ਰਾਤ ਹੋ ਗਈ ਹੈ। ਜੇ ਕਿਤੇ ਮਜ਼ਦੂਰ ਮਿਲ ਜਾਏ ਤਾਂ। ਲਿਆਉ ਬਾਬਾ ਜੀ ਮੈਂ ਵੀ ਉਧਰ ਹੀ ਜਾ ਰਿਹਾ ਹਾਂ ਤੇ ਚੁਕਾ ਦਿਉ ਪੰਡ ਸਿਰ 'ਤੇ ਨਾਲ ਹੱਥ ਪੁਵਾ ਕੇ। ਪੈਸੇ ਕਿੰਨੇ ? ਜੋ ਦਿਉਗੇ ਲੈ ਲਵਾਂਗਾ ਤੇ ਗਠੜੀ ਚੁੱਕ ਬਾਬੇ ਨਾਲ ਵਾਹਿਗੁਰੂ ਦੀਆਂ ਸਿਫਤਾਂ ਕਰਦੇ ਲੰਗਰ ਦੇ ਕੋਲ ਛੱਡਕੇ ਹੌਲੀ ਜਿਹੀ ਆਪ ਨਿਕਲ ਗਏ ਆਪਣੇ ਰਸਤੇ 'ਤੇ ਅਤੇ ਬਾਬਾ ਪਿਛੇ ਵੇਖਦਾ ਹੀ ਰਹਿ ਗਿਆ। ਰਾਤ ਵਿਸ਼ਰਾਮ ਕਰ ਸਵੇਰੇ ਇਸ਼ਨਾਨ ਪਾਣੀ ਕਰ ਕੇ ਜਦ ਦੁਖ ਭੰਜਨੀ ਬੇਰੀ ਕੋਲ ਥੜੇ 'ਤੇ ਬੈਠੇ ਸੰਗਤਾਂ ਨਾਲ ਵਾਹਿਗੁਰੂ ਜੀ ਦੀਆਂ ਸਿਫ਼ਤ ਸਾਲਾਹ ਦੀਆਂ ਬਾਤਾਂ ਕਰ ਰਹੇ ਗੁਰੂ ਜੀ ਨੂੰ ਵੇਖਿਆ ਤਾਂ ਬਾਬੇ ਨੇ ਮਨ ਵਿਚ ਕਿਹਾ ਹੋਵੇ ਨਾ ਹੋਵੇ ਇਸ ਗੁਰਾਂ ਦਾ ਚਿਹਰਾ ਰਾਤ ਦੇ ਮਜ਼ਦੂਰ ਨਾਲ ਮਿਲਦਾ ਜੁਲਦਾ ਹੈ। ਦਾੜੀ ਵੀ ਇਸੇ ਤਰ੍ਹਾਂ ਦੀ, ਨੈਨ ਨਕਸ਼ ਕੱਦ ਕਾਠ ਵੀ ਤੇ ਪੁਛ ਲਿਆ ਪਾਤਿਸ਼ਾਹ ਇਥੇ ਕੋਈ ਤੁਹਾਡੇ ਵਰਗਾ ਮਜ਼ਦੂਰ ਵੀ ਹੈ? ਇਕ ਤਾਂ ਉਹ ਰਾਤੀ ਮਜ਼ਦੂਰੀ ਲੈਣ ਤੋਂ ਬਗ਼ੈਰ ਹੀ ਚਲਾ ਗਿਆ ਤੇ ਵਾਹਿਗੁਰੂ ਦੀਆਂ ਸਿਫ਼ਤਾਂ ਵੀ ਤੁਹਾਡੇ ਵਾਂਗੂ ਹੀ ਕਰਦਾ ਸੀ। ਹੋਵੇ ਨਾ ਕਿਤੇ ਤੁਸੀਂ ਹੀ ਹੋ ਪਾਤਿਸ਼ਾਹ ! ਹਾਂ ਬਾਬਾ ਜੀ ਮੈਂ ਹੀ ਹਾਂ। ਤੁਹਾਡੇ ਵਰਗੇ ਸਿੱਖਾਂ ਵਿਚੋਂ ਹੀ ਤਾਂ ਵਾਹਿਗੁਰੂ ਦਿਖਾਈ ਦੇਂਦਾ ਹੈ। ਜੇਕਰ ਗੁਰੂ ਹੀ ਸੇਵਾ ਨਹੀਂ ਕਰੇਗਾ ਤਾਂ ਸਿਖ ਫੇਰ ਕਿਵੇਂ ਕਰਨਗੇ। ਤਾਂ ਬਾਬੇ ਨੇ ਚਰਨ ਫੜ ਲਏ। ਪਾਤਿਸ਼ਾਹ ! ਇੰਨਾ ਭਾਰ ਚਾੜ੍ਹ ਛੱਡਿਆ ਜੇ। ਮੈਂ ਤਾਂ ਤੁਹਾਡੇ ਚਰਨਾਂ ਦੀ ਧੂੜ ਦੇ ਬਰਾਬਰ ਵੀ ਨਹੀਂ ਹਾਂ ਤਾਂ ਮਹਾਰਾਜ ਨੇ ਕਿਹਾ ਜਿਹੜਾ ਵੀ ਉਸ ਵਾਹਿਗੁਰੂ ਦੇ ਦਰਸ਼ਨ ਕਰਵਾਉਂਦਾ ਹੈ, ਉਸ ਨਾਲ ਮਿਲਾਂਦਾ ਹੈ, ਉਸ ਦੇ ਗੁਣ ਗਾਉਂਦਾ ਹੈ, ਉਸ ਦੀ ਰਜ਼ਾ ਵਿਚ, ਸੰਤੋਖ ਵਿਚ, ਭੈ ਵਿਚ ਰਹਿੰਦਾ ਹੈ, ਮੈਂ ਉਸ ਤੋਂ ਵਾਰੀ ਕੁਰਬਾਨ ਜਾਂਦਾ ਹਾਂ:

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮ ਪਿਆਰਾ*
*ਹਉ ਤਿਸੁ ਪਹਿ ਆਪੁ ਵੇਚਾਈ॥ ੧॥*
*ਦਰਸਨੁ ਹਰਿ ਦੇਖਨ ਕੈ ਤਾਈ॥*

(ਅੰਗ ੭੫੭)

ਪਰਤਖਿ ਹਰਿ ਗੁਰੂ ਅਰਜਨ ਦੇਵ ਪਾਤਿਸ਼ਾਹ ਦਾ ਹੁਕਮ ਸਿਰਫ ਇਸ ਦੁਨੀਆਂ ਵਿਚ ਹੀ ਨਹੀਂ, ਉਸ ਮੁਲਕ ਵਿਚ ਵੀ ਉਸ ਤਰ੍ਹਾਂ ਹੀ ਚਲਦਾ ਹੈ। ਬਸ ਇਤਨਾ ਹੈ ਕਿ ਜੋ ਵੀ ਨਿੰਮ੍ਰਤਾ ਧਾਰ ਸੰਗਤ ਦਾ ਰੂਪ ਹੋ ਆਵੇ ਤਾਂ ਝੋਲੀਆਂ ਭਰ ਦੇਂਦੇ ਹਨ, ਜਨਮ ਮਰਨ ਕੱਟ ਦੇਂਦੇ ਹਨ। ਜਨਮਾਂ ਜਨਮਾਂ ਦੀ ਭਟਕਣਾ ਮੁਕਾ ਦੇਂਦੇ ਹਨ। ਸ਼ਬਦ ਦੇ ਰੰਗ 'ਚ ਭਗਤ ਨੂੰ ਇਸ

ਤਰ੍ਹਾਂ ਰੰਗ ਦਿੰਦੇ ਹਨ ਕਿ ਨਾਮ ਦੀ ਮਸਤੀ 'ਚ ਡੁਬੇ ਹੀ ਰਹਿਣ ਨੂੰ ਚਿਤ ਕਰਦਾ ਹੈ। ਫੇਰ ਚਾਹੇ ਇਸ ਸਰੀਰ ਨੂੰ ਜਿਤਨੇ ਮਰਜ਼ੀ ਕੋਈ ਕਸ਼ਟ ਦੇਵੇ, ਸਿੱਖ ਤਾਂ ਸ਼ਬਦ ਦੀ ਰੌਸ਼ਨੀ 'ਚ ਰਹਿ ਕੇ ਵੀ ਪਰਉਪਕਾਰ ਕਰਦੇ ਹਨ। ਫਿਰ ਉਹ ਗੁਰਦੁਆਰੇ ਗੁਰੂ ਸਿੱਖਾਂ ਦੀ ਸੰਗਤ ਕਰਨ ਜਾਂਦੇ ਰਹਿੰਦੇ ਹਨ। ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕ ਕੇ ਰਿਦਾ ਸ਼ਬਦ ਵੱਲ ਰੱਖ ਕ੍ਰੋਧ ਤਿਆਗ ਕੇ ਮਿੱਠਾ ਬੋਲਦੇ ਹਨ ਤੇ ਮੁਖ ਤੋਂ ਆਪਣੇ ਆਪ ਨਿਕਲਦਾ ਹੈ:

ਨਟ ਮਹਲਾ ੫ ॥

*ਅਪਨਾ ਜਨੁ ਆਪਹਿ ਆਪ ਉਧਾਰਿਓ॥*
*ਆਠ ਪਹਰ ਜਨ ਕੈ ਸੰਗਿ ਬਸਿਓ*
*ਮਨ ਤੇ ਨਾਹਿ ਬਿਸਾਰਿਓ ॥ ੧॥ ਰਹਾਉ॥*
*ਬਰਨੁ ਚਿਹਨੁ ਨਾਹੀ ਕਿਛੁ ਪੇਖਿਓ*
*ਦਾਸ ਕਾ ਕੁਲੁ ਨ ਬਿਚਾਰਿਓ॥*
*ਕਰਿ ਕਿਰਪਾ ਨਾਮੁ ਹਰਿ ਦੀਓ*
*ਸਹਿਜ ਸੁਭਾਇ ਸਵਾਰਿਓ॥ ੧ ॥*
*ਮਹਾ ਬਿਖਮੁ ਅਗਨਿ ਕਾ ਸਾਗਰੁ*
*ਤਿਸ ਤੇ ਪਾਰਿ ਉਤਾਰਿਓ॥*
*ਪੇਖਿ ਪੇਖਿ ਨਾਨਕ ਬਿਗਸਾਨੋ*
*ਪੁਨਹ ਪੁਨਹ ਬਲਿਹਾਰਿਓ ॥ ੨ ॥*

(ਅੰਗ ੯੭੯)

ਸਾਹਿਬ ਖ਼ੁਦ ਹੀ ਆਪਣੇ ਭਗਤ ਦਾ ਪਾਰ ਉਤਾਰਾ ਕਰਦੇ ਹਨ। ਦਿਨ ਦੇ ਅੱਠੇ ਪਹਿਰ ਹੀ ਸੁਆਮੀ ਆਪਣੇ ਦਾਸ ਦੇ ਨਾਲ ਵਸਦਾ ਹੈ। ਆਪਣੇ ਚਿਤ ਤੋਂ ਉਹ ਉਸ ਨੂੰ ਨਹੀਂ ਭੁਲਾਂਦੇ। ਨਾ ਹੀ ਰੰਗ ਸਰੂਪ ਦੀ ਪਰਵਾਹ ਕਰਦੇ ਅਤੇ ਨਾ ਹੀ ਵੰਸ ਦਾ ਖ਼ਿਆਲ ਕਰਦੇ। ਆਪਣੀ ਮਿਹਰ ਧਾਰ ਕੇ ਵਾਹਿਗੁਰੂ ਜੀ ਨਾਮ ਬਖ਼ਸ਼ਦੇ ਹਨ ਅਤੇ ਸੁੱਤੇ ਸਿੱਧ ਹੀ ਉਸ ਨੂੰ ਸੁਸ਼ੋਭਤ ਕਰ ਦਿੰਦੇ ਹਨ। ਇਹ ਬੜੀ ਭਿਆਨਕ ਅੱਗ ਦਾ ਸਮੁੰਦਰ ਹੈ ਪਰ ਵਾਹਿਗੁਰੂ ਉਸ ਤੋਂ ਵੀ ਪਾਰ ਕਰ ਦਿੰਦੇ ਹਨ। ਉਸ ਨੂੰ ਵੇਖ ਤਕ ਕੇ ਨਾਨਕ ਸਦਾ ਖਿੜਾਉ ਵਿਚ ਰਹਿੰਦਾ ਹੈ ਅਤੇ ਮੁੜ ਮੁੜ ਕੇ ਉਸ ਤੋਂ ਘੋਲੀ ਵੰਞਦਾ ਹੈ।

ਜਿਸ ਉੱਤੇ ਖ਼ੁਦ ਵਾਹਿਗੁਰੂ ਆਪ ਮੇਹਰ ਦਾ ਹੱਥ ਰੱਖਦਾ ਹੋਵੇ, ਉਹ ਸ਼ਬਦ ਵਿਚ ਲੀਨ ਮਨ ਦੀ ਗਤੀ ਦਾ ਬਿਆਨ ਕੀ ਕਰ ਸਕਦਾ ਹੈ। ਅੰਦਰ ਬਾਹਰ ਤਾਂ ਅੰਮ੍ਰਿਤ ਦਾ ਝਰਨਾ

ਵਹਿੰਦਾ ਰਹਿੰਦਾ ਹੈ। ਜਿਸ ਤਰ੍ਹਾਂ ਭੰਵਰਾ ਫੁੱਲ ਦੀਆਂ ਪੰਖੜੀਆਂ ਤੋਂ ਰਸ ਚੂਸ ਚੂਸ ਕੇ ਉਡਣਾ ਹੀ ਭੁੱਲ ਜਾਂਦਾ ਹੈ ਤੇ ਆਖ਼ਿਰ ਉਸ ਦਾ ਹੀ ਹੋ ਕੇ ਰਹਿ ਜਾਂਦਾ ਹੈ ਤਾਂ ਸਿੱਖ ਵੀ ਜਦ ਸ਼ਬਦ ਦੇ ਰਸ ਵਿਚ ਡੁੱਬਦਾ ਹੈ ਤਾਂ ਮਨ ਫਿਰ ਬਾਹਰ ਦੀਆਂ ਉਡਾਰੀਆਂ ਮਾਰਨਾ ਬੰਦ ਕਰ ਦਿੰਦਾ ਹੈ। ਇਹ ਨਿਮਰਤਾ, ਸਬਰ, ਸੰਤੋਖ ਸਭ ਗੁਰੂ ਅਰਜਨ ਦੇਵ ਜੀ ਤੋਂ ਹੀ ਸਿੱਖੇ ਹਨ। ਮਹਾਰਾਜ ਵਿਚ ਕਿੰਨੀ ਨਿਮਰਤਾ ਸੀ, ਇਸ ਤੋਂ ਹੀ ਅੰਦਾਜ਼ਾ ਲਗ ਜਾਂਦਾ ਹੈ।

ਗੁਰੂ ਅਰਜਨ ਸਾਹਿਬ ਦਾ ਘਰ ਅਤੇ ਪ੍ਰਿਥੀ ਚੰਦ ਦਾ ਘਰ ਅੰਮ੍ਰਿਤਸਰ ਵਿਚ ਨਾਲ ਨਾਲ ਹੀ ਸਨ। ਪ੍ਰਿਥੀ ਚੰਦ ਸਵੇਰੇ ਸਵੇਰੇ ਉਠ ਆਪਣੀ ਪਤਨੀ ਕਰਮੋ ਨੂੰ ਉਠਾ ਤਿਆਰ ਬਰ ਤਿਆਰ ਰਹਿਣ ਨੂੰ ਕਹਿੰਦਾ ਕਿ ਗੁਰੂ ਅਰਜਨ ਸਾਹਿਬ ਨੇ ਸਵੇਰੇ ਸਵੇਰੇ ਅੰਮ੍ਰਿਤ ਵੇਲੇ ਹਰਿਮੰਦਰ ਸਾਹਿਬ ਜਾਣ ਵਾਸਤੇ ਲੰਘਣਾ ਹੈ ਤੇ ਤੂੰ ਘਰ ਦਾ ਸਾਰਾ ਕੂੜਾ ਕਰਕਟ ਜੂਠਾ ਪਾਣੀ ਤਿਆਰ ਰੱਖ। ਆਪਾਂ ਇਨ੍ਹਾਂ ਉੱਤੇ ਸੁੱਟਣਾ ਹੈ, ਪਰ ਧੰਨ ਪੰਚਮ ਪਾਤਸ਼ਾਹ ਕਦੀ ਵੀ ਭਰਜਾਈ ਕਰਮੋ ਜਾਂ ਆਪਣੇ ਭਰਾ ਪ੍ਰਿਥੀ ਚੰਦ ਨੂੰ ਕੁਝ ਨਾ ਕਹਿਣਾ ਬਲਕਿ ਵਾਪਸ ਜਾ ਦੁਬਾਰਾ ਇਸ਼ਨਾਨ ਕਰਕੇ ਕੱਪੜੇ ਬਦਲਦੇ ਤਾਂ ਮਾਤਾ ਗੰਗਾ ਜੀ ਨੇ ਵੇਖ ਪੁੱਛਣਾ ਇਹ ਕੀ ? ਤਾਂ ਚੁਪ ਰਹਿਣ ਨੂੰ ਕਹਿਣਾ ਤੇ ਹੱਸ ਕੇ ਵਾਪਸ ਫਿਰ ਦਰਬਾਰ ਸਾਹਿਬ ਵਾਸਤੇ ਚਲ ਪੈਣਾ। ਇਕ ਵਾਰੀ ਭਾਈ ਗੁਰਦਾਸ ਜੀ ਕੋਲੋਂ ਰਿਹਾ ਨਾ ਗਿਆ ਤੇ ਕਹਿਣ ਲੱਗੇ ਮੇਰੇ ਪਾਤਿਸ਼ਾਹ, ਗਰੀਬ ਨਿਵਾਜ ! ਇਸ ਤਰ੍ਹਾਂ ਕਿੰਨੇ ਦਿਨ ਇਹ ਸਹਾਂਗੇ ? ਜੇ ਤੁਸੀਂ ਨਹੀਂ ਤਾਂ ਮੈਂ ਜਾ ਕੇ ਇੰਨ੍ਹਾਂ ਦੇ ਕੰਨ ਖਿੱਚਦਾ ਹਾਂ। ਤਾਂ ਗੁਰੂ ਮਹਾਰਾਜ ਨੇ ਕਿਹਾ ਕਿ ਕੁਝ ਨਾ ਕਹਿਣਾ। ਵੱਡੀ ਭਰਜਾਈ ਤਾਂ ਮਾਵਾਂ ਬਰਾਬਰ ਹੁੰਦੀ ਹੈ।



ਇਕ ਦਿਨ ਦੀ ਗੱਲ ਜਦ ਮਹਾਰਾਜ ਇਨ੍ਹਾਂ ਦੇ ਘਰ ਦੀ ਕੋਲੋਂ ਲੰਘੇ ਤਾਂ ਕਿਸੇ ਵੀ ਕੂੜਾ ਜਾਂ ਗੰਦਾ ਪਾਣੀ ਨ ਪਾਇਆ। ਮਹਾਰਾਜ ਬੜੇ ਹੈਰਾਨ ਹੋਏ ਕਿ ਮੇਰਾ ਭਰਾ ਭਰਜਾਈ ਤਾਂ ਨੇਮ ਦੇ ਬੜੇ ਪੱਕੇ ਨੇ ਪਰ ਅੱਜ ਕੀ ਗੱਲ ਹੈ ? ਉਪਰ ਵੇਖਦੇ ਹੋਏ ਆਖ਼ਰ ਆਪ ਹਰਿਮੰਦਰ ਸਾਹਿਬ ਚਲੇ ਗਏ। ਪਰ ਜਦ ਵਾਪਸੀ ਤੇ ਵੀ ਕੋਈ ਨ ਦਿਸਿਆ ਤਾਂ ਆਪ ਸਿੱਧਾ ਹੀ ਉਹਨਾਂ ਦੇ ਘਰ ਵਿਚ ਜਾ ਵੜੇ ਤੇ ਅੰਦਰ ਕਰਮੋਂ ਮੰਜੇ 'ਤੇ ਪਈ ਹਾਏ ਹਾਏ ਕਰਦੀ ਸਿਰ ਬੰਨ੍ਹ ਦਰਦ ਨਾਲ ਕਰਾਹ ਰਹੀ ਸੀ। ਪਾਤਿਸ਼ਾਹ ਨੇ ਕਿਹਾ ਭਾਬੀ ਕੀ ਗੱਲ ਹੈ ਤੇ ਭਰਾ ਜੀ ਵੀ ਨਹੀਂ ਨਜ਼ਰ ਆ ਰਹੇ ਤਾਂ ਭਰਜਾਈ ਕਰਮੋ ਨੇ ਕਿਹਾ ਉਹ ਅੰਦਰ ਬੁਖਾਰ ਨਾਲ ਪਏ ਹਨ। ਮਿਹਰਵਾਨ ਵੀ ਸੁਰਤ ਨਹੀਂ ਕਰਦਾ, ਪਤਾ ਨਹੀਂ ਕਿਸ ਦੀ ਨਜ਼ਰ ਸਾਡੇ ਘਰ ਨੂੰ ਲਗ ਗਈ ਤੇ ਮਹਾਰਾਜ ਅੰਦਰ ਭਰਾ ਕੋਲ ਗਏ। ਭਰਾ ਜੀ ਕੀ ਹੋਇਆ ਹੈ ? ਮੱਥੇ 'ਤੇ ਹੱਥ ਰੱਖ ਵੇਖਿਆ ਤਾਂ ਪਿੰਡਾ ਤਪ ਰਿਹਾ ਸੀ। ਮੈਂ ਹੁਣੇ ਹੀ ਵੈਦ ਲੈ ਕੇ ਆਉਂਦਾ ਹਾਂ। ਤਾਂ ਅੱਗੋਂ ਪ੍ਰਿਥੀ ਚੰਦ ਕਹਿਣ ਲੱਗਾ ਕਿ ਅਰਜਨ, ਜੇ ਮੈਂ ਬੁਖ਼ਾਰ ਨਾਲ ਮਰ ਵੀ ਗਿਆ ਤਾਂ ਵੀ ਤੇਰਾ ਪਿਛਾ ਨਹੀਂ ਛੱਡਣਾ। ਇਸ ਜਨਮ ਨਾ ਸਹੀ ਪਰ ਤੇਰਾ ਅਗਲੇ ਜਨਮ ਵੀ ਮੈਂ ਬੁਰਾ ਹਾਲ ਕਰਾਂਗਾ।

ਪਰ ਮਹਾਰਾਜ ਨੇ ਕੋਈ ਗੁੱਸਾ ਨਹੀਂ ਕੀਤਾ ਤੇ ਕਿਹਾ ਭਰਾਵਾ ਮੈਂ ਸੰਗਤ ਨੂੰ ਨਾਲ ਲੈ ਕੇ ਤੇਰੇ ਅਤੇ ਤੇਰੇ ਪਰਿਵਾਰ ਵਾਸਤੇ ਤੰਦਰੁਸਤੀ ਦੀ ਅਰਦਾਸ ਕਰਾਂਗਾ ਤੇ ਮਹਾਰਾਜ ਨੇ ਠੀਕ ਸੰਗਤ ਨੂੰ ਨਾਲ ਲਿਜਾ ਅਰਦਾਸ ਕੀਤੀ।

**ਸੋਰਠਿ ਮਹਲਾ ੫ ॥**

*ਗਏ ਕਲੇਸ ਰੋਗ ਸਭਿ ਨਾਸੇ ਪ੍ਰਭਿ ਅਪੁਨੈ ਕਿਰਪਾ ਧਾਰੀ॥*
*ਆਠ ਪਹਰ ਆਰਾਧਹੁ ਸੁਆਮੀ ਪੂਰਨ ਘਾਲ ਹਮਾਰੀ॥ ੧॥*
*ਹਰਿ ਜੀਉ ਤੂ ਸੁਖ ਸੰਪਤਿ ਰਾਸਿ॥*
*ਰਾਖ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ॥ ਰਹਾਉ॥*
*ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ॥*
*ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ॥* (ਅੰਗ ੬੧੯)

ਤਾਂ ਫਿਰ ਜਦੋਂ ਪ੍ਰਿਥੀ ਚੰਦ ਠੀਕ ਹੋ ਗਿਆ ਤਾਂ ਸ਼ੁਕਰਾਨੇ ਵਜੋਂ ਸ਼ਬਦ ਉਚਾਰਿਆ:

*ਗੁਰਿ ਗੋਵਿੰਦਿ ਕ੍ਰਿਪਾ ਕਰੀ ਰਾਖਿਆ ਮੇਰਾ ਭਾਈ॥*
*ਹਮ ਤਿਸ ਕੀ ਸਰਣਾਗਤੀ ਜੋ ਸਦਾ ਸਹਾਈ॥ ੧॥*



(ਅੰਗ ੮੧੯)

ਗੁਰੂ ਅਰਜਨ ਦੇਵ ਪਾਤਿਸ਼ਾਹ ਨਾਮ ਜਪਣ ਤੇ ਸਾਧ ਸੰਗਤ ਦੀ ਸੇਵਾ ਨੂੰ ਬੜਾ ਉੱਤਮ ਮੰਨਦੇ ਸਨ। ਕਹਿੰਦੇ ਸਨ ਸੇਵਾ ਕੋਈ ਵੀ ਹੋਵੇ ਮਨੋਂ ਕੀਤੀ ਸੇਵਾ ਕਦੀ ਵਿਅਰਥ ਨਹੀਂ ਜਾਂਦੀ। ਭਾਈ ਗੜੀਵਾਲ ਤੇ ਭਾਈ ਮਥਰਾ ਦਾਸ ਭਾਵੇਂ ਗ੍ਰਹਿਸਤੀ ਸਨ ਪਰ ਗੁਰੂ ਘਰ ਨਾਲ ਬੜਾ ਪਿਆਰ ਕਰਦੇ ਸਨ। ਇਹ ਦਰਅਸਲ ਪਾਂਡੀ ਸਨ, ਪੰਡ ਉਠਾਉਂਦੇ ਸਨ, ਪਰ ਗੁਰੂ ਘਰ ਵਲ ਜਾਂਦਾ ਕੋਈ ਸਿੱਖ ਦਿਸ ਜਾਂਦਾ ਤਾਂ ਚਾਅ ਚੜ੍ਹ ਜਾਂਦਾ ਤੇ ਉਹਨਾਂ ਦਾ ਸਾਮਾਨ ਸਿਰ 'ਤੇ ਚੁਕ ਗੁਰੂ ਦਰਬਾਰ ਛੱਡ ਆਉਂਦੇ। ਪੈਸੇ ਲੈਣੇ ਤਾਂ ਕੀ ਸਗੋਂ ਵਾਹਿਗੁਰੂ ਵਾਹਿਗੁਰੂ ਕਹਿ ਅਗਲੇ ਦਾ ਦਿਲ ਮੋਹ ਲੈਂਦੇ। ਜਦ ਮਹਾਰਾਜ ਨੂੰ ਉਹਨਾਂ ਦੀ ਸੇਵਾ ਬਾਰੇ ਪਤਾ ਲੱਗਾ ਤਾਂ ਦਰਬਾਰ ਸੱਦ ਅਸ਼ੀਰਵਾਦ ਦਿੱਤੀ ਤੇ ਸੰਗਤਾਂ ਵਿਚ ਉਹਨਾਂ ਦੀ ਸ਼ਲਾਘਾ ਕੀਤੀ। ਭਾਈ ਬਿਸ਼ਨਾ, ਭਾਈ ਸੁੰਦਰ ਇਹ ਵੀ ਮਜ਼ਦੂਰੀ ਕਰਦੇ ਸਨ ਤੇ ਪੁੱਛਿਆ ਮਹਾਰਾਜ ਅਸੀਂ ਤਾਂ ਪਰਿਵਾਰ ਵਾਸਤੇ ਮਿਹਨਤ ਮਜ਼ਦੂਰੀ ਕਰਦੇ ਹਾਂ, ਸਾਡਾ ਉਧਾਰ ਕਿਸ ਤਰ੍ਹਾਂ ਹੋਵੇ। ਭਾਈ ਸੁੰਦਰ, ਤੂੰ ਲਕੜੀਆਂ ਦੀ ਸੇਵਾ ਤੇ ਪਾਨੀ ਦੀਆਂ ਮੱਸ਼ਕਾਂ ਲਿਆਇਆ ਕਰ। ਤੇ ਭਾਈ ਬਿਸ਼ਨੇ ਨੇ ਹੱਥ ਜੋੜ ਅਰਜ਼ੋਈ ਕੀਤੀ ਮੈਨੂੰ ਵੀ ਦਰਗਾਹੇ ਜਗ੍ਹਾ ਮਿਲੇ ਤਾਂ ਮਹਾਰਾਜ ਨੇ ਭਾਈ ਬਿਸ਼ਨੇ ਨੂੰ ਕਿਹਾ ਰਾਤ ਪਾਨੀ ਗਰਮ ਕਰ ਸਿੱਖਾਂ ਨੂੰ ਇਸ਼ਨਾਨ ਕਰਵਾਇਆ ਕਰ, ਸਿੱਖਾਂ ਦੇ ਪੈਰ ਧੋਇਆ ਕਰ ਪਰ ਦੱਸਦਾ ਨਾ ਫਿਰੀਂ। ਬਸ ਤੈਨੂੰ ਤੇ ਵਾਹਿਗੁਰੂ ਨੂੰ ਭੇਦ ਹੋਣਾ ਚਾਹੀਦਾ

ਹੈ ਬਸ – ਤੇ ਭਾਈ ਦੀਪਾ ਵੀ ਵੇਖ ਵੇਖ ਕੋਈ ਨੰਗਾ ਦੇਖੇ ਚੁਪ ਚਾਪ ਬਸਤਰ ਕੱਪੜੇ ਦੇ ਆਵੇ, ਕੋਈ ਭੁੱਖਾ ਦਿਸੇ ਪ੍ਰਸ਼ਾਦਾ ਛਕਾ ਦੇਵੇ। ਸਭ ਜਾਣ ਚੁੱਕੇ ਸਨ ਵਾਹਿਗੁਰੂ ਦੀ ਮਹਿਮਾ। ਗੁਰੂ ਅਰਜਨ ਪਾਤਸ਼ਾਹ ਦੇ ਬੋਲ ਉਨ੍ਹਾਂ ਦੇ ਕੰਨਾਂ ਵਿਚ ਹਰ ਵਕਤ ਰਸ ਘੋਲਦੇ ਰਹਿੰਦੇ ਸਨ।

ਆਸਾ ਮਹਲਾ ੫ ਬਿਰਹੜੇ ਘਰੁ ੪

ਛੰਤਾ ਕੀ ਜਤ

ੴ ਸਤਿਗੁਰ ਪ੍ਰਸਾਦਿ ॥

*ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ ਦਰਸਨ ਕਉ ਬਲਿ ਜਾਉ॥ ੧॥*

........................

*ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ ਸਤਿਗੁਰ ਚਰਨੀ ਪਾਇ॥ ੫॥*

........................

*ਜੋ ਜੀਅ ਤੁਝ ਤੇ ਬੀਛੁਰੇ ਪਿਆਰੇ ਜਨਮਿ ਮਰਹਿ ਬਿਖੁ ਖਾਇ॥ ੩॥*

(ਅੰਗ ੪੩੧)

ਉਸ ਸ਼੍ਰੋਮਣੀ ਸਾਹਿਬ ਦੀ ਆਰਾਧਨਾ ਕਰ ਅਤੇ ਉਸ ਵਾਹਿਗੁਰੂ ਦੇ ਦੀਦਾਰ ਤੋਂ ਘੋਲੀ ਵੰਞ। ਜਦ ਮੈਂ ਸੱਚੇ ਵਾਹਿਗੁਰੂ ਦੇ ਪੈਰਾਂ 'ਤੇ ਢਹਿ ਪਿਆ ਤਾਂ ਮਿਥਨ, ਹੁਲਾਸ, ਹਰਖ ਅਤੇ ਲਾਲਚ ਫੇਰ ਮੇਰਾ ਖੈਹੜਾ ਛੱਡ ਗਏ ਅਤੇ ਜਿਹੜੇ ਜੀਵ ਤੇਰੇ ਤੋਂ ਵਿਛੜ ਗਏ ਹਨ ਹੇ ਮੇਰੇ ਪ੍ਰੀਤਮ, ਉਹ ਕੇਵਲ ਜਨਮ ਮਰਨ ਵਾਸਤੇ ਹੀ ਜਨਮ ਲੈਂਦੇ ਹਨ ਤੇ ਪਾਪਾਂ ਦਾ ਜ਼ਹਿਰ ਖਾਂਦੇ ਹਨ। ਮੇਰੇ ਗੁਰੂ ਅਰਜਨ ਦੇਵ ਜੀ ਤਾਂ ਕਹਿ ਰਹੇ ਹਨ, ਪਰ ਕਈ ਉਸ ਦੇ ਦੀਦਾਰ 'ਚ ਰੰਗੇ ਰਹਿੰਦੇ ਹਨ। ਭਾਈ ਮਲੀਆ, ਭਾਈ ਸਹਾਰੂ ਡੱਲਾ ਪਿੰਡ ਰਹਿੰਦੇ ਸਨ। ਧੋਬੀ ਦੀ ਕਿਰਤ ਕਰਦੇ ਸਨ। ਕੱਪੜੇ ਇੰਨੇ ਸਾਫ ਧੋਂਦੇ ਕਿ ਗੁਰੂ ਦੀ ਵਾਹ ਵਾਹ ਵੀ ਲੁਟਦੇ। ਸਿੱਖਾਂ ਦੇ ਮੈਲੇ ਕੱਪੜੇ ਧੋਂਦੇ। ਪਾਟੇ ਹੋਣ ਤਾਂ ਸੀਅ ਵੀ ਦੇਂਦੇ। ਗੁਰੂ ਅਮਰਦਾਸ ਜੀ ਨੇ ਕਿਹਾ ਸੀ ਤੁਸੀਂ ਜਿਸ ਤਰ੍ਹਾਂ ਕੱਪੜੇ ਉਜਲ ਧੋਂਦੇ ਹੋ ਤਾਂ ਸਿੱਖੋ, ਪ੍ਰਮਾਤਮਾ ਤੁਹਾਡੇ ਰਿਦੇ ਦੀ ਮੈਲ ਧੋਣਗੇ।

ਗੋਇੰਦਵਾਲ ਹੀ ਭਾਈ ਬੋਹੜੂ ਜੋ ਸੁਨਿਆਰੇ ਦਾ ਕੰਮ ਕਰਦਾ ਸੀ, ਦਰਸ਼ਨ ਵਾਸਤੇ ਆਇਆ ਤਾਂ ਮਹਾਰਾਜ ਨੇ ਕਿਹਾ ਭਾਈ ਬੋਹੜੂ ਲੋਕ ਕਹਿੰਦੇ ਹਨ ਸੁਨਿਆਰੇ ਦਾ ਕੰਮ ਚੋਰੀ ਦਾ ਏ, ਕੀ ਤੁਸੀਂ ਵੀ ਚੋਰੀ ਕਰਦੇ ਹੋ ? ਤਾਂ ਭਾਈ ਬੋਹੜੂ ਨੇ ਕਿਹਾ ਮਹਾਰਾਜ ਸਾਡੀ ਮਾਂ ਤੇ ਭਾਵੇਂ ਪਿਉ ਤੇ ਸਕੀ ਭੈਣ ਵੀ ਗਹਿਣੇ ਘੜਨੇ ਦੇਵੇ ਅਸੀਂ ਤਾਂ ਉਹਨਾਂ ਨੂੰ ਵੀ ਨਹੀਂ ਛੱਡਦੇ, ਹੋਰ ਦੀ ਤਾਂ ਗੱਲ ਹੀ ਕੀ।

ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕਿਹਾ ਬੋਹੜੂ ਅਸੀਂ ਤੇਰੇ ਸੱਚ ਤੋਂ ਖ਼ੁਸ਼ ਹਾਂ। ਹੁਣ ਤੂੰ ਇਹ ਚੋਰੀ ਦਾ ਕੰਮ ਛੱਡ ਤੇ ਸਤਿਨਾਮ ਵਾਹਿਗੁਰੂ ਕਰਿਆ ਕਰ। ਲੰਗਰ ਦੀ ਸੇਵਾ ਕਰਿਆ ਕਰ ਤੇ ਕੰਮ ਇਹੋ ਜਿਹਾ ਕਰ ਜਿਸ ਨਾਲ ਮੁਖ ਉਜਲਾ ਹੋਵੇ।

## *ਸਾਈ ਕਾਰ ਕਮਾਇ ਜਿਤੁ ਮੁਖ ਉਜਲਾ*

ਭਾਈ ਪੁਰੀਆ ਤੇ ਭਾਈ ਚੂਹੜ ਇਹ ਪਿੰਡ ਦੇ ਚੌਧਰੀ ਸਨ। ਇਹ ਵੀ ਗੁਰੂ ਅਰਜਨ ਦੇਵ ਜੀ ਕੋਲ ਆਏ ਤੇ ਕਹਿਣ ਲੱਗੇ ਜੀ ਸਾਡਾ ਤਾਂ ਧੰਧਾ ਹੀ ਝੂਠ ਹੈ, ਝੂਠ ਤੋਂ ਬਗ਼ੈਰ ਚਉਧਰ ਪੁਣਾ ਚਲਦਾ ਹੀ ਨਹੀਂ ਤਾਂ ਸਾਡਾ ਭਲਾ ਕਿਸ ਤਰ੍ਹਾਂ ਹੋਵੇਗਾ। ਮਹਾਰਾਜ ਨੇ ਕਿੰਨਾ ਸੋਹਣਾ ਕਿਹਾ ਸੀ ਭਾਈ ਪੁਰੀਆ, ਭਾਈ ਚੂਹੜ ਆਪਣੇ ਪਿੰਡ ਜਾ ਕੇ ਧਰਮਸ਼ਾਲ ਬਣਾਉ, ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰੋ, ਲੋਕਾਂ ਨੂੰ ਕਥਾ ਸੁਣਾਵੋ ਤੇ ਜੋ ਸਾਰਾ ਦਿਨ ਸੱਚ ਝੂਠ ਕਰੋ ਲਿਖਦੇ ਜਾਵੋ ਤੇ ਮਹੀਨੇ ਬਾਦ ਇਥੇ ਸੁਣਾ ਜਾਇਆ ਕਰੋ। ਇਹ ਦੋਵੇਂ ਇਹੋ ਜਿਹੇ ਵਾਹਿਗੁਰੂ ਦੇ ਰੰਗ ਵਿਚ ਭਿੱਜ ਗਏ ਕਿ ਨਾਮ ਦੀ ਬਰਸਾਤ ਇੰਨ੍ਹਾਂ ਲੋਕਾਂ 'ਤੇ ਵੀ ਕਰਵਾ ਛੱਡੀ ਤੇ 4 ਮਹੀਨੇ ਵਿਚ ਹੀ ਸੱਚੇ ਸਿੱਖ ਬਣ ਗਏ।

ਮਹਿਮਾ ਪ੍ਰਕਾਸ਼ ਵਿਚ ਭਾਈ ਬੰਨੋ ਬਾਰੇ ਗੁਰੂ ਪੂਰੇ ਕਾ ਬਡਾ ਭਓ ਵਾਲਾ ਸਿੱਖ ਲਿਖਿਆ ਹੈ। ਗੁਰੂ ਮਹਾਰਾਜ ਦੇ ਹਜ਼ੂਰ ਪਾਨੀ ਪੱਖਾ ਦੀ ਸੇਵਾ ਕਰਕੇ ਮੂੰਹ ਹਨੇਰੇ ਹੀ ਖੂਹ 'ਤੇ ਜਾ ਸਿੱਖਾਂ ਨੂੰ ਇਸ਼ਨਾਨ ਕਰਵਾਂਦੇ, ਕਦੀ ਵੀ ਮੱਥੇ ਵੱਟ ਨਹੀਂ ਪਾਇਆ। ਪਾਣੀ ਜਿਤਨੀ ਦੇਰ ਮਰਜ਼ੀ ਭਾਵੇਂ ਰੋੜ ਰੋੜ ਕੇ ਜ਼ਾਇਆ ਕਰਨ ਕਦੀ ਸਿੱਖਾਂ ਦਾ ਹੱਥ ਨਹੀਂ ਫੜਿਆ। ਹਰਿਮੰਦਰ ਦੀ ਉਸਾਰੀ ਵੇਲੇ ਇਤਨੀ ਲਗਨ ਨਾਲ ਸੇਵਾ ਕੀਤੀ ਕਿ ਜਦ ਹਰਿਮੰਦਰ ਸਾਹਿਬ ਤਿਆਰ ਹੋ ਗਿਆ ਤਾਂ ਗੁਰੂ ਅਰਜਨ ਦੇਵ ਜੀ ਨੇ ਸੰਪੂਰਨਤਾ ਦਾ ਪਹਿਲਾ ਥਾਲ ਭਾਈ ਬੰਨੋ ਜੀ ਨੂੰ ਹੀ ਦਿੱਤਾ, ਕਿਸੇ ਪ੍ਰੋਹਿਤ ਆਦਿ ਨੂੰ ਨਹੀਂ।

*ਹਮਰਾ ਪ੍ਰੋਹਤ ਭਾਈ ਬੰਨੋ। ਸਾਧ ਸੰਗਤ ਤੁਮ ਕਰ ਮੰਨੋ।*

ਨਿਮਰਤਾ ਦੀ ਮਿਸਾਲ ਅਗੋਂ ਭਾਈ ਬੰਨੋ ਜੀ ਨੇ ਹੀ ਦਿਖਾਈ। ਥਾਲ ਆਪ ਨਹੀਂ ਛਕਿਆ, ਸਭ ਸਿੱਖ ਸੰਗਤ ਨੂੰ ਛਕਾਇ ਦਿੱਤਾ "ਸਭ ਕੋ ਦੀਨ ਵਰਤਾਇ ਸਮਾਨ"

ਮਹਾਰਾਜ ਨੇ ਆਪਣੇ ਸਿੱਖ ਦੀ ਸਿੱਖੀ ਵੇਖ ਖ਼ੁਸ਼ ਹੋ ਕੇ ਕਿਹਾ :

*ਸਿਖੀ ਬਖਸ਼ੀ ਤੁਮ ਕੋ ਭਾਈ। ਤੁਮ ਸਭ ਸੰਗਤ ਮਹਿ ਵਰਤਾਈ।*

ਧੰਨ ਹੋ ਤੁਸੀਂ ਭਾਈ ਜੀ, ਇਤਨੀ ਵਡਿਆਈ ਪਾ ਕੇ ਵੀ ਤੁਸੀਂ ਨਿਮਰਤਾ ਦੇ ਦਰਵਾਜ਼ੇ ਤੋਂ ਬਾਹਰ ਪੈਰ ਨਹੀਂ ਧਰਿਆ।

ਭਾਈ ਡਲਾ, ਭਗੀਰਥ, ਭਾਈ ਜਾਪੂ, ਭਾਈ ਨਿਵਲਾ, ਭਾਈ ਜੈਤਾ, ਭਾਈ ਨੰਦਾ, ਭਾਈ ਪਿਰਾਗਾ, ਭਾਈ ਚਾਉ, ਭਾਈ ਬੰਸੀ ਮੂਲਾ, ਭਾਈ ਹੇਮਾ ਕਪਾਹੀ, ਭਾਈ ਆਕਲ, ਭਾਈ ਬੁੱਧੋ ਛੀਂਬਾ, ਭਾਈ ਤੁਲਸਾ ਵੋਹਰਾ, ਭਾਈ ਦਮੋਦਰ, ਭਾਈ ਹੇਮਾ ਕਪਾਹੀ, ਭਾਈ ਗੋਬਿੰਦ ਘੇਈ, ਭਾਈ ਭਿਖਾ, ਭਾਈ ਧਾਰੋ ਸੂਰਮਾ, ਭਾਈ ਰਾਮੂ ਕੋਹਲੀ, ਭਾਈ ਨਿਹਾਲ, ਭਾਈ ਛਜੂ ਭਲਾ, ਭਾਈ ਸਾਈਂ ਦਿੱਤਾ-ਇਨ੍ਹਾਂ ਸਾਰਿਆਂ ਨੂੰ ਵੀ ਉਪਦੇਸ਼ ਦੇ ਕੇ ਨਿਹਾਲ

ਕੀਤਾ ਕਿ ਅੰਨ, ਕਪੜਾ, ਗ਼ਰੀਬਾਂ ਦੀ ਲੋੜ ਹੋਵੇ ਪੂਰੀ ਕਰਨੀ, ਗ਼ਰੀਬ ਤੇ ਜ਼ੁਲਮ ਨਹੀਂ ਕਰਨਾ। ਸਿੱਖ ਦੀ ਕੀਤੀ ਅਰਦਾਸ ਹਿਰਦੇ 'ਚ ਬੰਜਰ ਪਈ ਨਾਮ ਰੂਪੀ ਜ਼ਮੀਨ ਪ੍ਰਭੂ ਦੀ ਮੇਹਰ ਸਦਕਾ ਮੀਂਹ ਨਿਆਈਂ ਧਰਤੀ ਗੋਡੀ ਜਾਂਦੀ ਹੈ। ਕਦੇ ਵੀ ਕਿਸੇ ਨਾਲ ਕੌੜੇ ਲਫ਼ਜ਼ ਨਾ ਬੋਲੋ।

ਇਹੀ ਨਹੀਂ, ਭਾਈ ਢੇਸੀ ਤੇ ਭਾਈ ਜੋਧ ਜਾਤ ਬ੍ਰਾਹਮਣ ਇਹ ਪੰਡਤਾਂ ਦੇ ਸਤਾਏ ਕਹਿੰਦੇ ਲੋਕ ਜੀਵਨ ਨਹੀਂ ਦਿੰਦੇ। ਕਹਿੰਦੇ ਬ੍ਰਾਹਮਣ ਹੋ ਕੇ ਅੰਮ੍ਰਿਤਸਰ ਜਾਂਦੇ ਹੋ ? ਗੰਗਾ, ਕਾਂਸੀ ਕਿਉਂ ਨਹੀਂ ਜਾ ਜਨਮ ਸਫਲ ਕਰਦੇ ? ਮਹਾਰਾਜ ਅਸੀਂ ਤੁਹਾਡੀ ਸ਼ਰਨ ਆਏ ਹਾਂ ਮਿਹਰ ਕਰੋ। ਅਸਾਂ ਤਾਂ ਇਨ੍ਹਾਂ ਨੂੰ ਵੀ ਹਰਿਮੰਦਰ ਸਾਹਿਬ ਆਉਣ ਨੂੰ ਕਿਹਾ ਪਰ ਇਨ੍ਹਾਂ ਦੇ ਭਾਗ ਹੀ ਨਹੀਂ। ਕ੍ਰਿਪਾ ਕਰੋ, ਕੋਈ ਮੇਹਰ ਦੀ ਦ੍ਰਿਸ਼ਟੀ ਪਾਉ, ਇਹ ਵੀ ਸੱਚੇ ਗੁਰਾਂ ਦੀ ਦਰ 'ਤੇ ਆ ਜਨਮ ਸਫਲਾ ਕਰਨ। ਅਸੀਂ ਤਾਂ ਇਥੇ ਆ ਤੁਹਾਡੇ ਸਿੱਖਾਂ ਦੇ ਦਰਸ਼ਨ ਕਰ ਕਰ ਧੰਨ ਭਾਗ ਹੋ ਜਾਂਦੇ ਹਾਂ। ਮਹਾਰਾਜ ਨੇ ਕਿਹਾ ਇਹ ਅੰਮ੍ਰਿਤਸਰ ਪ੍ਰਮਾਤਮਾ ਦਾ ਆਪਣਾ ਨਿਵਾਸ ਹੈ ਤੇ ਜਦ ਸਿੱਖਾਂ ਦੀ ਚਰਨ ਧੂੜ ਉਪਰ ਪੈਂਦੀ ਹੈ ਤਾਂ ਜਨਮਾਂ ਜਨਮਾਂ ਦੇ ਬੰਧਨ ਟੁੱਟ ਜਾਂਦੇ ਹਨ। ਇਥੇ ਤਾਂ ਹਰ ਵਕਤ ਕਥਾ ਕੀਰਤਨ ਦੀ ਧੁਨ ਕੰਨੀ ਪੈਂਦੀ ਹੈ। ਜਿਹੜੇ ਫੋਕੇ ਕਰਮ ਕਾਂਡਾਂ 'ਚ ਫਸੇ ਹਨ, ਉਨ੍ਹਾਂ ਦਾ ਜੀਵਨ ਨਰਕ ਨਿਆਈਂ ਹੈ। ਹਿਰਦਾ ਤਾਂ ਸ਼ੁੱਧ ਨਹੀਂ ਪਰ ਗੰਗਾ ਤੇ ਭਾਵੇਂ ਗੋਦਾਵਰੀ ਨਾਵੋ। ਨਾਮਾ ਜੀ ਨੇ ਕਿੰਨਾ ਸੁਥਰਾ ਕਿਹਾ ਹੈ :

*ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ*

*ਅਗਨਿ ਦਹੈ ਕਾਇਆ ਕਲਪੁ ਕੀਜੈ॥*
*ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ*
*ਰਾਮ ਨਾਮ ਸਰਿ ਤਊ ਨ ਪੂਜੈ॥ ੧॥*
*ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥*
*ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥ ੧॥ ਰਹਾਉ॥*
*ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ*
*ਗੋਮਤੀ ਸਹਸ ਗਊ ਦਾਨੁ ਕੀਜੈ॥*
*ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ*
*ਰਾਮ ਨਾਮ ਸਰਿ ਤਊ ਨ ਪੂਜੈ॥ ੨॥*
*ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ*
*ਐਸੋ ਦਾਨੁ ਨਿਤ ਨਿਤਹਿ ਕੀਜੈ॥*
*ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ*
*ਰਾਮ ਨਾਮ ਸਰਿ ਤਊ ਨ ਪੂਜੈ॥ ੩॥*

*ਮਨਹਿ ਨ ਕੀਜੈ ਰੋਸੁ ਜਮਹਿ ਨ ਕੀਜੈ ਦੋਸੁ*
*ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ॥*
*ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ*
*ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ॥ ੪॥ ੪॥*

(ਅੰਗ ੯੭੩)

ਜੇ ਬੰਦਾ ਕਾਂਸੀ ਵਿਚ ਤਪੱਸਿਆ ਕਰੇ ਜਾਂ ਪੁੱਠਾ ਟੰਗਿਆ ਧਰਮ ਅਸਥਾਨਾਂ 'ਤੇ ਮਰ ਜਾਵੇ ਜਾਂ ਆਪਣੇ ਆਪ ਨੂੰ ਅੱਗ ਵਿਚ ਸਾੜ ਦੇਵੇ ਜਾਂ ਆਪਣੀ ਦੇਹ ਨੂੰ ਚਿਰੰਜੀਵੀ ਬਣਾ ਲਵੇ। ਜੇਕਰ ਘੋੜੇ ਦੀ ਕੁਰਬਾਨੀ ਵਾਲਾ ਭੰਡਾਰਾ ਕਰੇ ਜਾਂ ਸੁਵਰਨ ਦਾ ਗੁਪਤ ਦਾਨ ਕਰੇ ਤਦ ਵੀ ਇਹ ਸੁਆਮੀ ਦੇ ਨਾਮ ਦੇ ਤੁਲ ਨਹੀਂ ਪੁੱਜਦੇ। ਹੇ ਦੰਭੀ ਇਨਸਾਨ, ਵਲ ਛਲ ਨੂੰ ਤਰਕ ਅਤੇ ਤਿਆਗ ਕਰ ਕੇ ਇਸ ਨੂੰ ਨਾ ਕਰ। ਸਦਾ ਉਸ ਵਾਹਿਗੁਰੂ ਦਾ ਨਾਮ ਉਚਾਰਨ ਕਰ। ਭਾਵੇਂ ਬੰਦਾ ਹਰ ਬਾਰ੍ਹਵੇਂ ਸਾਲ ਗੰਗਾ ਜਾਂ ਗੋਦਾਵਰੀ ਜਾਵੇ ਜਾਂ ਕਿਦਾਰ ਨਾਥ ਦਾ ਇਸ਼ਨਾਨ ਕਰੇ ਜਾਂ ਗੋਮਤੀ ਜਾ ਕੇ ਹਜ਼ਾਰਾਂ ਹੀ ਗਊਆਂ ਦਾਨ ਕਰੇ, ਜੇਕਰ ਉਹ ਕਰੋੜਾਂ ਹੀ ਧਰਮ ਅਸਥਾਨਾਂ ਦੀਆਂ ਯਾਤਰਾਵਾਂ ਕਰ ਲਵੇ ਜਾਂ ਆਪਣੀ ਦੇਹ ਨੂੰ ਹਿਮਾਲਿਆ ਵਿਚ ਠੰਡ ਨਾਲ ਗਾਲ ਦੇਵੇ ਤਾਂ ਵੀ ਵਾਹਿਗੁਰੂ ਦੇ ਤੁਲ ਨਹੀਂ ਪੁੱਜਦੇ। ਜੇਕਰ ਇਨਸਾਨ ਘੋੜਿਆਂ ਦੀਆਂ ਦਾਤਾਂ, ਹਾਥੀਆਂ ਦੀਆਂ ਦਾਤਾਂ, ਪਲੰਘਾਂ ਸਮੇਤ ਇਸਤ੍ਰੀਆਂ ਤੇ ਜ਼ਮੀਨਾਂ ਦੀਆਂ ਦਾਤਾਂ ਐਹੋ ਜੇਹੀਆਂ ਬਖਸ਼ੀਸ਼ਾਂ ਸਦਾ ਸਦਾ ਹੀ ਕਰੇ, ਜੇਕਰ ਉਹ ਆਪਣੇ ਆਪ ਨੂੰ ਪਵਿੱਤਰ ਕਰ ਲਵੇ, ਆਪਣੀ ਦੇਹ ਦੇ ਸਮਾਨ ਸੋਨਾ ਵੀ ਦਾਨ ਦੇ ਦੇਵੇ ਤਾਂ ਵੀ ਸਾਰੇ ਸਾਈਂ ਦੇ ਨਾਮ ਦੇ ਤੁਲ ਨਹੀਂ ਪੁਜਦੇ। ਤੂੰ ਆਪਣੇ ਚਿਤ ਅੰਦਰ ਗੁੱਸਾ ਨਾ ਧਾਰ ਅਤੇ ਮੌਤ ਦੇ ਦੂਤ ਉੱਤੇ ਇਲਜ਼ਾਮ ਨ ਲਾ ਤੇ ਮੋਖਸ਼ ਦੇ ਪਵਿੱਤਰ ਮਰਤਬੇ ਦੀ ਪਛਾਣ ਕਰ। ਨਾਮਦੇਵ ਬੇਨਤੀ ਕਰਦਾ ਹੈ ਮੇਰਾ ਸ਼ਹਿਨਸ਼ਾਹ ਸੁਆਮੀ ਰਾਜੇ ਦਸ਼ਰਥ ਦਾ ਪੁੱਤਰ ਰਾਮ ਚੰਦ ਹੈ ਅਤੇ ਮੈਂ ਸੁਰਜੀਤ ਕਰਨਹਾਰ ਅੰਮ੍ਰਿਤ ਦਾ ਜੋਹਰ ਪਾਨ ਕਰਦਾ ਹਾਂ।

ਵਾਹਿਗੁਰੂ ਦੇ ਦਰ 'ਤੇ ਮਨ ਪਵਿੱਤਰ ਕਰ ਕੇ ਸਾਧ ਸੰਗਤ ਦੀ ਧੂੜ ਲੈ। ਇਸ ਹਰਿਮੰਦਰ ਸਾਹਿਬ ਵਿਚ ਨਾਮ ਦਾ ਪ੍ਰਵਾਹ ਹਰ ਵਕਤ ਨਿਰੰਤਰ ਚਲਦਾ ਹੈ। ਇਸ ਵਿਚ ਬਾਣੀ ਦਾ ਬੋਹਿਥ ਗੁਰੂ ਗ੍ਰੰਥ ਸਾਹਿਬ ਹਰ ਸਿੱਖ ਨੂੰ, ਹਰ ਭਗਤ ਨੂੰ, ਹਰ ਮਜ਼ਹਬ ਦੇ ਪ੍ਰਾਣੀ ਨੂੰ, ਭਾਵੇਂ ਪੰਡਿਤ ਹੋਵੇ, ਭਾਵੇਂ ਮੁਲਾਂ, ਸੰਸਾਰ ਸਾਗਰ ਤੋਂ ਸਹੀ ਸਲਾਮਤ ਪਾਰ ਹੋਣ ਦੀ ਸੋਝੀ ਕਰਵਾਉਂਦਾ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਜਗ੍ਹਾ ਸ੍ਰੀ ਹਰਿਮੰਦਰ ਸਾਹਿਬ ਨੂੰ ਜਿਥੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪ੍ਰਕਾਸ਼ ਹੋਇਆ ਹੈ, ਬੜੀ ਹੀ ਪਵਿੱਤਰ ਤੇ ਸੁਭਾਗ ਭਰੀ ਜਗ੍ਹਾ ਕਹਿੰਦੇ ਹਨ ਤੇ ਸੰਸਾਰ ਵਿਚ ਕਿਧਰੇ ਵੀ ਕੋਈ ਸਿੱਖ ਰਹਿ ਰਿਹਾ ਹੈ, ਉਸ ਦੀ ਪਰਬਲ ਤਾਂਘ ਤਾਂ ਇਹੀ ਹੁੰਦੀ ਹੈ ਕਿ ਘਟੋ-ਘੱਟ ਇਕ ਵਾਰੀ ਤਾਂ ਸ੍ਰੀ ਦਰਬਾਰ ਸਾਹਿਬ

ਦੇ ਦਰਸ਼ਨ ਇਸ਼ਨਾਨ ਹੋ ਜਾਣ।

ਪਹਿਲਾਂ ਕੁਝ ਹਰਿਮੰਦਰ ਸਾਹਿਬ ਬਾਰੇ ਫਿਰ ਆਪਾਂ ਅੱਗੇ ਚਲਦੇ ਹਾਂ। ਦਰਅਸਲ ਪਹਿਲੀ ਵਾਰ ਭਾਈ ਮਰਦਾਨਾ ਜੀ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਨਾਲ 1502 ਈ: ਵਿਚ ਇਥੇ ਆਏ ਸਨ। ਇਥੇ ਚਿੜੀਆਂ ਦੀ ਚਹਚਾਹਟ, ਆਨੰਦ ਮਈ ਮੌਸਮ ਤੇ ਹਜ਼ਾਰਾਂ ਹੀ ਪਰਿੰਦੇ ਅਸਮਾਨ 'ਚ ਉਡਦੇ ਪਰ ਫਿਰ ਵੀ ਸ਼ਾਂਤ ਵਾਤਾਵਰਨ ਉਨ੍ਹਾਂ ਨੂੰ ਬਹੁਤ ਭਾਇਆ। ਕਹਿੰਦੇ ਹਨ ਕਿ 1532 ਵਿਚ ਫਿਰ ਭਾਈ ਲਹਿਣਾ ਤੇ ਬਾਬਾ ਬੁੱਢਾ ਜੀ ਨਾਲ ਇਥੇ ਜੋ ਛਪੜੀ ਸੀ ਪਹਿਲੇ (ਜਿਥੇ ਹੁਣ ਦੁੱਖ ਭੰਜਨੀ ਬੇਰੀ ਹੈ) ਕੁਝ ਦੇਰ ਠਹਿਰੇ ਤੇ ਉਨ੍ਹਾਂ ਨੂੰ ਇਸ ਜਗ੍ਹਾ ਨੇ ਮੋਹ ਲਿਆ ਸੀ। ਤੇ ਬਾਅਦ 'ਚ ਇਸ ਛੋਟੀ ਜਿਹੀ ਛੱਪੜੀ ਨੂੰ ਤਾਲਾਬ ਦਾ ਰੂਪ ਦੇ ਕੇ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਦੇ ਹੁਕਮ ਨਾਲ ਵੱਡਾ ਤੇ ਡੂੰਘਾ ਕਰਵਾਇਆ ਤੇ ਇਸ ਦਾ ਨਾਂ ਪਹਿਲੇ ਰਾਮਸਰ ਪਿਆ ਤੇ ਬਾਅਦ 'ਚ ਅੰਮ੍ਰਿਤਸਰ ਅੰਮ੍ਰਿਤ ਦਾ ਸਰੋਵਰ ਹੋ ਗਿਆ। ਚੱਕ ਗੁਰੂ ਦਾ ਵੀ ਬਹੁਤ ਦੇਰ ਤਕ ਜਾਣਿਆ ਜਾਂਦਾ ਸੀ। (ਹਵਾਲਾ ਅੰਮ੍ਰਿਤਸਰ ਗਜ਼ਟੀਅਰ ਸੰਨ 1914 ਮੁਤਾਬਿਕ) ਤੁੰਗ ਪਿੰਡ ਦੇ ਜ਼ਿਮੀਂਦਾਰਾਂ ਨੇ ਇਸ ਜਗ੍ਹਾ ਨੂੰ 700 ਅਕਬਰੀ ਮੁਹਰਾਂ ਦੇ ਕੇ ਦਿੱਤਾ ਸੀ।

ਅੰਮ੍ਰਿਤਸਰ ਸਰੋਵਰ ਦੀ ਖ਼ੁਦਾਈ ਗੁਰੂ ਅਮਰਦਾਸ ਜੀ ਦੇ ਹੁਕਮ ਨਾਲ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਨੇ 6 ਨਵੰਬਰ 1573 ਨੂੰ ਆਰੰਭ ਕਰਵਾਈ। ਪਹਿਲਾ ਟੱਕ ਗੁਰੂ ਰਾਮਦਾਸ ਜੀ ਮਹਾਰਾਜ ਨੇ ਆਪਣੇ ਕਰ ਕਮਲਾਂ ਨਾਲ ਲਗਾਇਆ। ਫੇਰ ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ ਤੇ ਇਹ ਕਾਰਜ ਕੁਝ ਵਕਤ ਵਾਸਤੇ ਰੁਕ ਗਿਆ। (ਗੁਰੂ ਅਮਰਦਾਸ ਜੀ ਮਹਾਰਾਜ ਦੀ ਮਹਿਮਾ ਬਾਰੇ ਕੀ ਲਿਖਿਆ ਜਾ ਸਕਦਾ ਹੈ। ਇਕ ਨਹੀਂ ਹਜ਼ਾਰਾਂ ਕਿਤਾਬਾਂ ਵੀ ਥੋੜ੍ਹੀਆਂ ਹਨ ਪਰ ਕੁਝ ਕੁ) ਜਦ ਜੁਲਾਹੀ ਨੇ ਕਿਹਾ "ਹੋਏਗਾ ਅਮਰੂ ਨਿਥਾਵਾਂ ਤਾਂ ਗੁਰੂ ਅੰਗਦ ਦੇਵ ਜੀ ਨੂੰ ਪਤਾ ਲੱਗਣ ਤੇ ਬਾਰਾਂ ਵਰ ਦਿੱਤੇ :

*"ਤੁਮ ਹੋ ਨਿਥਾਵਨ ਥਾਨ। ਕਰ ਹੈ ਨਿਮਾਨਹਿ ਮਾਨ।*
*ਨਿਤਾਣਿਆਂ ਦਾ ਤਾਨ। ਨਿਓਟਿਆਂ ਦੀ ਓਟ।*
*ਨਿਆਸਰਿਆਂ ਦਾ ਆਸਰਾ। ਨਿਧਰਿਆਂ ਦੀ ਧਰ।*
*ਨਿਧੀਰਨ ਦੀ ਧੀਰ। ਪੀਰਾਂ ਦੇ ਪੀਰ।*
*ਦਿਆਲ, ਗਈ ਬਹੋੜ। ਜਗਤ ਬੰਦੀ ਛੋੜ।*
*ਭੰਨਨ ਘੜਨ ਸਮਰਥ। ਸਭ ਜੀਵਕਾ ਜਿਸ ਹਥ।*

ਤੇ ਭਿੱਖੇ ਭੱਟ ਨੇ ਜੋ ਸ੍ਰੀ ਗੁਰੂ ਅਮਰਦਾਸ ਜੀ ਬਾਰੇ ਕਿਹਾ :

*ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥*

*ਰਸਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤ ਕੋ ਪਾਵੈ॥*
*ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੋੁ ਗਾਵੈ॥*
*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥*

(ਅੰਗ ੧੩੯੬)

ਬੱਦਲ ਦੀਆਂ ਕਣੀਆਂ, ਧਰਤੀ ਦੀ ਬਨਸਪਤੀ ਅਤੇ ਬਹਾਰ ਦੇ ਫੁੱਲ ਗਿਣੇ ਨਹੀਂ ਜਾ ਸਕਦੇ। ਸੂਰਜ ਤੇ ਚੰਦ ਦੀਆਂ ਸ਼ੁਆਵਾਂ ਸਮੁੰਦਰ ਦੇ ਪੇਟ ਅਤੇ ਗੰਗਾ ਦੀਆਂ ਲਹਿਰਾਂ ਦੇ ਅੰਤ ਨੂੰ ਕੌਣ ਪਾ ਸਕਦਾ ਹੈ। ਭੱਲ ਕਵੀ ਆਖਦਾ ਹੈ ਕਿ ਇਕਾਗਰਤਾ ਨਾਲ ਭਾਵੇਂ ਇਨਸਾਨ ਉਨ੍ਹਾਂ ਨੂੰ ਗਿਣ ਜਾਂ ਗਾਇਨ ਕਰ ਲਵੇ ਪ੍ਰੰਤੂ ਉਹ ਸੱਚੇ ਗੁਰਾਂ ਦੇ ਬ੍ਰਹਮ ਵੀਚਾਰ ਨੂੰ ਨਹੀਂ ਜਾਣ ਸਕਦਾ। ਸ੍ਰੇਸ਼ਟ ਹਨ ਤੇਰੀਆਂ ਨੇਕੀਆਂ ਤੇ ਗੁਰੂ ਅਮਰਦਾਸ ਤੇਰੀ ਮਹਿਮਾ ਕੇਵਲ ਤੈਨੂੰ ਹੀ ਫੱਬਦੀ ਹੈ।

ਗੁਰੂ ਅਮਰਦਾਸ ਜੀ ਨੇ ਕਦੀ ਵੀ ਦੂਜਾ ਜੋੜਾ ਕੁੜਤੇ ਦਾ ਪਾਸ ਨਹੀਂ ਸੀ ਰਖਿਆ। ਇਕ ਵਾਰੀ ਜਦ ਪਹਿਨ ਲਿਆ ਤਾਂ ਦੂਸਰੀ ਵਾਰ ਕਦੀ ਨਾ ਪਹਿਨਿਆ। ਹਮੇਸ਼ਾਂ ਹੀ ਕਿਸੇ ਲੋੜਵੰਦ ਨੂੰ ਦੇ ਦੇਂਦੇ।

*ਧਾਰੇ ਸੋ ਬਸਤ੍ਰ ਸੁਏਤ। ਦੂਜੇ ਨਾ ਰੱਖੇ ਨਿਕੇਤ।*
*ਪਹਰੇ ਸੋ ਫਿਰ ਨਵੀਨ। ਯਹ ਬਖਸ਼ ਸਿਖਨ ਕੀਨ।*



(ਮਹਿਮਾ ਪ੍ਰਕਾਸ)

ਹੋਰ ਤਾਂ ਹੋਰ ਲੰਗਰ ਵਿਚ ਵੀ ਅਗਲੇ ਦਿਨ ਵਾਸਤੇ ਕਦੀ ਨਾ ਰੱਖਣ ਦੇਂਦੇ। ਪਾਣੀ ਦੀਆਂ ਗਾਗਰਾਂ ਵੀ ਉਲਟੀਆਂ ਮਾਰਨ ਨੂੰ ਕਹਿੰਦੇ। ਅਗਲੀ ਸਵੇਰ ਤਾਜ਼ਾ ਪਾਣੀ ਭਰਿਆ ਜਾਂਦਾ।

ਕੋਈ ਚੀਜ਼ ਵੀ ਮੂੰਹ 'ਚ ਪਾਉਣ ਤੋਂ ਪਹਿਲਾਂ ਵਾਹਿਗੁਰੂ ਕਹਿੰਦੇ। ਜ਼ਰੂਰ ਕਹੋ ਵਾਹਿਗੁਰੂ ਬਰਕਤ ਪਾਉਂਦਾ ਹੈ।

ਜਦ ਤਕ ਆਪ ਗੋਇੰਦਵਾਲ ਵਿਖੇ ਰਹੇ ਕਿਸੇ ਦੇ ਘਰ ਮੌਤ ਨੇ ਦਸਤਕ ਨਹੀਂ ਦਿੱਤੀ। ਮੌਤ ਤਾਂ ਆਪਣੇ ਮਾਲਕਾਂ ਕੋਲੋਂ ਹੁਕਮ ਲੈ ਚੁੱਕੀ ਸੀ। ਜਦ ਤਕ ਗੁਰੂ ਅਮਰਦਾਸ ਜੀ ਗੋਇੰਦਵਾਲ ਹਨ ਉਧਰ ਭੁਲ ਕੇ ਵੀ ਮੂੰਹ ਨਾ ਕਰਨਾ। ਮਹਾਰਾਜ ਨੇ ਇਕ ਮਾਈ ਨੂੰ ਜਦ ਆਪਣੇ ਜਵਾਨ ਪੁੱਤਰ ਨੂੰ ਰੋ ਰੋ ਕੇ ਹਾਲੋ ਬੇਹਾਲ ਹੁੰਦੇ ਵੇਖਿਆ ਤਾਂ ਸੁਭਾਵਕ ਹੀ ਬਚਨ ਕਹਿ ਦਿੱਤਾ :

*ਮਾਪਿਆਂ ਅਗੇ ਪੁਤ ਨ ਮਰਸੀ।*
*ਵਿਧਵਾ ਨਾਰ ਨ ਸਤਿਗੁਰ ਕਰਸੀ।*

ਗੁਰੂ ਅਮਰਦਾਸ ਜੀ ਨੇ ਆਪਣੀ ਉਮਰ ਦੇ ਛੇ ਵਰ੍ਹੇ, ਗਿਆਰਾਂ ਮਹੀਨੇ ਤੇ ਅਠਾਰਾਂ ਦਿਨ ਗੁਰੂ ਰਾਮਦਾਸ ਜੀ ਨੂੰ ਬਖ਼ਸ਼ੇ ਤੇ ਜਦੋਂ ਜੋਤੀ ਜੋਤ ਸਮਾਏ ਸਨ ਤਾਂ ਆਕਾਸ਼ ਵਿਚ ਸੂਰਜ ਦਾ ਤੇਜ ਵੀ ਮੰਦ ਪੈ ਗਿਆ ਸੀ। ਸਾਰੇ ਆਕਾਸ਼ ਵਿਚ ਪੰਛੀ ਇਧਰ ਉਧਰ ਉਡ ਆਪਣੇ ਆਪ ਨੂੰ ਇਕੱਲਾ ਮਹਿਸੂਸ ਕਰ ਰਹੇ ਸਨ। ਦਰਿਆ ਤਾਂ ਮਾਨੋ ਰੁਕ ਹੀ ਗਿਆ ਸੀ ਤੇ ਹਵਾ ਨੇ ਵੀ ਸੁਗੰਧਿਤ ਹੋ ਸਾਰੀ ਬਨਸਪਤੀ ਨੂੰ ਆਪਣੀ ਆਗੋਸ਼ ਵਿਚ ਲੈ ਲਿਆ ਸੀ। 1576 ਈ: ਵਿਚ ਫਿਰ ਸ਼ੁਰੂ ਹੋ ਕੇ 13 ਸਾਲ ਮਗਰੋਂ ਇਹ ਸੇਵਾ ਮੁਕੰਮਲ ਹੋਈ ਸੀ। ਫਿਰ ਇਸੇ ਸਰੋਵਰ ਵਿਚ 1588 ਵਿਚ ਜਨਵਰੀ ਨੂੰ ਸਾਈਂ ਮੀਆਂ ਮੀਰ (ਜਿਨ੍ਹਾਂ ਬਾਰੇ ਪਿੱਛੇ ਲਿਖ ਦਿੱਤਾ ਹੈ), ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜੋ ਕਿ ਉਸ ਸਮੇਂ ਗੱਦੀ 'ਤੇ ਬਿਰਾਜਮਾਨ ਹੋ ਚੁੱਕੇ ਸਨ, ਤੋਂ ਨੀਂਹ ਪੱਥਰ ਰੱਖਵਾਇਆ ਤੇ 1601 ਵਿਚ ਕਾਰਜ ਮੁਕੰਮਲ ਹੋਇਆ।

ਹਰਿਮੰਦਰ ਸਾਹਿਬ ਵਿਚ ਵਾਹਿਗੁਰੂ ਸਦਾ ਹੀ ਬਿਰਾਜਮਾਨ ਰਹਿੰਦੇ ਹਨ। ਬਸ ਅੱਖ ਚਾਹੀਦੀ ਹੈ ਜਿਸ ਨਾਲ ਵੇਖਿਆ ਜਾ ਸਕੇ। ਅੱਖਾਂ ਦੇ ਹੁੰਦਿਆਂ ਵੀ ਪ੍ਰਿਥੀ ਚੰਦ ਹਮੇਸ਼ਾਂ ਹੀ ਵਾਹਿਗੁਰੂ (ਗੁਰੂ ਅਰਜਨ ਦੇਵ ਜੀ) ਨਾਲ ਲੜਦਾ ਝਗੜਦਾ ਰਿਹਾ। ਇਸ ਨੇ ਹੇਹਰ ਪਿੰਡ ਤੋਂ ਵਹੁਟੀ ਵੀ ਆਪਣੇ ਵਰਗੀ ਹੀ ਲਿਆਂਦੀ ਸੀ ਜਿਸਨੇ ਹਮੇਸ਼ਾਂ ਆਪਣੇ ਇਕਲੌਤੇ ਪੁੱਤਰ ਬਾਰੇ ਹੀ ਸੁਪਨਾ ਵੇਖਿਆ ਸੀ ਕਿ ਮਹਾਰਾਜ ਘਰ ਤਾਂ ਚਿਰਾਗ਼ ਜਗਣਾ ਨਹੀਂ ਤੇ ਅਸੀਂ ਪੁੱਤਰ ਮਿਹਰਵਾਨ ਨੂੰ ਗੱਦੀ 'ਤੇ ਬਿਠਾਵਾਂਗੇ। ਪ੍ਰਿਥੀ ਚੰਦ ਤਾਂ ਹਮੇਸ਼ਾਂ ਗੁਰੂ ਘਰ ਦਾ ਦੋਖੀ ਰਿਹਾ। ਕਦੀ ਲੰਗਰ ਦੀ ਰਸਦ ਬੰਦ ਕਰ ਦੇਣੀ, ਯਾਤਰੀਆਂ ਨੂੰ ਆਉਣ ਤੋਂ ਰੋਕਣਾ। ਉਹ ਚਾਹੁੰਦਾ ਸੀ ਕਿ ਲੋਕ ਮੈਨੂੰ ਮੱਥਾ ਟੇਕਣ ਤੇ ਇਸ ਕੰਮ ਲਈ ਉਸਨੇ ਆਪਣੇ ਭਰਾ ਮਹਾਂਦੇਵ ਨੂੰ ਵੀ ਨਾਲ ਹੀ ਮਿਲਾਇਆ ਹੋਇਆ ਸੀ ਜਿਸ ਨੂੰ ਕੇਵਲ ਰੋਟੀ ਕਪੜਾ ਚਾਹੀਦਾ ਸੀ। ਮਸਤ ਸੀ ਸੁਭਾਵ ਦਾ ਬੱਸ ਇਸੇ ਵਾਸਤੇ ਹਾਂ ਵਿਚ ਹਾਂ ਮਿਲਾਂਦਾ ਰਹਿੰਦਾ ਸੀ। ਪ੍ਰਿਥੀ ਚੰਦ ਨੇ ਬਹੁਤ ਜ਼ੋਰ ਲਗਾਇਆ ਸੰਗਤਾਂ ਆਪਣੇ ਵਲ ਕਰਨ ਲਈ ਪਰ ਗੁਰੂ ਦੇ ਸਿੱਖ ਗੁਰੂ ਮਹਾਰਾਜ ਦੇ ਹੀ ਹਾਜ਼ਰ ਹੁੰਦੇ। ਨਾਮਦਾਨ ਦੀ ਦਾਤ ਤਾਂ ਗੁਰੂ ਅਰਜਨ ਦੇਵ ਜੀ ਤੋਂ ਹੀ ਮਿਲਦੀ ਸੀ। ਕੀਰਤਨ ਦਾ ਪ੍ਰਵਾਹ ਹਰ ਵਕਤ ਗੁਰੂ ਅਰਜਨ ਦੇ ਦਰਬਾਰ ਹੀ ਚਲਦਾ ਸੀ। ਆਤਮਕ ਸੁਖ ਤਾਂ ਇਨ੍ਹਾਂ ਨੂੰ ਵੇਖ ਕੇ ਹੀ ਮਿਲਦਾ ਸੀ।

ਮਹਾਰਾਜ ਦੇ ਅੱਗੇ ਪਿੱਛੇ ਤਾਂ ਵੱਡੇ ਵੱਡੇ ਰਾਗੀ ਕੁਝ ਸਿਖਣ ਲਈ ਹਮੇਸ਼ਾਂ ਮਗਰ ਮਗਰ ਤੁਰਦੇ ਰਹਿੰਦੇ ਸਨ। ਮਹਾਰਾਜ ਕੋਲ ਰਾਗ ਵਿਦਿਆ ਦਾ ਅਪਾਰ ਗਿਆਨ ਸੀ, ਧਨ ਸੀ ਜਿਹੜਾ ਚੋਰੀ ਨਹੀਂ ਹੋ ਸਕਦਾ ਸੀ। ਆਪਣੇ ਵਕਤ ਦੇ ਪ੍ਰਮੁੱਖ ਕੀਰਤਨੀਏ ਸੱਤਾ ਤੇ ਬਲਵੰਡ ਸਨ (ਵੈਸੇ ਇਤਿਹਾਸ ਵਿਚ ਕਿਤੇ ਪਿਉ ਪੁੱਤਰ ਕਿਤੇ ਚਾਚਾ ਭਤੀਜਾ ਵੀ ਲਿਖਿਆ ਮਿਲਦਾ ਹੈ) ਇਹਨਾਂ ਨੇ ਹੀ ਗੁਰੂ ਮਹਾਰਾਜ ਤੋਂ ਸ੍ਰੀ ਰਾਗ ਸਿਖਿਆ ਸੀ। ਇਹਨਾਂ ਦੀ ਆਵਾਜ਼ ਵਿਚ ਰੱਸ ਸੀ। ਇਤਨਾ ਮਨੋਹਰ ਕੀਰਤਨ ਕਰਦੇ ਕਿ ਸੰਗਤਾਂ ਧੰਨ ਗੁਰੂ ਅਰਜਨ, ਧੰਨ ਗੁਰੂ

ਅਰਜਨ ਕਹਿਣ ਲੱਗ ਜਾਂਦੀਆਂ। ਦਰਅਸਲ ਰਾਗ ਵਿਦਿਆ ਦਾ ਗਿਆਨ ਇੰਨ੍ਹਾਂ ਗੁਰੂ ਮਹਾਰਾਜ ਕੋਲੋਂ ਹੀ ਪ੍ਰਾਪਤ ਕੀਤਾ ਸੀ।

ਇਨ੍ਹਾਂ ਦੇ ਦਿਮਾਗ਼ ਵਿਚ ਫਤੂਰ ਭਰ ਗਿਆ। ਗੁਰੂ ਮਹਾਰਾਜ ਦੇ ਬਾਰੇ ਤਰ੍ਹਾਂ ਤਰ੍ਹਾਂ ਦੀਆਂ ਗ਼ਲਤ ਗੱਲਾਂ ਕਰਦੇ ਸਨ। ਪ੍ਰਿਥੀ ਚੰਦ ਦੀ ਹੀ ਇਹ ਗੰਦੀ ਸੋਚ ਸੀ ਕਿ ਜੇ ਸੱਤਾ ਬਲਵੰਡ ਗੁਰੂ ਮਹਾਰਾਜ ਤੋਂ ਬੇਮੁਖ ਹੋ ਜਾਣ ਤਾਂ ਕੀਰਤਨ ਦਾ ਰਸ ਫਿੱਕਾ ਹੋ ਜਾਵੇਗਾ ਤੇ ਸੰਗਤ ਆਪੇ ਆਉਣਾ ਛੱਡ ਦੇਵੇਗੀ। ਬੱਸ ਇਸੀ ਖ਼ਿਆਲ ਨਾਲ ਇਸ ਨੇ ਇਹਨਾਂ ਦੇ ਕੰਨ ਭਰ ਦਿੱਤੇ।

ਤੇ ਇਹ ਦੋਵੇਂ ਸੱਤਾ ਬਲਵੰਡ ਦਿਮਾਗ਼ ਖ਼ਰਾਬ ਲਈ ਫਿਰਨ ਤੇ ਲੋਕਾਂ ਨੂੰ ਕਹਿਣ ਪਏ ਕਿ ਲੈ ਸਾਡੇ ਸਦਕਾ ਹੀ ਏਥੇ ਸ਼ਰਧਾਲੂ ਸਿੱਖ ਆਉਂਦੇ ਹਨ। ਦੀਵਾਨਿਆਂ ਵਾਂਗ ਸਿਰਫ ਸਾਡਾ ਹੀ ਕੀਰਤਨ ਸੁਣਦੇ ਹਨ ਤੇ ਪੈਸੇ ਦੀ ਜੇਹੜੀ ਨਦੀ ਵੈਂਹਦੀ ਹੈ ਸਿਰਫ ਸਾਡੇ ਕਰ ਕੇ ਹੀ, ਨਹੀਂ ਤਾਂ ਇਥੇ ਕਉਣ ਆਵੇ। ਪ੍ਰਿਥੀ ਚੰਦ ਦੇ ਭੜਕਾਏ ਕਿਸੇ ਤਰ੍ਹਾਂ ਕਾਬੂ ਵਿਚ ਹੀ ਨ ਆਉਣ। ਕੁਦਰਤ ਦੀ ਖੇਡ ਕਿ ਥੋੜੇ ਦਿਨਾਂ ਬਾਅਦ ਸੱਤਾ ਦੀ ਬੇਟੀ ਦੇ ਵਿਆਹ ਦੀ ਰਸਮ ਸੀ ਤੇ ਇਨ੍ਹਾਂ ਦੇ ਪੱਲੇ ਧੇਲਾ ਵੀ ਨਹੀਂ ਸੀ। ਸਿੱਖੇ ਸਿਖਾਏ ਭੂਤਰੇ ਫੂਕਾਂ ਮਾਰਦੇ ਹਾਜ਼ਰ ਹੋਏ ਗੁਰਾਂ ਦੇ ਸਾਹਮਣੇ ਕਿ ਅਸਾਂ ਵਿਵਾਹ ਦਾ ਦਿਨ ਪੱਕਾ ਕਰਨਾ ਹੈ ਸਾਨੂੰ ਪੈਸੇ ਦੀ ਸਖ਼ਤ ਜ਼ਰੂਰਤ ਹੈ।

ਅੰਤਰਯਾਮੀ ਮਹਾਰਾਜ ਗੁਰੂ ਅਰਜਨ ਦੇਵ ਜੀ ਜਾਣਦੇ ਤਾਂ ਸਭ ਸਨ ਪਰ ਕਿਹਾ ਤੁਸੀਂ ਥੋੜ੍ਹੇ ਦਿਨ ਰੁਕੋ ਅਸੀਂ ਖ਼ੁਦ ਵਿਵਾਹ ਕਰਾਂਗੇ। ਵੱਧ ਚੜ੍ਹ ਕੇ ਧੀ ਰਾਣੀ ਨੂੰ ਦੇਵਾਂਗੇ ਤੇ ਬਰਾਤੀਆਂ ਦੀ ਸੇਵਾ ਸਿੱਖ ਸੰਗਤ ਆਪੇ ਕਰ ਲਵੇਗੀ ਤੁਸੀਂ ਬੇਫ਼ਿਕਰ ਹੋ ਜਾਵੋ।

ਨਹੀਂ ਸਾਨੂੰ ਹੁਣੇ ਰੁਪਏ ਚਾਹੀਦੇ ਹਨ। ਪ੍ਰਿਥੀ ਦੇ ਸਿਖਾਏ ਇਹ ਇਕ ਦਮ ਇਸ ਤਰ੍ਹਾਂ ਬਦਲ ਗਏ ਜਿਵੇਂ ਗਿਰਗਿਟ ਰੰਗ ਬਦਲਦੀ ਹੈ। ਮਹਾਰਾਜ ਨਹੀਂ ਸੀ ਚਾਹੁੰਦੇ ਕਿ ਕੀਰਤਨੀਏ ਰੁਸ ਕੇ ਜਾਣ ਪਰ ਇਹ ਫੂਕਾਂ ਮਾਰਦੇ ਚਲੇ ਗਏ।

ਅਗਲੀ ਸਵੇਰ ਸੱਤਾ ਬਲਵੰਡ ਨਹੀਂ ਆਏ। ਮਹਾਰਾਜ ਨੇ ਦੋ ਸਿੱਖ ਭੇਜੇ ਤਾਂ ਆ ਗਏ ਪਰ ਲਾਲਚ ਦੇ ਮਾਰੇ ਪ੍ਰਿਥੀ ਦੇ ਸਿਖਾਏ ਕਹਿੰਦੇ ਸਾਨੂੰ ਤੁਸੀਂ ਇਕ ਦਿਨ ਦੀ ਸਾਰੀ ਚੜ੍ਹਤ ਦੇ ਦਿਓ ਅਸੀਂ ਹੋਰ ਕੁਝ ਨਹੀਂ ਚਾਹੁੰਦੇ। ਅਸੀਂ ਆਪੇ ਆਪਣੀ ਲੜਕੀ ਦੀ ਸ਼ਾਦੀ ਕਰ ਲਵਾਂਗੇ। ਇਨ੍ਹਾਂ ਨੂੰ ਪਤਾ ਸੀ ਕਿ ਦੋ ਤਿੰਨ ਹਜ਼ਾਰ ਰੁਪਏ ਦੀ ਭੇਟਾ ਰੋਜ਼ ਮਹਾਰਾਜ ਦੇ ਦਰਬਾਰ ਚੜ੍ਹਦੀ ਹੈ। ਉਸ ਵਕਤ ਇਤਨੀ ਰਕਮ ਬਹੁਤ ਹੁੰਦੀ ਸੀ। ਮਹਾਰਾਜ ਨੇ ਮੁਸਕਰਾਂਦੇ ਹੋਏ ਆਖਿਆ ਠੀਕ ਹੈ ਕੱਲ ਨੂੰ ਜਿੰਨੀ ਭੇਟਾ ਆਵੇ ਤੁਹਾਡੀ। ਵੇਖੋ ਰੱਬ ਦੇ ਰੰਗ। ਹੋਇਆ ਐਸਾ ਕਿ ਇਨ੍ਹਾਂ ਸਵੇਰ ਤੋਂ ਤੜਕੇ ਹੀ ਕੀਰਤਨ ਸ਼ੁਰੂ ਕਰ ਦਿੱਤਾ ਤੇ ਦੁਪਹਿਰ ਤਕ ਆਪਣਾ ਸਾਰਾ ਜ਼ੋਰ ਲਗਾ ਕੀਰਤਨ ਕਰਦੇ ਰਹੇ ਤੇ ਰੁਪਏ ਸਾਰੇ ਆਏ ਦੋ ਕੁ ਸੌ (200) ਤੇ ਮਹਾਰਾਜ ਨੇ ਕੁਝ ਆਪਣੇ ਕੋਲੋਂ ਪਾ ਕੇ ਸੱਤਾ ਬਲਵੰਡ ਅਗੇ ਰਕਮ ਸਾਰੀ ਰੱਖ ਦਿੱਤੀ। ਇਹ ਤਾਂ ਥੋੜ੍ਹੀ ਸੰਗਤ

ਤੇ ਮਾਮੂਲੀ ਜਿਹੀ ਰਕਮ ਚੜ੍ਹੀ ਵੇਖ ਅਗੇ ਹੀ ਸੜੇ ਬੈਠੇ ਸਨ। ਧਿਆਨ ਤਾਂ ਪੈਸਿਆਂ ਵੱਲ ਸੀ। ਕੀਰਤਨ ਤਾਂ ਅੱਜ ਮਨ 'ਚੋਂ ਨਿਕਲ ਹੀ ਨਹੀਂ ਸੀ ਰਿਹਾ। ਤੇ ਖਿਝ ਕੇ ਬੋਲੇ ਸਾਨੂੰ ਪਤਾ ਹੈ ਤੁਸੀਂ ਜਾਣ ਕੇ ਪਹਿਲੇ ਹੀ ਸੰਗਤ ਨੂੰ ਕਹਿ ਦਿੱਤਾ ਸੀ ਕਿ ਅੱਜ ਚੜ੍ਹਾਵਾ ਨਾ ਚੜ੍ਹਾਇਓ ਤੇ ਬਿਨਾਂ ਰੁਪਏ ਲਏ ਕੁੜ੍ਹਦੇ ਕੁੜ੍ਹਦੇ ਚਲੇ ਗਏ।

ਅਗਲੇ ਦਿਨ ਕੀਰਤਨ ਕਰਨ ਨਾ ਆਏ। ਗੁਰਦੇਵ ਨੇ ਫਿਰ ਸਿੱਖ ਨੂੰ ਭੇਜਿਆ ਪਰ ਇਸ ਸਤੇ ਨੇ ਬਲਵੰਡ ਨਾਲ ਰਲ ਕੇ ਬੁਰਾ ਭਲਾ ਕਹਿ ਸਿੱਖ ਨੂੰ ਆਪਣੇ ਘਰੋਂ ਭਜਾ ਦਿੱਤਾ। ਫੇਰ ਮਹਾਰਾਜ ਨੇ 5 ਸਿੱਖ ਭੇਜੇ ਤੇ ਕਿਹਾ ਕਿ ਗੁੱਸਾ ਨਹੀਂ ਕਰਨਾ, ਮਾਨ ਸਨਮਾਨ ਨਾਲ ਪਿਆਰ ਭਰੇ ਲਫਜ਼ ਬੋਲ ਬੁਲਾ ਲਿਆਓ। ਪਰ ਪ੍ਰਿਥੀ ਦੀ ਚਾਲ 'ਚ ਉਹ ਆ ਚੁੱਕੇ ਸਨ ਤੇ ਪੰਜਾਂ ਸਿੱਖਾਂ ਨੂੰ ਨਿਰਾਦਰ ਭਰੇ ਸ਼ਬਦ ਬੋਲ ਵਾਪਸ ਭੇਜ ਦਿੱਤਾ ਤੇ ਆਏ ਫਿਰ ਵੀ ਨਾ ਤਾਂ ਫਿਰ ਮਹਾਰਾਜ ਆਪ ਕੁਝ ਕੁ ਸਿੱਖਾਂ ਨੂੰ ਨਾਲ ਲੈ ਕੇ ਉਨ੍ਹਾਂ ਦੇ ਘਰ ਗਏ। ਉਹ ਤਾਂ ਪ੍ਰਿਥੀਏ ਦੇ ਸਿਖਾਏ ਮਹਾਰਾਜ ਨੂੰ ਵੀ ਬੁਰਾ ਭਲਾ ਕਹਿਣ ਲੱਗ ਪਏ ਅਖੇ ਅਸੀਂ ਨ ਹੁੰਦੇ ਤਾਂ ਤੁਹਾਨੂੰ ਕਿਸ ਪੁੱਛਣਾ ਸੀ। ਸਾਡੇ ਕੀਰਤਨ ਕਰ ਕੇ ਸਿੱਖ ਸੰਗਤ ਇਥੇ ਆਉਂਦੀ ਹੈ। ਤੁਹਾਨੂੰ ਅਸੀਂ ਹੀ ਗੁਰੂ ਬਣਵਾਇਆ ਹੈ ਨਹੀਂ ਤਾਂ ਤੁਹਾਨੂੰ ਕੌਣ ਜਾਣਦਾ ਸੀ।

ਮਹਾਰਾਜ ਫਿਰ ਵੀ ਹੱਸ ਹੱਸ ਮਨਾਉਂਦੇ ਰਹੇ। ਚਲੋ ਹੁਣ ਤਾਂ ਚਲੋ ਕਰੋ ਕੀਰਤਨ ਤਾਂ ਫੇਰ ਅਸੀਂ ਤੁਹਾਡੇ ਕਰ ਕੇ ਹੀ ਗੁਰੂ ਬਣੇ ਰਹੀਏ। ਪਰ ਇਹ ਪ੍ਰਿਥੀ ਦੇ ਸਿਖਾਏ ਤੇ ਕੁਝ ਜਦ ਬੰਦੇ ਦੇ ਦਿਨ ਮਾੜੇ ਆ ਜਾਣ ਤਾਂ ਓਹ ਪ੍ਰਮੇਸ਼ਰ ਵਾਹਿਗੁਰੂ ਦੀ ਹੀ ਨਿੰਦਾ ਕਰਨ ਲਗ ਪੈਂਦਾ ਹੈ। ਤੇ ਇਨ੍ਹਾਂ ਦੇ ਅੰਦਰ ਦਾ ਵੀ ਸ਼ੈਤਾਨ ਇੰਨ੍ਹਾਂ ਦੀ ਚਮੜੀ ਗਾਲਨ ਵਾਸਤੇ ਤਿਆਰੀ ਕਰ ਰਿਹਾ ਸੀ।



ਤੇ ਗੁਰੂ ਅਰਜਨ ਸਾਹਿਬ ਨੂੰ ਕਹਿਣ ਲੱਗੇ ਤੁਸੀਂ ਹੋ ਕੌਣ ਤੇ ਕੌਣ ਸੀ ਗੁਰੂ ਨਾਨਕ ? ਜੇ ਮਰਦਾਨਾ ਕੀਰਤਨ ਨਾ ਕਰਦਾ ਤਾਂ ਕੌਣ ਜਾਣਦਾ ਸੀ ਗੁਰੂ ਨਾਨਕ ਨੂੰ ? ਬੱਸ ਇੰਨਾ ਸੁਣਨ ਦੀ ਦੇਰ ਸੀ ਮਹਾਰਾਜ ਨੇ ਆਪਣਾ ਤਾਂ ਅਪਮਾਨ ਕੋਈ ਨਹੀਂ ਸੀ ਜਾਣਿਆ ਪਰ ਨਾਨਕ ਪਾਤਿਸ਼ਾਹ ਜੋ ਕਿ ਖ਼ੁਦ ਸ੍ਰਿਸ਼ਟੀ ਦੇ ਮਾਲਿਕ ਸਨ, ਉਨ੍ਹਾਂ ਦੀ ਨਿੰਦਾ ਕਿਸ ਤਰ੍ਹਾਂ ਸਹਿਨ ਕਰ ਸਕਦੇ ਸਨ ਤੇ ਮਹਾਰਾਜ ਨੇ ਸੁਭਾਵਕ ਹੀ ਕਿਹਾ :

ਓਏ (ਕੋੜ੍ਹਿਓ) ਤੁਸੀਂ ਸਾਹਿਬਾਂ ਦੀ ਨਿੰਦਾ ਕਰਦੇ ਹੋ। ਤੁਹਾਨੂੰ ਦੁਸ਼ਟਾਂ ਨੀਚਾਂ ਨੂੰ ਆਪਣੇ ਬਰਾਬਰ ਖੜਾ ਕੀਤਾ। ਤੁਸੀਂ ਤਾਂ ਮੰਗਤੇ ਸੀ, ਘਰ ਘਰ ਟੁੱਕਰ ਮੰਗਦੇ ਸੀ ਗਾ ਗਾ ਕੇ, ਤੁਹਾਨੂੰ ਗੁਰੂ ਨਾਨਕ ਸਾਹਿਬ ਨੇ ਵਾਹਿਗੁਰੂ ਦੇ ਜਸ ਗਾਉਣ ਦੀ ਜਾਚ ਦੱਸੀ। ਜਿਥੇ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਨੂੰ ਲੋਕ ਮੱਥਾ ਟੇਕਦੇ ਸਨ ਓਏ ਪਾਪੀਓ ਤੁਹਾਨੂੰ ਵੀ ਮੱਥਾ ਲੋਕ ਟੇਕਣ ਲਗ ਪਏ ਸਨ ਕੋੜ੍ਹਿਓ। ਬਸ ਫਿਰ ਕੀ ਸੀ, ਰੰਗ ਕਾਲੇ ਹੋਣ ਲਗ ਪਏ ਤੇ ਵੇਖਦੇ ਹੀ ਵੇਖਦਿਆਂ ਇਨ੍ਹਾਂ ਨੂੰ ਕੋਹੜ ਪੈ ਗਿਆ।

*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥*

(ਅੰਗ ੬੮੧)

ਪ੍ਰਿਥੀ ਚੰਦ ਵੀ ਇਹਨਾਂ ਤੋਂ ਦੂਰ ਹੀ ਰਹਿਣ ਲੱਗਾ। ਆਖ਼ਰ ਕੋਹੜਿਆਂ ਨੂੰ ਕੌਣ ਮੂੰਹ ਲਾਏ ਤੇ ਮਹਾਰਾਜ ਆਪ ਸਿਰੰਦਾ ਫੜ ਸੰਗਤਾਂ ਨੂੰ ਕੀਰਤਨ ਸੁਣਾਉਣ ਲਗ ਪਏ ਤੇ ਸਿੱਖਾਂ ਕੋਲੋਂ ਵੀ ਕੀਰਤਨ ਕਰਵਾਉਣ ਲਗੇ। ਜਿਸ ਉਪਰ ਮਹਾਰਾਜ ਦੀ ਨਦਰ ਪਵੇ ਤਾਂ ਕੀਰਤਨ ਕਿਉਂ ਨਾ ਹੋਵੇ। ਸੰਗਤਾਂ ਨੂੰ ਅਗੇ ਨਾਲੋਂ ਜ਼ਿਆਦਾ ਰਸ ਆਣ ਲੱਗਾ। ਉਧਰ ਸੱਤਾ ਬਲਵੰਡ ਭੁੱਖੇ ਮਰਨ ਲੱਗੇ। ਕੋਈ ਮੂੰਹ ਨਾ ਲਾਵੇ। ਕਿਸੇ ਸਿੱਖ ਨੇ ਤਰਸ ਖਾ ਮਾਤਾ ਗੰਗਾ ਜੀ ਨੂੰ ਸਿਫਾਰਸ਼ ਕਰ ਛੱਡੀ। ਤੇ ਜਦ ਮਾਤਾ ਜੀ ਨੇ ਮਹਾਰਾਜ ਨਾਲ ਜ਼ਿਕਰ ਕੀਤਾ ਤਾਂ ਮਹਾਰਾਜ ਨੇ ਕਿਹਾ ਇਨ੍ਹਾਂ ਇਹ ਕਰਤੂਤ ਦੂਜੀ ਵਾਰ ਕੀਤੀ ਹੈ। ਇਕ ਵਾਰੀ ਬਾਬਾ ਬੁੱਢਾ ਜੀ ਨੇ ਬਲਵੰਡ ਨੂੰ ਗੁਰੂ ਅੰਗਦ ਪਾਤਿਸ਼ਾਹ ਸਮੇਂ ਇਕ ਸ਼ਬਦ ਦੀ ਫ਼ਰਮਾਇਸ਼ ਕੀਤੀ ਤਾਂ ਬਲਵੰਡ ਅੱਗੋਂ ਬੁਰਾ ਹੀ ਬੋਲਿਆ ਅਖੇ ਭਾਈ ਬੁੱਢਿਆ ਵਕਤ 'ਤੇ ਸ਼ਬਦ ਗੁਰੂ ਮਹਾਰਾਜ ਅੱਗੇ ਪੜ੍ਹਾਂਗਾ ਤਦ ਸੁਣ ਲਈਂ। ਜਦੋਂ ਇਹ ਸ਼ਬਦ ਗੁਰੂ ਅੰਗਦ ਪਾਤਸ਼ਾਹ ਅੱਗੇ ਪੜ੍ਹਨ ਲੱਗਾ ਤਾਂ ਮਹਾਰਾਜ ਨੇ ਕਿਹਾ ਨਹੀਂ ਰਹਿਣ ਦੇ। ਜਦ ਬਾਬਾ ਬੁੱਢਾ ਜੀ ਵਿਚ ਅਸੀਂ ਸੁਣਦੇ ਸਾਂ ਤਦ ਤੂੰ ਨਾ ਸੁਣਾਇਆ, ਹੁਣ ਵੇਲਾ ਨਹੀਂ। ਕੁਝ ਦਿਨਾਂ ਵਿਚ ਹੀ ਅਕਲ ਆ ਗਈ। ਕਿਸੇ ਨੇ ਅੰਨ ਪਾਣੀ ਦਾ ਘੁਟ ਨਹੀਂ ਸੀ ਪੁੱਛਿਆ ਤੇ ਆਖ਼ਿਰ ਹਾਰ ਕੇ ਬਾਬਾ ਬੁੱਢਾ ਜੀ ਦੇ ਚਰਨਾਂ 'ਚ ਸਿਰ ਰੱਖ ਮਾਫ਼ੀ ਮੰਗੀ ਤਾਂ ਬਾਬਾ ਬੁੱਢਾ ਜੀ ਨੇ ਤਰਸ ਖਾ ਗੁਰੂ ਮਹਾਰਾਜ ਅੱਗੇ ਸਿਫ਼ਾਰਸ਼ ਕੀਤੀ ਤਾਂ ਮਹਾਰਾਜ ਨੇ ਮਾਫ਼ ਤਾਂ ਕਰ ਦਿੱਤਾ ਪਰ ਨਾਲ ਹੀ ਕਿਹਾ ਇਹ ਨਹੀਂ ਭੁਲਣਾ ਚਾਹੀਦਾ ਜਦ ਪ੍ਰੇਮ ਵੱਸ ਹੋ ਕੇ ਸਿੱਖ ਕੁਝ ਕਹਿੰਦਾ ਹੈ ਤਾਂ ਉਸ ਵਿਚ ਤੇ ਗੁਰੂ ਵਿਚ ਕੋਈ ਅੰਤਰ ਨਹੀਂ ਰਹਿੰਦਾ।

ਪ੍ਰਿਥੀ ਚੰਦ ਦੇ ਮਗਰ ਲੱਗ ਸੱਤਾ ਤੇ ਬਲਵੰਡ ਆਪਣਾ ਸਭ ਕੁਝ ਤਾਂ ਗਵਾ ਹੀ ਚੁੱਕੇ ਸਨ ਪਰ ਪ੍ਰਿਥੀ ਚੰਦ ਨੇ ਮਹਾਰਾਜ ਦੇ ਬਰਾਬਰ ਆਪਣੇ ਸੌਹਰੇ ਪਿੰਡ ਹੇਹਰੀ ਅੰਮ੍ਰਿਤਸਰ ਦੀ ਤਰ੍ਹਾਂ ਹਰਿਮੰਦਰ ਵਰਗਾ ਇਕ ਸਰੋਵਰ ਵੀ ਟੁੱਟਾ ਭੱਜਾ ਬਣਾ ਲਿਆ ਸੀ। ਹੋਰ ਤਾਂ ਹੋਰ ਦੁਖ ਭੰਜਨੀ ਬੇਰੀ ਵਾਂਗਰ ਇਕ (ਦੁਖ ਨਿਵਾਰਨ) ਨਾਂ ਦੀ ਇਕ ਜਗ੍ਹਾ ਵੀ ਬਣਾ ਲਈ ਸੀ। ਚਲੋ ਜਿਤਨੀ ਦੇਰ ਅਰਜਨ ਦੇਵ ਹੈ ਇਥੋਂ ਹੀ ਲੋਕਾਂ ਨੂੰ ਢੌਂਗ ਰਚ ਕੇ ਬੇਵਕੂਫ਼ ਬਣਾ ਕੇ ਗੱਦੀ ਚਲਾਂਦਾ ਰਵਾਂਗਾ ਤੇ ਕਿਹੜੀ ਮੇਰੇ ਭਰਾ ਘਰ ਔਲਾਦ ਹੋਣੀ ਹੈ, ਪਿਛੋਂ ਪੁੱਤਰ ਮਿਹਰਵਾਨ ਨਾਲ ਹਰਿਮੰਦਰ ਦੀ ਸਾਰੀ ਜਾਗੀਰ ਆਪਣੀ ਹੈ ਹੀ। ਕਰਮੋ ਵੀ ਤਾਂ ਇਸੀ ਕਰ ਕੇ ਪ੍ਰਿਥੀ ਚੰਦ ਨਾਲ ਦਿਨ ਕੱਟ ਰਹੀ ਸੀ ਕਿ ਪਿਛੋਂ ਸਭ ਕੁਝ ਸਾਡਾ ਹੀ ਹੈ। ਕਿਉਂਕਿ ਨ ਹੀ ਇਹ ਚੰਗੀ ਸੀ ਤੇ ਨਾ ਹੀ ਕਿਸੇ ਆਦਰ ਦਿੱਤਾ ਸੀ। ਤੇ ਮਿਹਰਵਾਨ ਵੀ ਤਾਂ ਕਦੀ ਕਦੀ ਕਵੀਸ਼ਰੀ ਕਹਿ ਲੈਂਦਾ ਸੀ। ਬਸ ਪਿਉ ਵਾਂਗ ਐਵੇਂ ਹੀ ਸਿਰ ਨ ਪੈਰ ਬਸ ਗੁਰਬਾਣੀ ਦੀ ਰੀਸ ਕਰ ਐਵੇਂ ਹੀ ਉਂਜ ਫਜ਼ੂਲ ਲਿਖਦਾ ਰਹਿੰਦਾ। ਹੇਹਰੀ ਪਿੰਡ ਵਿਚ ਹਰਿਮੰਦਰ ਵਰਗਾ ਇਨ੍ਹਾਂ ਹਰਿਮੰਦਰ ਵੀ

ਬਣਾ ਲਿਆ ਸੀ। ਇਕ ਦਿਨ ਮਿਹਰਵਾਨ ਨੇ ਇਕ ਤੁਕ ਬੰਦੀ ਕੀਤੀ ਜਿਹੜੀ ਸ਼ਾਇਦ ਇਸਨੂੰ ਮਹਾਰਾਜ ਦੇ ਦਰਬਾਰ ਚੋਂ ਕੋਈ ਸ਼ਬਦ ਦੀ ਪਰਚੀ ਮਿਲ ਗਈ ਸੀ, ਉਸਦੇ ਆਧਾਰ 'ਤੇ ਹੀ ਤੋੜ ਮਰੋੜ ਕੇ ਇਹ ਤੁਕਬੰਦੀ ਲਿਖ ਲਈ :

*ਸੂਰਦਾਸ ਦਾਦੂ ਜਸ ਕੀਨਾ। ਕਾਨ੍ਹ ਦਾਸ ਤੇਰੇ ਨਾਮ ਸੰਗ ਲੀਨਾ।*
*ਨੇਤਿ ਨੇਤਿ ਕਹਿ ਵੇਦ ਸੁਨਾਵੈ। ਸੰਤ ਪੂਰਿ ਨਾਨਕ ਜਨ ਪਾਵੈ।*

ਖੈਰ ! ਕਹਿੰਦੇ 11 ਸਾਲ ਦੀ ਉਮਰ 'ਚ ਇਸਨੇ ਗੁਰੂ ਨਾਨਕ ਦੀ ਉਪਮਾ 'ਚ ਇਕ ਪੋਥੀ ਵੀ ਤਿਆਰ ਕੀਤੀ ਸੀ ਕਿ ਦੇਖੋ ਮੈਂ ਗੁਰੂ ਘਰ ਦਾ ਕਿਤਨਾ ਭਗਤ ਹਾਂ। ਇਕ ਵਾਰੀ ਪਿਉ ਪੁੱਤਰ ਪ੍ਰਿਥੀ ਚੰਦ ਤੇ ਮਿਹਰਵਾਨ ਗੁਰਬਾਣੀ ਦੀਆਂ ਤੁਕਾਂ ਉਤੇ ਹੱਸ ਰਹੇ ਸਨ ਜਿਹੜੀਆਂ ਪ੍ਰਿਥੀ ਚੰਦ ਨੇ ਵਕਤ ਆਣ 'ਤੇ ਬਦਲੇ ਵਜੋਂ ਛਾਂਟ ਕੇ ਰੱਖ ਬਾਦਸ਼ਾਹ ਅੱਗੇ ਪੇਸ਼ ਕਰਨੀਆਂ ਸਨ।

*ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ॥* (ਅੰਗ ੩੬੦)

........................

*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥* (ਅੰਗ ੧੧੯੧)

........................

ਕਵਾਂਗੇ ਇਹ ਤਾਂ ਸ਼ਰੇਆਮ ਵਕਤ ਦੇ ਹੁਕਮਰਾਨ ਦੇ ਖ਼ਿਲਾਫ਼ ਲੋਕਾਂ ਨੂੰ ਭੜਕਾਣਾ ਨਹੀਂ ਤੇ ਹੋਰ ਕੀ ਹੈ। ਇਸ ਤਰ੍ਹਾਂ ਦੇ ਬੋਲ ਕਬੋਲ ਜਦ ਬੋਲ ਰਹੇ ਸਨ ਤਾਂ ਮਾਤਾ ਭਾਨੀ ਜੀ ਨੇ ਕਿਹਾ ਸ਼ਰਮ ਕਰੋ, ਤੁਹਾਨੂੰ ਪਤਾ ਹੈ ਇਹ ਗੁਰੂ ਨਾਨਕ ਪਾਤਿਸ਼ਾਹ ਦੇ ਸ਼ਬਦ ਦੀ ਤੁਕ ਹੈ ਤੇ ਤੁਸੀਂ ਕੁਫਰ ਤੋਲ ਰਹੇ ਹੋ। ਤੁਹਾਡੀ ਜ਼ੁਬਾਨ 'ਤੇ ਕੀੜੇ ਕਿਉਂ ਨ ਪੈ ਗਏ। ਤੇ ਪਿਉ ਪੁਤਰ ਢੂ ਢੂ ਕਰਦੇ ਬਾਹਰ ਚਲੇ ਗਏ।

ਸ਼ਾਮ ਹੁੰਦਿਆਂ ਤਕ ਮਿਹਰਵਾਨ ਦੀ ਜੀਭ 'ਤੇ ਮੋਟੇ ਮੋਟੇ ਛਾਲੇ ਨਿਕਲ ਆਏ ਤੇ ਬੋਲਿਆ ਹੀ ਨ ਜਾਵੇ ਤੇ ਪਿਓ ਪ੍ਰਿਥੀ ਚੰਦ ਨੂੰ ਇਸ਼ਾਰੇ ਨਾਲ ਸਮਝਾਂਦਾ ਫਿਰੇ। ਤੇ ਪ੍ਰਿਥੀ ਚੰਦ ਦਾ ਰੰਗ ਫੂਕ ਹੋ ਰਿਹਾ ਸੀ ਤੇ ਨਾਲੇ ਇਹ ਨਹੀਂ ਸੀ ਮੰਨਣਾ ਚਾਹੁੰਦਾ ਕਿ ਮੇਰੀ ਮਾਂ ਦਾ ਕਹਿਣਾ ਸੱਚ ਹੋ ਰਿਹਾ ਏ।

ਕੋਈ ਛਾਲਾ ਨਹੀਂ ਹੈ ਐਵੇਂ ਤੈਨੂੰ ਵਹਿਮ ਹੋ ਗਿਆ ਏ। ਕਦੀ ਵੀ ਇਨ੍ਹਾਂ ਦਾ ਸਰਾਪ ਨਹੀਂ ਲੱਗਦਾ। ਪਰ ਮਿਹਰਵਾਨ ਨੂੰ ਪਤਾ ਸੀ ਗੁਰੂ ਘਰ ਦੀਆਂ ਸਾਰੀਆਂ ਰਮਜ਼ਾਂ ਦਾ। ਨਹੀਂ, ਪਿਤਾ ਜੀ ਤੇ ਦਾਦੀ ਦਾ ਕਹਿਆ ਸੱਚ ਹੋ ਰਿਹਾ ਏ। ਲੈ ਤੂੰ ਨਿਮ ਤਾਂ ਪਤਾ ਮੂੰਹ 'ਚ ਰੱਖ ਤੇ ਪਾਣੀ ਨਾਲ ਲੂਣ ਪਾ ਗਰਾਰੇ ਕਰ ਹੁਣੇ ਠੀਕ ਹੋ ਜਾਏਗਾ। ਸਭ ਕੁਝ ਕਰਨ ਦੇ ਬਾਅਦ ਵੀ ਛਾਲੇ ਵਗਦੇ ਗਏ ਤੇ ਮਿਹਰਵਾਨ ਹੁਣ ਰੋ ਰਿਹਾ ਸੀ ਤੇ ਮਨ ਵਿਚ ਪਿਉ ਨੂੰ (ਪ੍ਰਿਥੀ ਚੰਦ) ਗਾਲ੍ਹਾਂ ਵੀ ਕੱਢ ਰਿਹਾ ਸੀ ਜਿਸਦੇ ਮਗਰ ਲੱਗ ਕੇ ਬਾਣੀ ਦੇ ਗ਼ਲਤ ਮਤਲਬ ਕੱਢੇ। ਤੇ

ਮਹਾਰਾਜ ਦੀ ਵਡਿਆਈ ਸਮਝਦਾ ਸੀ, ਬਰਕਤਾਂ ਸਮਝਦਾ ਸੀ ਤੇ ਇਸੇ ਅਧਾਰ 'ਤੇ ਮਨ 'ਚ ਗੁਰੂ ਨਾਨਕ ਕੋਲੋਂ ਮਾਫ਼ੀ ਮੰਗ ਦੁਖ ਕੱਟਣ ਨੂੰ ਕਹਿ ਰਿਹਾ ਸੀ।

**ਬਿਲਾਵਲੁ ਮਹਲਾ ੫**

*ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ॥*
*ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ॥*
*ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ॥*
*ਨਾਨਕ ਦਾਸ ਤੇਰੀ ਸਰਣਾਈ ਸਦਾ ਸਦਾ ਬਲਿਹਾਰੈ॥*

(ਅੰਗ ੮੦੨)

ਤੇ ਵੇਖਦਿਆਂ ਵੇਖਦਿਆਂ ਮਿਹਰਵਾਨ ਦੀ ਜੀਭ ਨਰੋਈ ਹੋ ਗਈ। ਪਿਤਾ ਜੀ ਮੈਂ ਠੀਕ ਹੋ ਗਿਆ। ਵੇਖਿਆ ਨਿੰਮ ਦੇ ਪਤੇ 'ਚ ....... ਤੇ ਮਿਹਰਵਾਨ ਨੇ ਕਿਹਾ ਨਹੀਂ, ਤੁਸੀਂ ਨਹੀਂ ਸਮਝ ਸਕਦੇ ਇਹ ਤਾਂ ਚਾਚਾ ਜੀ ਦੀ ਬਾਣੀ ਦੇ ਸਦਕੇ ਹੀ ਮਿਹਰ ਹੋਈ ਹੈ।

ਹੁਣ ਪ੍ਰਿਥੀ ਚੰਦ ਨੂੰ ਕਿਸ ਤਰ੍ਹਾਂ ਸਮਝਾਏ ਕੋਈ। ਜਿਹੜਾ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਗੁਣ ਗਾਉਂਦਾ ਹੈ ਰੋਗ ਤਾਂ ਕੀ ਜਨਮ ਮਰਨ ਦੇ ਗੇੜ ਚੋਂ ਨਿਕਲ ਜਾਂਦਾ ਹੈ ਤੇ ਪ੍ਰਿਥੀਆ ਉਸ ਅਰਜਨ ਬਾਰੇ, ਹਰਿਮੰਦਰ ਬਾਰੇ ਕੁਫਰ ਤੋਲ ਰਿਹਾ ਏ ਜਿਹੜਾ ਹਰਿਮੰਦਰ ਸੰਸਾਰ 'ਚ ਚਾਰੇ ਵਰਨਾਂ, ਚਾਰੇ ਚੱਕ ਹਰ ਤਰ੍ਹਾਂ ਦੇ ਇਨਸਾਨ ਨੂੰ ਮੁਕਤ ਕਰਨ ਦੇ ਸਮਰੱਥ ਹੈ। ਇਸਦੀ ਉਪਮਾ ਜਿਤਨੀ ਕੀਤੀ ਜਾਵੇ ਮਨ 'ਚ ਉਤਨੀ ਹੀ ਸ਼ਾਂਤੀ ਮਿਲਦੀ ਹੈ। ਨਿਰਮਲ ਤੇ ਪਵਿੱਤਰ ਜਲ 'ਚ ਸਰੋਵਰ ਦੇ ਐਨ ਵਿਚਕਾਰ ਫੁੱਲ ਦੇ ਨਿਆਈਂ ਸਜਿਆ ਹਰਿਮੰਦਰ ਸਿੱਖ ਦੀ ਜਾਨ ਹੈ। ਪ੍ਰਿਥੀਏ ਨੂੰ ਇਹ ਵੀ ਪਤਾ ਸੀ ਕਿ ਇਹ ਹਰਿਮੰਦਰ ਪ੍ਰਮਾਤਮਾ ਨੇ ਖ਼ੁਦ ਬਣਾਇਆ ਹੈ।

*ਸੰਤਾ ਕੇ ਕਾਰਜਿ ਆਪਿ ਖਲੋਇਆ*
*ਹਰਿ ਕੰਮੁ ਕਰਾਵਣਿ ਆਇਆ ਰਾਮ॥*

(ਅੰਗ ੭੮੩)

ਪਰ ਪ੍ਰਿਥੀ ਚੰਦ ਹਾਰ ਮੰਨਣ ਨੂੰ ਤਿਆਰ ਨਹੀਂ ਸੀ। ਉਹ ਤਾਂ ਬੱਸ ਗੁਰੂ ਮਹਾਰਾਜ ਦਾ ਸਬਰ ਸੰਤੋਖ ਪਰਖਣ ਵਾਸਤੇ ਹੀ ਇਸ ਧਰਤੀ 'ਤੇ ਰੱਬ ਵਲੋਂ ਭੇਜਿਆ ਗਿਆ ਸੀ। ਇਸ ਘਰ ਨੂੰ ਭਾਵੇਂ ਸਕਾ ਭਰਾ ਹੋਵੇ ਭਾਵੇਂ ਪੁੱਤਰ, ਸ੍ਰੀ ਚੰਦ ਭਾਵੇਂ ਦਾਤੂ ਤੇ ਕਈ ਹੋਰ ਸਭ ਹਾਰ ਕੇ ਹੀ ਗਏ ਨੇ। ਇਸੇ ਹੀ ਗੱਦੀ 'ਤੇ ਬੈਠਿਆਂ ਗੁਰੂ ਅਰਜਨ ਦੇਵ ਜੀ ਮਹਾਰਾਜ ਹੁਣ ਆਪਣੇ ਭਰਾ ਦੇ ਪਾਪ ਕੋਲੋਂ ਜਿੱਤਣ ਨੂੰ ਉਤਾਵਲੇ ਨੇ ਉਸ ਵਾਹਿਗੁਰੂ ਦੇ ਭਰੋਸੇ।

ਪਰ ਇਸ ਪ੍ਰਿਥੀਏ ਨੇ ਤਾਂ ਸਾਰੀਆਂ ਹੱਦਾਂ ਹੀ ਟਪ ਜਾਣ ਦੀਆਂ ਵਿਉਂਤਾਂ ਬੁਣ

ਲਈਆਂ ਹਨ।

ਦੂਸਰੇ ਪਾਸੇ ਮਾਤਾ ਗੰਗਾ ਜੀ ਨੇ ਆਪਣੇ ਆਪ ਨੂੰ ਇਕ ਦਿਨ ਕਹਿਆ—ਹੇ ਵਾਹਿਗੁਰੂ ਜੀ, ਸਾਰੇ ਭਾਗ ਤੁਸਾਂ ਸਾਨੂੰ ਲਾਏ। ਗੁਰਗੱਦੀ ਸਾਡੇ ਘਰ, ਮਹਾਰਾਜ ਗੁਰੂ ਅਰਜਨ ਦੇਵ ਜੀ ਦੇ ਕੋਲੋਂ ਲੋੜਵੰਦ ਆਪੋ ਆਪਣੀਆਂ ਕਾਮਨਾਵਾਂ ਮਨੋਕਾਮਨਾਵਾਂ ਪੂਰੀਆਂ ਕਰਵਾਉਣ ਆਉਂਦੇ ਹਨ। ਅਸੀਸਾਂ ਲੈ ਲੈ ਨਿਹਾਲ ਹੋ ਕੇ ਜਾਂਦੇ ਹਨ। ਅੱਖੀਂ ਵੇਖਿਆ ਹੈ ਸਿੱਖ ਸ਼ਰਧਾਲੂ ਗੁਰਸਿੱਖ ਮਹਾਰਾਜ ਤੁਹਾਡਾ ਨਾਂ ਲੈ ਕੇ ਸਿੱਧੇ ਰਾਹ ਪੈਂਦੇ ਹਨ। ਉਹ ਮੂੰਹੋਂ ਗੱਲ ਤਾਂ ਪਿਛੋਂ ਕਢਦੇ ਪਰ ਪੂਰੀ ਹੁੰਦੀ ਮੈਂ ਪਹਿਲੇ ਵੇਖੀ ਹੈ। ਆਖ਼ਰ ਇਤਨੇ ਲੋਕ ਜਿਹੜੇ ਦੂਰੋਂ ਨੇੜਿਓਂ ਵਹੀਰਾਂ ਬੰਨ੍ਹ ਕੇ ਆਉਂਦੇ ਹਨ ਉਨ੍ਹਾਂ ਨੂੰ ਕੁਝ ਪ੍ਰਾਪਤ ਹੁੰਦਾ ਹੈ ਤਾਂ ਗੁਰੂ ਨਾਨਕ ਦੇ ਘਰ ਦੀ ਸਿਫ਼ਤ ਕਰਦੇ ਹਨ। ਸਿੱਖ ਹੀ ਨਹੀਂ, ਹਿੰਦੂ ਮੁਸਲਮਾਨ ਵੀ ਇਨ੍ਹਾਂ ਦੇ ਦਰਸ਼ਨਾਂ ਨੂੰ ਤਰਸਦੇ ਰਹਿੰਦੇ ਹਨ।

ਤੇ ਮਾਤਾ ਗੰਗਾ ਜੀ ਨੇ ਸੋਚਿਆ ਇਹ ਤਾਂ ਗੁਰੂ ਨਾਨਕ ਦੀ ਗੱਦੀ 'ਤੇ ਬਿਰਾਜਮਾਨ ਹਨ। ਘਟ ਘਟ ਦੀ ਜਾਨਣਹਾਰ ਹਨ, ਨਿਆਸਰਿਆਂ ਦੇ ਆਸਰਾ ਹਨ। ਨਿਥਾਵਿਆਂ ਦਾ ਥਾਂ, ਨਿਪੱਤਿਆਂ ਦੀ ਪਤ ਹਨ ਤੇ ਮੇਰੀ ਕੋਖ ਕਿਉਂ ਨਹੀਂ ਹਰੀ ਹੋ ਰਹੀ। ਇਹ ਤਾਂ ਦੋ ਜਹਾਨ ਦੇ ਵਾਲੀ ਹਨ।

ਰਿਧੀਆਂ ਸਿਧੀਆਂ ਇਨ੍ਹਾਂ ਦਾ ਪਾਣੀ ਭਰਦੀਆਂ ਹਨ। ਇਨ੍ਹਾਂ ਦੇ ਦਰ 'ਤੇ ਆਇਆ ਕਦੀ ਖ਼ਾਲੀ ਜਾਂਦਾ ਨਹੀਂ ਵੇਖਿਆ, ਕਿਹੜੀ ਗੱਲ ਇਨ੍ਹਾਂ ਤੋਂ ਬਾਹਰ ਹੈ। ਕਿਸੇ ਸ਼ਾਇਰ ਨੇ ਕਿਹਾ ਹੈ :

*"ਤੇਰੇ ਦਰਬਾਰ ਕੀ ਆਹਲੀ ਨਿਰਾਲੀ ਸ਼ਾਨ ਯੇ ਦੇਖੀ*
*ਕਿ ਸਦਾਕਤ ਭੀ ਤੇਰੀ ਗਲੀਓਂ ਕੇ ਚੱਕਰ ਕਾਟਤੀ ਦੇਖੀ*
*ਝੁਕਾਇਆ ਜਿਸ ਨੇ ਭੀ ਸਰ ਤੇਰੇ ਦਰਬਾਰ ਮੇ ਐ ਮੇਰੇ ਮਾਲਕ*
*ਤੁਝੇ ਦੇਤਾ ਨਹੀ ਦੇਖਾ ਲੇਕਿਨ ਝੋਲੀ ਭਰੀ ਦੇਖੀ*

ਤੇ ਰਾਤ ਨੂੰ ਜਦ ਮਹਾਰਾਜ ਭੋਜਨ ਕਰ ਰਹੇ ਸਨ ਤੇ ਕੋਲ ਬੈਠੇ ਪੱਖੀ ਝੱਲ ਮਨ 'ਚ ਅਜੇ ਵਿਚਾਰ ਚਲ ਹੀ ਰਹੀ ਸੀ ਕਿ ਕੁਝ ਕਹਿ ਲਵਾਂ ਦਿਲ ਦੀ ਗੱਲ ਘਟ ਘਟ ਦੇ ਜਾਨਣਹਾਰ ਨੂੰ

*ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ॥*

ਤੇ ਫੇਰ ਇਕ ਦਮ ਜਿਸ ਤਰ੍ਹਾਂ ਮਨ ਕਹਿ ਰਿਹਾ ਸੀ ਮੈਂ ਉਹੀ ਚੀਜ਼ ਹਾਸਲ ਕਰ ਲਈ ਹੈ ਜਿਸ ਨਾਲ ਮੈਂ ਆਪਣਾ ਚਿਤ ਜੋੜਿਆ ਹੋਇਆ ਸੀ।

ਮਹਾਰਾਜ ਨੇ ਖਾਣਾ ਖਾਂਦਿਆਂ ਕਹਿ ਦਿੱਤਾ ਜੇ ਔਲਾਦ ਚਾਹੁੰਦੇ ਹੋ ਤੇ ਮੇਰੇ ਸਿੱਖਾਂ ਪਾਸ

ਜਾਓ। ਭਾਈ ਬੁੱਢਾ ਜੀ ਪੁਰਾਤਨ ਟਹਿਲੀਆ ਹੈ ਤਿਸ ਕੀ ਸੇਵਾ ਕਰੋ। ਜੋ ਕਹੇਗਾ ਸੋ ਪੂਰਾ ਹੋਵੇਗਾ। ਤੇ ਮਾਤਾ ਗੰਗਾ ਜੀ ਮਹਾਰਾਜ ਦਾ ਚੇਹਰਾ ਵੇਖਦੇ ਹੀ ਰਹਿ ਗਏ। ਸ਼ਰਧਾ ਵਿਚ ਸਿਰ ਆਪਣੇ ਆਪ ਨਿਵ ਗਿਆ।

*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*
*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥*

(ਅੰਗ ੬੮੧)

ਬਾਬਾ ਬੁੱਢਾ ਜੀ ਨੂੰ ਗੁਰੂ ਨਾਨਕ ਪਾਤਿਸ਼ਾਹ ਨੇ ਸਭ ਤੋਂ ਪਹਿਲਾਂ ਬਾਬਾ ਬੁੱਢਾ ਹੋਣ ਦਾ ਵਰ ਦਿੱਤਾ ਸੀ। ਗੁਰੂ ਅਮਰਦਾਸ ਜੀ ਮਹਾਰਾਜ ਨੇ ਵੀ ਬਾਬਾ ਬੁੱਢਾ ਜੀ ਨੂੰ ਵਡਿਆਈ ਦੇਂਦੇ "ਸਿੱਖੀ ਦੀ ਹੱਦ" ਕਿਹਾ ਸੀ। ਦਰਅਸਲ ਸਭ ਤੋਂ ਪਹਿਲਾਂ ਬਾਬਾ ਬੁੱਢਾ ਜੀ ਦੀ ਮੁਲਾਕਾਤ ਗੁਰੂ ਨਾਨਕ ਪਾਤਿਸ਼ਾਹ ਨਾਲ ਹੀ ਹੋਈ ਸੀ।

ਸਿੱਖਾਂ ਦੀ ਭਗਤ ਮਾਲਾ ਵਿਚ ਬਾਬਾ ਬੁੱਢਾ ਜੀ ਦਾ ਗੁਰੂ ਨਾਨਕ ਦੇਵ ਜੀ ਨਾਲ ਮੁਲਾਕਾਤ ਦਾ ਜ਼ਿਕਰ ਕੁਝ ਇਸ ਤਰ੍ਹਾਂ ਹੈ ਸਤਿਬੀਰ ਸਿੰਘ ਹੋਰਾਂ ਮੁਤਾਬਿਕ :

ਤਾਂ ਇਕ ਦਿਨ ਬਣ ਵਿਖੇ ਭਾਈ ਬੁੜਾ ਗਊਆਂ ਚਰਾਂਵਦਾ ਸੀ। ਸਾਹਿਬ (ਗੁਰੂ ਨਾਨਕ ਜੀ) ਦਾ ਦੀਦਾਰ ਆਣਿ ਕੀਤੋਸੁ ਤੇ ਦੁੱਧ ਅੱਗੇ ਆਣਿ ਰਖਿਉਸ ਤੇ ਅਰਦਾਸ ਕੀਤੀ : ਗਰੀਬ ਨਿਵਾਜ ਤੇਰਾ ਦਰਸ ਕੀਤਾ ਹੈ ਮੇਰਾ ਜਨਮ ਮਰਨ ਕਟੀਐ ਜੀ, ਬਚਨ ਹੋਆ :

"ਤੂੰ ਤਾਂ ਅਜੇ ਬਾਲਕ ਹੈ ਤੈਨੂੰ ਇਹ ਬੁਧਿ ਕਿਥੋਂ ਪ੍ਰਾਪਤ ਹੋਈ ਹੈ ?" ਤਾਂ ਉਸ ਆਖਿਆ ਜੀ ਸਾਡੇ ਪਿੰਡ ਵਿਚ ਮੁਗ਼ਲ ਆਨਿ ਉਤਰੇ ਸਨ। ਨਾਲੇ ਉਨ੍ਹਾਂ ਕੱਚੀਆਂ ਖੇਤੀਆਂ ਵਢ ਲਈਆਂ ਨਾਲੇ ਪੱਕੀਆਂ ਨਾਲੇ ਡੱਡਰੀਆਂ। ਤਾਂ ਮੇਰੇ ਮਨ ਵਿਚ ਆਈ ਜੋ ਏਨਾਂ ਡਾਢਿਆਂ ਦਾ ਹੱਥ ਕਿਸੇ ਨਹੀਂ ਫੜਿਆ ਤਾਂ ਜਮਾਂ ਦਾ ਹੱਥ ਕਿਸ ਫੜਨਾ ਹੈ।

ਬਾਬੇ ਦਾ ਬਚਨ ਹੋਆ, ਤੂੰ ਤਾਂ ਬਾਲਕ ਨਹੀਂ ਤੇਰੀ ਤਾਂ ਬੁੱਢਿਆਂ ਕੀ ਜੈਸੀ ਮਤਿ ਹੈ। ਤੂੰ ਤਾਂ ਬੁੱਢਾ ਹੈਂ। ਇਕ ਮਨ ਹੋਇਕੈ ਵਾਹਿਗੁਰੂ ਦਾ ਨਾਮ ਧਿਆਵੇਂਗਾ ਤਾਂ ਤੇਰਾ ਕਲਿਆਨ ਹੋਵੇਗਾ। ਨਾਮ ਇਕਾਗਰ ਮਨ ਜਪਿਆ ਕਲਿਆਨ ਕਰਦਾ ਹੈ। ਆਰਜਾ ਭੀ ਵਧੇਗੀ।

ਗੁਰੂ ਨਾਨਕ ਦੇਵ ਜੀ ਨੇ ਇਹ ਵਰ ਵੀ ਦਿੱਤਾ ਸੀ ਕਿ ਕਦੇ ਤੇਰੇ ਤੋਂ ਉਹਲੇ ਨ ਹੋਸਾਂ। ਜਿਥੈ ਮੈਂ ਹੋਵਾਂਗਾ ਤੂੰ ਮੈਨੂੰ ਪਛਾਣ ਲਵੇਂਗਾ।

ਤੇ ਇਸਦਾ ਪ੍ਰਮਾਣ ਮਿਲਿਆ ਜਦੋਂ ਗੁਰੂ ਅੰਗਦ ਦੇਵ ਜੀ ਨੇ ਕਰਤਾਰਪੁਰ ਛੱਡਕੇ ਮਾਈ ਵਿਰਾਈ ਦੇ ਅਗਿਆਤ-ਵਾਸ ਕਰ ਲਿਆ ਸੀ। ਬਾਬਾ ਬੁੱਢਾ ਜੀ ਨੇ ਜਾ ਲੱਭਿਆ ਤਾਂ ਉਨ੍ਹਾਂ ਬਲਵੰਡ ਨੂੰ ਕਿਹਾ ਰਬਾਬ ਵਜਾਏ ਸ਼ਬਦ ਗਾਉ ਆਪਣੇ ਆਪ ਨਾਨਕ ਰੂਪੀ ਸ਼ਬਦ ਆਵਾਜ਼ ਰਾਹੀਂ ਬਾਹਰ ਆ ਜਾਣਗੇ ਤੇ ਜਦ ਸ਼ਬਦ ਗਾਇਆ ਗਿਆ ਤਾਂ ਗੁਰੂ ਅੰਗਦ ਦੇਵ

ਜੀ ਬੰਦ ਕਮਰੇ ਚੋਂ ਬਾਹਰ ਆ ਗਏ।

ਬਾਬਾ ਬੁੱਢਾ ਜੀ ਦਾ ਜਨਮ ਭਾਈ ਸੰਘਾ ਰੰਧਾਵੇ ਦੇ ਘਰ ਮਾਤਾ ਗੋਰਾਂ ਦੀ ਕੁੱਖੋਂ 7 ਕੱਤਕ ਸੰਮਤ 1563 ਨੂੰ ਕਥੂ ਨੰਗਲ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਬਾਬਾ ਬੁੱਢਾ ਜੀ ਨੇ ਗੁਰੂ ਘਰ ਵਿਚ ਵੱਡਾ ਮਾਨ ਪਾਇਆ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਗੁਰੂ ਜੀ ਦੇ ਚਰਨ ਪਕੜੇ ਤਾਂ ਵੇਖ ਲਓ ਆਖ਼ਰੀ ਸਵਾਸਾਂ ਤਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹੱਥੋਂ ਸਸਕਾਰ ਹੋਇਆ।

ਭਾਵੇਂ ਜੋਤ ਬਦਲਦੀ ਗਈ ਗੁਰੂ ਦੀ ਦੇਖ 'ਚ ਪਰ ਗੁਰੂ ਤਾਂ ਬਾਬਾ ਬੁੱਢਾ ਜੀ ਨੂੰ ਪ੍ਰਤੱਖ ਹਰ ਰੂਪ 'ਚ ਨਜ਼ਰ ਆਂਦੇ ਰਹੇ। ਕਿਉਂਕਿ ਗੁਰੂ ਤੋਂ ਪਹਿਲੇ ਹੀ ਵਰ ਲੈ ਲਿਆ ਸੀ "ਤੈਥੋਂ ਕਦੇ ਉਹਲੇ ਨਾ ਹੋਸਾਂ"

ਜਦ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਬਣ ਰਹੀ ਸੀ ਤਾਂ ਕਿਸੇ ਮਜ਼ਦੂਰ ਮਿਸਤਰੀ ਦਾ ਰੱਤਾ ਵੀ ਸਹਿਯੋਗ ਮਹਾਰਾਜ ਨੇ ਨਾ ਲਿਆ ਬਲਕਿ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਨੂੰ ਇੱਟਾਂ ਫੜਾਉਣ ਦੀ ਸੇਵਾ, ਭਾਈ ਗੁਰਦਾਸ ਜੀ ਨੂੰ ਮਸਾਲਾ ਤਿਆਰ ਕਰਨ ਦੀ ਤੇ ਖ਼ੁਦ ਉਸਾਰੀ ਮਹਾਰਾਜ ਆਪ ਕਰਦੇ। ਕੋਈ ਵਿਰਲਾ ਹੀ ਐਸਾ ਸਿਖ ਹੋਵੇਗਾ ਜਿਸ ਬਾਬਾ ਬੁੱਢਾ ਜੀ ਵਰਗੀ ਸੇਵਾ ਕੀਤੀ ਹੋਵੇ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਬਾ ਬੁੱਢਾ ਜੀ ਨੂੰ ਹੀ ਇਥੇ ਵੀ ਵਡਿਆਈ ਦੇਣਾ ਚਾਹੁੰਦੇ ਸਨ। ਭਲਾ ਦੀਨ ਦੁਨੀਆਂ ਦੇ ਮਾਲਕ, ਦੋ ਜਹਾਨ ਦੇ ਵਾਲੀ ਜਿਨ੍ਹਾਂ ਦੇ ਦਰ 'ਤੇ ਆਇਆ ਕਦੀ ਕੋਈ ਖ਼ਾਲੀ ਨਹੀਂ ਗਿਆ। ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਵਿਖੇ ਸੁਨਿਆਰੇ ਦੀ ਬੁਢੀ ਤ੍ਰੀਮਤ ਨੂੰ ਪਿਆਰ ਨਾਲ ਸੀਸ ਝੁਕਾ ਕੇ ਹੱਥ ਜੋੜਨ 'ਤੇ ਇਕ ਦੀ ਥਾਂ ਦੋ ਪੁੱਤਰ ਬਖ਼ਸ਼ੇ। ਬੁੱਢੀ ਔਰਤ ਨੂੰ ਮਾਂ ਬਣਾ ਦਿੱਤਾ। ਦੁਨੀਆਂ ਤਾਂ ਉਸ ਵਕਤ ਵਾਹਿਗੁਰੂ ਵਾਹਿਗੁਰੂ ਕਹਿੰਦੀ ਨਹੀਂ ਸੀ ਥਕਦੀ ਤੇ ਅਜ ਤਕ ਉਸ ਖ਼ਾਨਦਾਨ ਨੂੰ ਮਾਈ ਪੋਤ੍ਰੇ ਕਹਿ ਕੇ ਯਾਦ ਕੀਤਾ ਜਾਂਦਾ ਹੈ।

ਗੁਰੂ ਰਾਮਦਾਸ ਜੀ ਕੋਲ ਵੀ ਤਾਂ ਇਕ ਬੁੱਢਾ ਜੋੜਾ ਆਇਆ ਸੀ ਤੇ ਅੱਖਾਂ 'ਚੋਂ ਅੱਥਰੂ ਛਮਾ ਛਮ ਵਗਾ ਸਤਿਗੁਰਾਂ ਦੇ ਚਰਨ ਹੀ ਧੋ ਛੱਡੇ ਸਨ ਤੇ ਇਕ ਪੁੱਤਰ ਦੀ ਦਾਤ ਮੰਗੀ ਸੀ ਤਾਂ ਮਹਾਰਾਜ ਨੇ ਕਿਹਾ ਤੁਹਾਡੇ ਭਾਗਾਂ ਵਿਚ ਔਲਾਦ ਨਹੀਂ ਲਿਖੀ। ਮੇਰੇ ਸੋਹਣੇ ਮਾਲਕ ਸਾਹਿਬ ਜੀ, ਤਦੇ ਤਾਂ ਤੁਹਾਡੇ ਚਰਨਾਂ 'ਚ ਆਏ ਹਾਂ। ਮੇਹਰ ਕਰੋ ਦਾਤਾ ਜੀ, ਤੁਹਾਡੇ ਘਰ ਕੋਈ ਥੁੜ ਹੈ ਤੇ ਮੁੜ ਮੁੜ ਮਹਾਰਾਜ ਦੇ ਪੈਰਾਂ 'ਤੇ ਡਿਗ ਜਾਂਦੇ। ਤੇ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਨੇ ਕਹਿਆ ਬੀਬੀ ਸਾਡੇ ਚਾਰ ਪੁੱਤਰ ਸਨ ਪਰ ਇਕ ਤੁਹਾਨੂੰ ਦੇ ਦਿੰਦੇ ਹਾਂ ਤੇ ਵੇਖ ਲਓ ਮਹਾਰਾਜ ਦੀ ਦਇਆਲਤਾ ਤੇ ਉਸ ਬੁੱਢੇ ਤ੍ਰੀਮਤ ਖਾਵੰਦ ਦੇ ਘਰ ਪੁੱਤਰ ਹੋਇਆ ਜਿਸ ਦਾ ਨਾਮ ਉਨ੍ਹਾਂ ਭਗਤੂ ਰੱਖਿਆ ਤੇ ਗੁਰੂ ਮਹਾਰਾਜ ਦੇ ਚੌਥਾ ਪੁੱਤਰ ਨਹੀਂ ਹੋਇਆ।

ਤੇ ਮਹਾਰਾਜ ਆਪਣੇ ਭਗਤਾਂ ਨੂੰ ਵਡਿਆਈ ਦਿਵਾ ਆਪ ਪਿਛੇ ਹੋ ਜਾਂਦੇ ਹਨ।

ਤੇ ਮਾਤਾ ਗੰਗਾ ਜੀ ਨੇ ਅਗਲੇ ਦਿਨ ਹੀ ਸਵੇਰੇ ਸਵੇਰੇ ਉਠ ਅਨੇਕ ਰਸ ਭਿੰਨੇ ਪਕਵਾਨ ਪਕਵਾਏ। ਮਿਠਾਈਆਂ ਦੇ ਥਾਲ, ਫਲਾਂ ਦੀਆਂ ਟੋਕਰੀਆਂ ਤੇ ਕੁਝ ਬੀਬੀਆਂ ਸੰਗਤਾਂ ਜਿਹੜੀਆਂ ਵਾਹਿਗੁਰੂ ਦਾ ਰਸ ਮਾਨਣ ਵਾਲੀਆਂ ਸਨ, ਨੂੰ ਨਾਲ ਲੈ ਬਾਬਾ ਬੁੱਢਾ ਜੀ ਕੋਲ ਬੀੜ ਸਾਹਿਬ ਲਈ ਚਾਲੇ ਪਾ ਦਿੱਤੇ।

ਯੱਕੇ, ਰੱਥ ਤੇ ਗੱਡਿਆਂ ਦੀ ਧੂੜ ਦੂਰੋਂ ਹੀ ਵੇਖ ਬਾਬਾ ਬੁੱਢਾ ਜੀ ਨੇ ਕਿਹਾ ਇਹ ਕਿਸ ਨੂੰ ਭਾਜੜ ਪਈ ਹੈ ਜੋ ਇਸ ਤਰ੍ਹਾਂ ਧੂੜ ਉਡਾ ਗੱਡਿਆਂ ਨੂੰ ਭਜਾ ਰਹੇ ਹਨ।

ਜਦ ਮਾਤਾ ਗੰਗਾ ਜੀ ਦਾ ਕਾਫਲਾ ਪਿੰਡ ਪੁੱਜਿਆ ਤਾਂ ਬਾਬਾ ਬੁੱਢਾ ਜੀ ਦਾ ਪ੍ਰਤਿਕਰਮ ਸੁਣ ਕੇ ਉਹ ਬਿਨਾਂ ਕੁਝ ਕਹੇ ਕੁਝ ਚਿਰ ਬੈਠ ਮਿਠਾਈਆਂ ਖਾਣਾ ਨਜ਼ਰ ਕਰ ਵਾਪਸ ਆ ਗਏ ਤੇ ਮਨ ਵਿਚ ਇੰਜ ਲਗਾ ਜਿਵੇਂ ਕਿਸੇ ਇਕਾਂਤ ਵਿਚ ਬੈਠੇ ਤਪੱਸਵੀ ਨੂੰ ਉਨ੍ਹਾਂ ਵਿਘਨ ਪਾ ਤੰਗ ਕੀਤਾ ਹੋਵੇ। ਆ ਸਾਰੀ ਗੱਲ ਜਦ ਮਹਾਰਾਜ ਨੂੰ ਦੱਸੀ ਤਾਂ ਮਹਾਰਾਜ ਨੇ ਕਿਹਾ - ਤੁਹਾਨੂੰ ਨਹੀਂ ਸੀ ਇੰਝ ਕਰਨਾ ਚਾਹੀਦਾ। ਤੁਸੀਂ ਤਾਂ ਵਰ ਲੈਣ ਗਏ ਸੀ। ਇਕੱਲੇ ਜਾਓ, ਹੱਥੀ ਪ੍ਰਸ਼ਾਦਾ ਤਿਆਰ ਕਰੋ। ਪੈਦਲ ਜਾ ਕੇ ਆਪ ਸਾਹਮਣੇ ਬਿਠਾ ਪੱਖੀ ਚਲ ਕੇ ਵਾਹਿਗੁਰੂ ਵਾਹਿਗੁਰੂ ਕਰ ਖਾਣਾ ਉਨ੍ਹਾਂ ਨੂੰ ਪਰੋਸੋ। ਤੇ ਜਦ ਪ੍ਰਸ਼ਾਦਾ ਛਕ ਰਹੇ ਹੋਣ ਤਾਂ ਮਨ ਦੀ ਗੱਲ ਮਨ ਨਾਲ ਹੀ ਕਰ ਉਨ੍ਹਾਂ ਦੇ ਗੁਣ ਗਾਓ। ਤੁਹਾਡੀ ਅਰਦਾਸ ਸੁਣੀ ਜਾਵੇਗੀ। ਜੇ ਉਹ ਖ਼ੁਸ਼ ਹੋ ਗਏ ਤਾਂ ਜੋ ਵਰ ਮੰਗੋਗੇ ਉਹ ਜ਼ਰੂਰ ਮਿਲੇਗਾ। ਵਾਹਿਗੁਰੂ ਦੇ ਘਰ ਤਾਂ ਹਲੀਮੀ ਹੀ ਸ਼ੋਭਦੀ ਹੈ।



ਮਾਤਾ ਗੰਗਾ ਜੀ ਨੇ ਅਗਲੇ ਦਿਨ ਇਸ ਤਰ੍ਹਾਂ ਹੀ ਕਰ ਬਾਬਾ ਬੁੱਢਾ ਜੀ ਤੋਂ ਲੱਖ ਲੱਖ ਅਸੀਸਾਂ ਲਿਤੀਆਂ ਤੇ ਖ਼ੁਸ਼ ਹੋ ਕੇ ਗੁਰੂ ਅਰਜਨ ਸਾਹਿਬ ਨੇ ਬਾਬਾ ਬੁੱਢਾ ਜੀ ਦੇ ਮੁਖ ਤੋਂ ਬੁਲਵਾਇਆ :

ਤੁਹਾਡੇ ਘਰ ਇਕ ਯੋਧਾ ਬਾਲਕ ਜਨਮ ਲਵੇਗਾ। ਸੰਤ ਵੀ ਹੋਵੇਗਾ ਤੇ ਸੂਰਮਾ ਵੀ। ਇਕ ਹੱਥ ਮਾਲਾ ਦੂਸਰੇ ਹੱਥ ਤਲਵਾਰ, ਬੇਸਹਾਰਿਆਂ ਦਾ ਆਸਰਾ ਹੋਵੇਗਾ। ਦੁਸ਼ਟਾਂ ਵੈਰੀਆਂ ਦਾ ਨਾਸ਼ ਇੰਜ ਕਰੇਗਾ ਜਿਵੇਂ ਮੁੱਕਾ ਮਾਰ ਹੁਣੇ ਹੀ ਮੈਂ ਗੰਡਾ ਭੰਨਿਆ ਸੀ। ਤੇ ਮਾਤਾ ਜੀ ਖ਼ੁਸ਼ੀ ਖ਼ੁਸ਼ੀ ਝੋਲੀਆਂ ਭਰ ਆਪਣੇ ਆਪਨੂੰ ਹਲਕਾ ਜਿਹਾ ਮਹਿਸੂਸ ਕਰ ਵਾਹਿਗੁਰੂ ਦਾ ਸ਼ੁਕਰ ਕਰਦਿਆਂ ਵਾਪਸ ਆ ਗਏ।

ਤੇ ਇੰਜ ਬਾਬਾ ਬੁੱਢਾ ਨੂੰ ਮਹਾਰਾਜ ਨੇ ਇਕ ਸਿੱਖ ਤੋਂ ਵਾਕਈ ਬਾਬਾ ਬੁੱਢਾ ਜੀ ਬਣਾ ਦਿੱਤਾ। (ਬਾਬਾ ਬੁੱਢਾ ਜੀ ਦੀ ਜੀਵਨੀ ਬਾਰੇ ਪੂਰੀ ਤਰ੍ਹਾਂ ਵਿਸਥਾਰ ਨਾਲ ਫਿਰ ਕਦੀ) ਬਾਬਾ ਬੁੱਢਾ ਜੀ ਨੇ ਅੰਤਿਮ ਸਮਾਂ ਪਿੰਡ ਰਮਦਾਸ ਵਿਖੇ ਗੁਜ਼ਾਰਿਆ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸੱਦ ਆਪਣੇ ਕੋਲ ਮਹਾਰਾਜ ਦੇ ਸਾਹਮਣੇ ਹੀ ਚੜ੍ਹਾਈ ਕਰ ਗਏ। 16 ਨਵੰਬਰ ਸੰਨ

1631 ਨੂੰ ਮਹਾਰਾਜ ਨੇ ਆਪਣੇ ਹੱਥੀਂ ਇੰਨ੍ਹਾਂ ਦਾ ਸਸਕਾਰ ਕੀਤਾ।

ਜਦ ਮਹਾਰਾਜ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮ੍ਰਿਤਕ ਸਰੀਰ ਨੂੰ ਹੱਥੀਂ ਚਿਖਾ 'ਤੇ ਰਖਿਆ ਤਾਂ ਮਹਾਰਾਜ ਜੀ ਦੇ ਨੈਣਾਂ ਚੋਂ ਨੀਰ ਦੇ ਦੋ ਮੋਤੀ ਛਲਕ ਆਏ।

*ਚਿਖਾ ਉਪਰ ਜਬ ਹੀ ਧਰੀ ਸਾਹਿਬ ਬੁੱਢੇ ਦੇਹਿ।*
*ਹਰਿਗੋਬਿੰਦ ਦੇ ਨੈਨ ਤੇ ਚਲਯੋ ਨੀਰ ਸਨੇਹ।*

ਤੇ ਮਾਤਾ ਗੰਗਾ ਜੀ ਜਦ ਮਾਂ ਬਣਨ ਵਾਲੇ ਸਨ ਤਾਂ ਹਰ ਪਾਸੇ ਇਕ ਦੂਜੇ ਨੂੰ ਵਧਾਈਆਂ ਪਰ ਪ੍ਰਿਥੀ ਚੰਦ ਨੂੰ ਲੱਗਾ ਜਿਵੇਂ ਰੇਤ ਦੇ ਤਪ ਰਹੇ ਕੜਾਹੇ ਵਿਚ ਕਿਸੇ ਉਸ ਨੂੰ ਸੁੱਟ ਦਿੱਤਾ ਹੋਵੇ। ਦਿਨ ਰਾਤ ਕੱਟਣੇ ਔਖੇ ਹੋ ਗਏ ਤੇ ਕਰਮੋ ਨੂੰ ਰਹਿ ਰਹਿ ਕੇ ਗ਼ਸ਼ਾਂ ਪੈਂਦੀਆਂ। ਪ੍ਰਿਥੀਆ ਪਾਣੀ ਦੇ ਛਿੱਟੇ ਮਾਰੇ ਪਰ ਇਹ ਸਿਰ ਬੰਨ੍ਹ ਮੰਜੀ ਦੇ ਪਾਵੇ ਨਾਲ ਆਪਣੇ ਆਪ ਨੂੰ ਮਾਰਦੀ ਤੇ ਕੋਸਦੀ।

ਖ਼ੈਰ, ਵਾਹਿਗੁਰੂ ਦੀ ਨੇਮ, ਮਹਾਰਾਜ ਨੂੰ ਤਿਲਕ ਲਗ ਗੁਰ ਗੱਦੀ ਵੀ ਮਿਲ ਗਈ ਤੇ ਪ੍ਰਿਥੀ ਚੰਦ ਨੇ ਔਹ ਕੁਝ ਕੀਤਾ ਜੋ ਉਹ ਕਰ ਸਕਦਾ ਸੀ। ਨੀਚ ਤੋਂ ਨੀਚ ਵੀ ਗੁਰੂ ਅਰਜਨ ਜੀ ਬਾਰੇ ਨਹੀਂ ਸੀ ਕਰ ਸਕਦਾ ਪਰ ਭਰਾ ਅੱਜ ਸੜ ਭੁੱਜ ਇਲਾਕੇ ਦੇ ਮਾਲ ਗੁਜ਼ਾਰ ਸੁਲਹੀ ਖ਼ਾਨ ਨਾਲ ਅੰਦਰੋਂ ਹੀ ਅੰਦਰ ਗੰਢ ਤੁਪ ਕਰ ਰਿਹਾ ਸੀ। ਹਰ ਇਕ ਅੱਗੇ ਆਪਣਾ ਰੋਣਾ ਰੋ ਇਹੀ ਕਹਿੰਦਾ ਮੇਰੇ ਨਾਲ ਅਨਿਆ ਹੋਇਆ ਹੈ। ਗੁਰਗੱਦੀ ਹੀ ਨਹੀਂ, ਮੈਨੂੰ ਜੱਦੀ ਜਾਇਦਾਦ ਤੋਂ ਵੀ ਬੇਦਖ਼ਲ ਕਰ ਦਿੱਤਾ ਹੈ। ਸੁਲਹੀ ਖ਼ਾਂ ਨੂੰ ਹੇਹਰ ਸੌਹਰੇ ਪਿੰਡ ਸੱਦ ਖੁਆ ਪਿਆ ਕੇ ਆਪਣੇ ਵਲ ਕਰ ਲਿਆ ਸੀ ਤੇ ਸੁਲਹੀ ਖ਼ਾਂ ਨੇ ਛਾਤੀ 'ਤੇ ਹੱਥ ਠੋਕ ਕਿਹਾ ਘਬਰਾ ਨਾ ਮੈਂ ਤੈਨੂੰ ਗੱਦੀ 'ਤੇ ਬਿਠਾਵਾਂਗਾ ਤੇ ਤੇਰੇ ਛੋਟੇ ਭਰਾ ਨੂੰ ਫੜ ਜੇਲ੍ਹ 'ਚ ਬੰਦ ਕਰ ਅੰਮ੍ਰਿਤਸਰ ਵਿਚ ਚੌਂਕੀ ਬਿਠਾ ਸਭ ਪਾਸੇ ਤੇਰੇ ਗੁਨ ਗੁਨਵਾ ਦਵਾਂਗਾ।

ਮਹਾਰਾਜ ਨੇ ਮਨ ਬਣਾ ਲਿਆ ਬਈ ਵਡਾਲੀ ਚਲਦੇ ਹਾਂ ਗੰਗਾ ਜੀ ਨੂੰ ਨਾਲ ਲਿਜਾ ਕੁਝ ਚਿਰ ਅਰਾਮ ਵੀ ਹੋ ਜਾਵੇਗਾ ਤੇ ਅੰਮ੍ਰਿਤਸਰ ਤੋਂ ਕਿਹੜਾ ਦੂਰ ਹੈ ਬਸ ਪਾਣੀ ਦੀ ਹੀ ਥੋੜ੍ਹੀ ਕਮੀ ਸੀ ਤੇ ਨਾਲ ਖੂਹ ਵੀ ਉਸਰਵਾ ਦੇਵਾਂਗੇ।

ਜਦ ਗੁਰਸਿੱਖਾਂ ਨੂੰ ਪਤਾ ਲਗਾ ਤਾਂ ਸਭ ਪਾਸੇ ਵਿਰਾਨੀ ਜਿਹੀ ਛਾ ਗਈ। ਸੰਗਤਾਂ ਸੋਚਣ ਲੱਗ ਪਈਆਂ ਸਾਡਾ ਕੀ ਬਣੇਗਾ। ਮਹਾਰਾਜ ਨੂੰ ਕਹੇ ਕੌਣ ? ਆਖ਼ਿਰ ਬਾਬਾ ਬੁੱਢਾ ਜੀ ਨੂੰ ਸੰਗਤਾਂ ਨੇ ਮਹਾਰਾਜ ਨੂੰ ਇਰਾਦਾ ਬਦਲਣ ਲਈ ਬੇਨਤੀ ਕੀਤੀ।

ਤੇ ਮਹਾਰਾਜ ਨੇ ਬੇਨਤੀ ਸੁਣ ਕਿਹਾ ਵਡਾਲੀ ਕਿਹੜਾ ਦੂਰ ਹੈ, ਅਸੀਂ ਜਲਦੀ ਹੀ ਵਾਪਸ ਆ ਜਾਵਾਂਗੇ। ਵਡਾਲੀ ਜਾਣਾ ਕੁਝ ਚਿਰ ਲਈ ਜ਼ਰੂਰੀ ਹੈ। ਉਥੇ ਪਾਣੀ ਦੀ ਥੁੜ ਹੈ। ਮਹਾਰਾਜ ਜਾਣੀ ਜਾਣ ਸੱਚੇ ਪਾਤਸ਼ਾਹ ਨੂੰ ਸਭ ਪਤਾ ਸੀ ਕਿ ਪ੍ਰਿਥੀ ਚੰਦ ਮੁਗ਼ਲਾਂ ਨਾਲ

ਦੋਸਤੀ ਕਰ ਰਿਹਾ ਹੈ। ਵੈਸੇ ਪ੍ਰਿਥੀ ਚੰਦ ਨੇ ਪੀਲੂ, ਕਾਨ੍ਹਾ ਤੇ ਛਜੂ ਨਾਲ ਵੀ ਜੋੜ ਤੋੜ ਕਰ ਰਖਿਆ ਸੀ। ਇਨ੍ਹਾਂ ਨੂੰ ਵੀ ਗ਼ੁੱਸਾ ਸੀ। ਬਾਣੀ ਇਨ੍ਹਾਂ ਦੀ ਜੁ ਨਹੀਂ ਸੀ ਚੜ੍ਹਾਈ ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ। ਮਹਾਰਾਜ ਵੀ ਬਹੁਤੀ ਦੇਰ ਨਹੀਂ ਸੀ ਰਹਿਣਾ ਚਾਹੁੰਦੇ। ਵਡਾਲੀ ਤੋਂ ਵਾਪਸ ਆ ਗੁਰੂ ਗ੍ਰੰਥ ਸਾਹਿਬ ਪੂਰਾ ਕਰਨਾ ਸੀ ਤੇ ਹਰਿਮੰਦਰ ਦੀ ਉਸਾਰੀ ਵੀ। ਬਾਬਾ ਬੁੱਢਾ ਜੀ ਤੇ ਸੰਗਤਾਂ ਨੂੰ ਧੀਰਜ ਦੇ ਮਹਾਰਾਜ ਕੁਝ ਸੰਗਤਾਂ ਤੇ ਗੰਗਾ ਜੀ ਨਾਲ ਵਡਾਲੀ ਚਲ ਪਏ।

ਤੇ ਉਧਰ ਪ੍ਰਿਥੀ ਚੰਦ ਕੁਝ ਕੁ ਆਪਣੇ ਸਾਥੀਆਂ ਜੋ ਕਿ ਸਿਰਫ਼ ਖਾਣ ਪੀਣ ਦੇ ਭੁੱਖੇ ਸਨ, ਨੂੰ ਨਾਲ ਲੈ ਰਾਜ ਦਰਬਾਰ ਲਾਹੌਰ ਚੁਗਲੀ ਕੀਤੀ। ਲਿਖਤ ਸ਼ਿਕਾਇਤ ਕੀਤੀ ਆਪਣੇ ਭਰਾ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਬਾਰੇ ਕਿ ਮੇਰਾ ਭਰਾ ਆਪਣੇ ਆਪ ਨੂੰ ਸੱਚਾ ਪਾਤਿਸ਼ਾਹ ਲੋਕਾਂ ਕੋਲੋਂ ਅਖਵਾਉਂਦਾ ਫਿਰਦਾ ਹੈ ਤੇ ਘੋੜੇ ਦੀ ਸਵਾਰੀ ਕਰਦਾ ਹੈ। ਇਹ ਤਾਂ ਬਾਦਸ਼ਾਹਾਂ ਦੇ ਸ਼ੌਕ ਨੇ, ਇਨ੍ਹਾਂ ਫ਼ਕੀਰਾਂ ਕੀ ਲੈਣਾ ਏ। ਇਕ ਸਰੋਵਰ ਵੀ ਬਣਵਾਇਆ ਹੈ ਜਿਸ ਬਾਰੇ ਲੋਕਾਂ ਨੂੰ ਝੂਠ ਹੀ ਦਿਲਾਸਾ ਦਿੱਤਾ ਜਾਂਦਾ ਹੈ।

*ਸੋਰਠਿ ਮਹਲਾ ੫ ਘਰੁ ੩ ॥*

*ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥*
*ਨਿਰਮਲ ਹੋਏ ਕਰਿ ਇਸਨਾਨਾ॥ ਗੁਰਿ ਪੂਰੈ ਕੀਨੇ ਦਾਨਾ॥ ੧॥*
*ਸਭਿ ਕੁਸਲ ਖੇਮ ਪ੍ਰਭਿ ਧਾਰੇ॥ ਸਹੀ ਸਲਾਮਤਿ ਸਭਿ ਥੋਕ ਉਬਾਰੇ॥*
*ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥*
*ਸਾਧਸੰਗਿ ਮਲੁ ਲਾਥੀ॥ ਪਾਰਬ੍ਰਹਮੁ ਭਇਓ ਸਾਥੀ॥*
*ਨਾਨਕ ਨਾਮੁ ਧਿਆਇਆ॥ ਆਦਿ ਪੁਰਖ ਪ੍ਰਭੁ ਪਾਇਆ॥*

(ਅੰਗ ੬੨੫)

ਭਲਾ ਇਸ਼ਨਾਨ ਕਰ ਕੇ ਪਾਪ ਲੱਥ ਸਕਦੇ ਹਨ। ਇਹ ਤਾਂ ਲੋਕਾਂ ਨੂੰ ਕਹਿੰਦਾ ਹੈ ਗੰਗਾ ਜਮਨਾ ਸਰਸਵਤੀ ਹਰਦੁਆਰ ਵਾਰਾਨਸੀ ਐਵੇਂ ਹੀ ਜਾਂਦੇ ਹੋ। ਹੋਰ ਤਾਂ ਹੋਰ ਇਕ ਸ਼ਹਿਰ ਵੀ ਅੰਮ੍ਰਿਤਸਰ ਵਸਾ ਲਿਆ ਹੈ, ਉਥੇ ਸਭ ਤੁਹਾਡੇ ਖ਼ਿਲਾਫ਼ ਸਾਜ਼ਸ਼ਾਂ ਹੀ ਰਚੀਆਂ ਜਾਣੀਆਂ ਹਨ। ਮੈਂ ਵੱਡਾ ਪੁੱਤਰ ਸਾਂ, ਧੋਖੇ ਨਾਲ ਮੇਰੇ ਕੋਲੋਂ ਗੱਦੀ ਖੋਹ ਲਈ ਹੈ। ਹੁਣ ਮੈਂ ਇਨਸਾਫ਼ ਲੈਣਾ ਹੈ ਸੱਚੀ ਸਰਕਾਰ ਕੋਲੋਂ। ਉਸ ਵਕਤ ਬੀਰਬਲ ਵਜ਼ੀਰ ਸੀ ਅਕਬਰ ਦਾ। ਬੀਰਬਲ ਕਹਿੰਦੇ ਹਨ ਬੜਾ ਵਿਦਵਾਨ ਸੀ (ਹਿੰਦੂ ਤਾਂ ਹੁਣ ਤਕ ਇਸਦੇ ਜੱਸ ਫ਼ਿਲਮਾਂ, ਕਹਾਣੀਆਂ ਤੇ ਡਰਾਮਿਆਂ 'ਚ ਗਾਂਦੇ ਹਨ) ਪਰ ਸੀ ਕੱਟੜ ਹਿੰਦੂ ਤੇ ਸਿੱਖਾਂ ਵਾਸਤੇ ਤਾਂ ਇਕ ਨੰਬਰ ਦਾ ਕਾਫ਼ਰ ਸੀ। ਪ੍ਰਿਥੀ ਚੰਦ ਵੀ ਇਸ ਦੇ ਮਗਰ ਮਗਰ ਹੀ ਤਲਵੇ ਚੱਟਣ ਫਿਰਦਾ ਰਿਹਾ। ਪਰ ਹੁੰਦਾ ਤਾਂ ਓਹ

ਹੈ ਜੋ ਵਾਹਿਗੁਰੂ ਨੂੰ ਮਨਜ਼ੂਰ ਹੁੰਦਾ ਹੈ।

✡✡✡✡✡

ਯੂਸਫਜ਼ਈਆ ਕੋਲੋਂ ਹਾਰ ਕੇ ਜੈਨਖ਼ਾਨ ਕੋਕਰ ਅਕਬਰ ਕੋਲ ਆਇਆ ਕਿ ਮਦਦ ਚਾਹੀਦੀ ਹੈ। ਬੀਰਬਲ ਨੂੰ ਨਿਯੁਕਤ ਕੀਤਾ ਅਕਬਰ ਬਾਦਸ਼ਾਹ ਨੇ ਕਿ ਜੈਨਖ਼ਾਨ ਦੇ ਨਾਲ ਬਲੋਚਸਤਾਨ ਫ਼ੌਜ ਲੈ ਕੇ ਚਲਾ ਜਾ। ਇਤਿਹਾਸ 'ਚ ਲਿਖਿਆ ਮਿਲਦਾ ਹੈ ਕਿ ਪਹਿਲਾਂ ਪਹਿਲਾਂ ਭੱਟਾਂ ਦਾ ਇੰਨਾ ਜ਼ੋਰ ਸੀ ਕਿ ਖੱਤਰੀਆਂ, ਬਾਣੀਆਂ ਤੇ ਅਰੋੜਿਆਂ ਦੇ ਵਿਵਾਹਾਂ ਵਿਚ ਸੌ ਸੌ ਪੰਜਾਹ ਪੰਜਾਹ ਭੱਟ ਆ ਧਰਨਾ ਮਾਰਦੇ ਕਿ ਜਾਵਾਂਗੇ ਤਦ ਹੀ ਜਦ ਤਕ ਬਾਦਸ਼ਾਹ ਵਲੋਂ ਉਨ੍ਹਾਂ ਦਾ ਚੁਕਾਵਾ ਜੋ ਮਿਥਿਆ ਹੁੰਦਾ ਸੀ ਮਿਲ ਜਾਂਦਾ ਜਾਂ ਮਿਲ ਜਾਵੇਗਾ। ਕੋਈ ਅੱਠ ਆਨੇ ਤੇ ਕੋਈ ਹੈਸੀਅਤ ਮੁਤਾਬਿਕ ਰੁਪਿਆ ਵੀ ਦੇ ਦੇਂਦੇ। ਜਾਣ ਤੋਂ ਪਹਿਲੇ ਬੀਰਬਲ ਨੇ ਇਕ ਦਿਨ ਬਾਦਸ਼ਾਹ ਨੂੰ ਖ਼ੁਸ਼ ਕਰ ਇਹ ਹੁਕਮ ਲੈ ਲਿਆ ਕਿ ਜੋ ਵੀ ਇੰਨ੍ਹਾਂ ਦੇ ਵਿਵਾਹ ਹੋਣ ਤਾਂ ਮੈਨੂੰ ਪੰਜ ਰੁਪਏ ਦੇਣ। ਇਹ ਬਾਦਸ਼ਾਹ ਅਕਬਰ ਨੂੰ ਮਰਾਸੀਆਂ ਵਾਂਗ ਚੁਟਕਲੇ ਜਾਂ ਹਾਜ਼ਰ ਜਵਾਬੀ ਦੇ ਕਾਰਨ ਚੰਗਾ ਲਗਦਾ ਸੀ ਸੋ ਬਾਦਸ਼ਾਹ ਨੇ ਹੁਕਮ ਜਾਰੀ ਕਰ ਦਿੱਤਾ।

ਤੇ ਜਦ ਬੀਰਬਲ ਫ਼ੌਜ ਸਮੇਤ ਸੰਮਤ 1626 ਨੂੰ ਬਲੋਚਿਸਤਾਨ ਜਾ ਰਿਹਾ ਸੀ ਤੇ ਬਿਆਸ ਪਾਰ ਕਰ ਗੋਇੰਦਵਾਲ ਵੀ ਆਇਆ ਤਾਂ ਗੁਰੂ ਜੀ ਪਾਸੋਂ ਵੀ ਚੁਕਾਵਾ (ਭੀਖ) ਮੰਗਣ ਲੱਗ ਪਿਆ। ਤਾਂ ਮਹਾਰਾਜ ਨੇ ਆਖਿਆ ਕਿ ਗੁਰੂ ਨਾਨਕ ਦੀ ਕ੍ਰਿਪਾ ਨਾਲ ਦੰਡ ਤਾਂ ਅਸਾਂ ਜਮਾਂ ਨੂੰ ਵੀ ਨਹੀਂ ਦੇਣਾ ਤੈਨੂੰ ਕਿਸ ਤਰ੍ਹਾਂ ਦੇ ਦੇਈਏ। ਪਰ ਦਿਆਲੂ ਕ੍ਰਿਪਾਲੂ ਮਹਾਰਾਜ ਕਹਿਣ ਲੱਗੇ ਪ੍ਰਸ਼ਾਦਿ ਲੰਗਰ ਤਿਆਰ ਹੈ। ਇਹ ਕਿਸੇ ਵਾਸਤੇ ਵੀ ਬੰਦ ਨਹੀਂ ਹੈ, ਭਾਵੇਂ ਕੋਈ ਵੀ ਆਣ ਖਾਵੇ। ਬੀਰਬਲ ਦੇ ਨਾਲ ਬੜੀ ਭਾਰੀ ਫ਼ੌਜ ਸੀ। ਉਹ ਸੋਚਣ ਲੱਗਾ ਕਿ ਇਹ ਇੰਨੀ ਫ਼ੌਜ ਨੂੰ ਕਿਵੇਂ ਰੋਟੀ ਪਾਣੀ ਛਕਾਉਣਗੇ। ਜੇ ਘਟ ਗਈ ਤਾਂ ਮੈਂ ਜ਼ਲੀਲ ਕਰਾਂਗਾ। ਪਰ ਸਾਰੀ ਫੌਜ ਰੱਜ ਰੱਜ ਕੇ ਲੰਗਰ ਛਕ ਗਈ ਅਤੇ ਗੁਰੂ ਕੇ ਸਿੱਖ ਦੁਬਾਰਾ ਦੁਬਾਰਾ ਪੰਗਤਾਂ 'ਚ ਅਵਾਜ਼ਾਂ ਮਾਰਨ ਹੋਰ ਪ੍ਰਸ਼ਾਦਾ ਚਾਵਲ ਦਾਲ। ਪਾਣੀ ਦੇ ਨਾਲ ਲੱਸੀ ਦਾ ਵੀ ਖੁੱਲ੍ਹਾ ਗੱਫਾ ਵਰਤਾਇਆ ਗਿਆ। ਇਹ ਸ਼ਰਮਿੰਦਾ ਹੋ ਅਗਲੇ ਦਿਨ ਫੇਰ ਖੱਤਰੀਆਂ ਸਰਦਾਰਾਂ ਦੀ ਚੁੱਕ 'ਚ ਆ ਕਹਿਣ ਲੱਗਾ ਕਿ ਤੁਹਾਡੇ ਕੋਲ ਪਾਰਸ ਹੈ (ਰਸਾਇਣ) ਉਹ ਦਿਓ ਤਾਂ ਮਹਾਰਾਜ ਨੇ ਕਿਹਾ :

*"ਔਰ ਰਸਾਇਨ ਕੂੜ ਸਭ ਨਾਮ ਰਸਾਇਨ ਸੱਚ"*

ਇਹ ਬੁੜ ਬੁੜ ਕਰਦਾ ਕਹਿਣ ਲੱਗਾ ਮੈਂ ਸਾਰਾ ਸ਼ਹਿਰ ਤਹਿਸ ਨਹਿਸ ਕਰ ਦਿਆਂਗਾ ਜੇ ਕਲ ਤਕ ਪਾਰਸ ਨਾ ਮਿਲਿਆ ਤੇ ਜ਼ੋਰ ਦਿਖਾਂਦਾ ਛਾਤੀ ਚੌੜੀ ਕਰ ਦਰਬਾਰ ਚੋਂ ਨਿਕਲ ਗਿਆ। ਮਹਾਰਾਜ ਨੇ ਕਿਹਾ ਵਾਪਸ ਆਏਗਾ ਤਦ ਹੀ ਨ। ਰਾਤ ਨੂੰ ਬਾਦਸ਼ਾਹ ਦਾ ਹੁਕਮ ਆ ਗਿਆ ਕਿ ਹੁਣੇ ਹੀ ਮੁਹਿੰਮ 'ਤੇ ਜਾਉ। ਰਾਤ ਨੂੰ ਹੀ ਜਾਣਾ ਪਿਆ। 1643 ਬਿ: ਨੂੰ ਸਿੰਧ ਮੁਲਕ ਦੇ ਜੰਗ ਵਿਚ ਭੱਖਰ ਸ਼ਹਿਰ ਯੂਸਫ ਜ਼ਈ ਪਠਾਨਾਂ ਹਥੋਂ ਮਾਰਿਆ ਗਿਆ।

ਕਹਿੰਦੇ ਹਨ ਕਿ ਇਤਿਹਾਸ ਵਿਚ ਹੀ ਲਿਖਿਆ ਨਹੀਂ ਮਿਲਦਾ ਬਲਕਿ ਹੋਇਆ ਹੀ ਇਸ ਤਰ੍ਹਾਂ ਸੀ ਕਿ ਜਦੋਂ ਵੀ ਸਤਿਗੁਰਾਂ ਇਸ ਧਰਤੀ 'ਤੇ ਪਹਿਲੀ ਕਿਲਕਾਰੀ ਸੁਣਾਈ, ਇਹ ਸਾਰਾ ਸੰਸਾਰ ਹੀ ਮਾਨੋ ਆਨੰਦ ਨਾਲ ਝੁੱਲਣ ਲੱਗ ਪਿਆ ਸੀ ਪਰ ਉਸ ਦਿਨ ਸ਼ੁਰੂ ਹਾੜ ਦਾ ਮਹੀਨਾ ਧਰਤੀ ਸਾਰੀ ਹੀ ਭੱਠੀ ਵਾਂਗ ਤਪ ਰਹੀ ਸੀ। ਆਕਾਸ਼ ਮਾਨੋ ਅੱਗ ਹੀ ਵਰ੍ਹਾ ਰਿਹਾ ਸੀ। ਪੰਛੀ ਤਾਂ ਆਲ੍ਹਣਿਆਂ ਵਿਚ ਬੈਠੇ ਚੁੰਜਾਂ ਖੋਲ੍ਹੀ ਆਪਣੇ ਬੱਚਿਆਂ ਨੂੰ ਆਪਣੇ ਪੈਰਾਂ ਥੱਲੇ ਜਿਵੇਂ ਮੌਤ ਤੋਂ ਬਚਾਉਣ ਦਾ ਉਪਰਾਲਾ ਕਰ ਰਹੇ ਹੋਣ। ਧਰਤੀ ਵਿਚੋਂ ਪਾਣੀ ਦੀ ਜਗ੍ਹਾ ਮਾਨੋ ਸੇਕ ਨਿਕਲ ਰਿਹਾ ਸੀ। ਤੇ ਲੋਕ ਵਾਹਿਗੁਰੂ ਅੱਗੇ ਅਰਦਾਸਾਂ ਕਰ ਕਰ ਕੇ ਮੀਂਹ ਜਾਂ ਹਨੇਰੀ ਮੰਗ ਰਹੇ ਹੋਣ।

ਤੇ ਅਚਾਨਕ ਝਖੜ ਚਲ ਪਿਆ। ਸੀਟੀਆਂ ਵਜਾ ਰਹੀ ਹਨੇਰੀ ਚਾਰੇ ਪਾਸੇ ਘੱਟਾ ਮਿੱਟੀ ਰੇਤ ਤੇ ਇਕ ਦਮ ਕਾਲੇ ਬੱਦਲ ਅਸਮਾਨ 'ਤੇ ਛਾ ਗਏ। ਬਿਜਲੀਆਂ ਚਮਕਣ ਲੱਗੀਆਂ, ਬੱਦਲ ਗੱਜਣ ਲੱਗੇ ਤੇ ਸੜ ਭੁਜ ਰਹੀ ਧਰਤੀ ਵੀ ਆਸਮਾਨ ਵੱਲ ਤੱਕ ਆਪਣੇ ਲਈ ਪਾਣੀ ਦੀ ਪੁਕਾਰ ਕਰਨ ਲੱਗ ਪਈ ਤੇ ਬਿਨਾਂ ਦੇਰ ਲਾਇਆਂ ਅਸਮਾਨ ਨੇ ਧਰਤੀ ਦੀ ਪਿਆਸ ਤਾਂ ਕੀ ਸਾਰੇ ਪਾਸੇ ਜਲ ਥੱਲ ਕਰ ਦਿੱਤੀ। ਇਹੋ ਧਰਤੀ ਜਿਹੜੀ ਇਕ ਦੋ ਬੂੰਦਾਂ ਨੂੰ ਵੀ ਤਰਸਦੀ ਸੀ ਹੁਣ ਕੁਝ ਮਿੰਟਾਂ 'ਚ ਹੀ ਗੋਤੇ ਖਾਣ ਲਗ ਪਈ।

ਦਰਅਸਲ ਮਾਤਾ ਗੰਗਾ ਜੀ ਮਾਂ ਬਣ ਗਏ ਸਨ ਤੇ ਗੁਰੂ ਅਰਜਨ ਪਾਤਸ਼ਾਹ ਨੇ ਪਹਿਲਾ ਸ਼ਬਦ ਇਹੋ ਉਚਾਰਿਆ :



*ਸਤਿਗੁਰ ਸਾਚੈ ਦੀਆ ਭੇਜ॥ ਚਿਰ ਜੀਵਨ ਉਪਜਿਆ ਸੰਜੋਗ॥*

(ਅੰਗ ੩੯੬)

ਸਾਰੇ ਵਡਾਲੀ ਸ਼ਹਿਰ ਵਿਚ ਹਰ ਹਿਰਦੇ ਨੂੰ ਠੰਡ ਪੈ ਗਈ ਸੀ। ਹਰ ਬੱਚਾ ਜਾਂ ਜਵਾਨ, ਤੀਵੀਂ ਜਾਂ ਪੁਰਖ ਉਸ ਵਾਹਿਗੁਰੂ ਦਾ ਸ਼ੁਕਰ ਕਰ ਰਿਹਾ ਸੀ।

ਤੇ ਜੇ ਕਰ ਰੋ ਰਿਹਾ ਸੀ ਤਾਂ ਪ੍ਰਿਥੀ ਚੰਦ ਤੇ ਮੰਜੀ 'ਤੇ ਡਿੱਗ ਡਿੱਗ ਪੈ ਰਹੀ ਸੀ ਕਰਮੋ। ਮਿਹਰਵਾਨ ਤਾਂ ਮਾਂ ਨੂੰ ਬਾਰ ਬਾਰ ਕਹਿ ਰਿਹਾ ਸੀ। ਤੁਸੀਂ ਮੈਨੂੰ ਝੂਠੇ ਵਾਅਦੇ ਕੀਤੇ ਕਿ ਤੈਨੂੰ ਗੁਰਗੱਦੀ ਮਿਲੇਗੀ। ਨ ਪਿਤਾ ਜੀ ਤੁਹਾਨੂੰ ਸਾਰੀ ਉਮਰ ਕੁਝ ਮਿਲਿਆ ਤੇ ਨਾ ਹੀ ਮੈਨੂੰ ਕੁਝ ਮਿਲਣਾ ਹੈ। ਅਸਲ ਗੁਰਗੱਦੀ ਦਾ ਮਾਲਕ ਤਾਂ ਆ ਗਿਆ ਹੈ। ਮੈਂ ਤਾਂ ਸੁਣਿਆ ਹੈ ਚਾਚਾ ਜੀ ਨੇ ਬੜੀਆਂ ਅਸੀਸਾਂ ਦਿੱਤੀਆਂ ਨੇ ਤੇ ਨਾਮ ਵੀ ਰੱਖ ਦਿੱਤਾ ਹੈ ਤੇ ਵੱਡੀਆਂ ਉਮਰਾਂ ਦੇ ਸ਼ਬਦ ਉਚਾਰੇ ਹਨ :

*ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ॥*

(ਅੰਗ ੮੦੭)

ਹੁਣ ਸਾਰਾ ਟੱਬਰ ਵਿਉਂਤਾਂ ਬਨਾਣ 'ਤੇ ਲੱਗ ਗਏ ਕਿ ਕਿਸ ਤਰ੍ਹਾਂ ਹਰਿਗੋਬਿੰਦ ਦਾ ਕੰਮ ਤਮਾਮ ਕੀਤਾ ਜਾਵੇ। ਪ੍ਰਿਥੀ ਚੰਦ ਨੇ ਕਿਹਾ ਜੇ ਮੈਂ ਇਸ ਗੁਰਗੱਦੀ ਦੇ ਮਾਲਕ ਨੂੰ ਖ਼ਤਮ ਨਾ ਕੀਤਾ ਤਾਂ ਮੇਰਾ ਨਾਮ ਪ੍ਰਿਥੀਆ ਨਹੀਂ। ਨਾਲੇ ਵੇਖ ਲਵਾਂਗਾ ਵਡੇ (ਪਰਤੱਖ ਹਰਿ) ਨੂੰ।

ਕਰਮੋ ਵੀ ਸੜੀ ਫੂਕੀ ਬੋਲੀ ਸਾਹਿਬਜ਼ਾਦਾ ਹਰਿਗੋਬਿੰਦ ਮੈਂ ਤਾਂ ਸੁਣਿਆ ਹੈ ਲੋਕ ਤਾਂ ਹੁਣੇ ਤੋਂ ਹੀ ਕਹਿਣ ਲੱਗ ਪਏ ਹਨ। ਦੀਨ ਦੁਨੀਆਂ ਦਾ ਮਾਲਕ ਹਰਿ ਗੋਬਿੰਦ

*ਜੇ ਪਿਤਾ ਹਰਿ ਹੈ ਤੇ ਪੁਤਰ ਹਰਿਗੋਬਿੰਦ ਆਪੇ ਹੀ ਹੋਇਆ।*

***

ਇਨ੍ਹਾਂ ਰੱਲ ਮਿਲ ਇਕ ਦਾਈ ਜਿਸ ਨੂੰ ਇਤਿਹਾਸ 'ਚ ਫੱਤੋ ਦਾਈ ਲਿਖਿਆ ਹੈ, ਕੁਝ ਰੁਪਿਆਂ ਦਾ ਲਾਲਚ ਦੇ ਕੇ ਉਸ ਨੂੰ ਵਾਹਿਗੁਰੂ ਜਿਹੇ ਛੋਟੇ ਹਰਿਗੋਬਿੰਦ ਨੂੰ ਮਾਰਨ ਵਾਸਤੇ ਤਿਆਰ ਕਰ ਲਿਆ। ਤੇ ਕਰਮੋ ਨੇ ਕਹਿੰਦੇ ਖੁਦ ਉਸ ਦੇ ਥਣਾਂ 'ਤੇ ਲੇਪ ਕੀਤਾ ਕਿ ਬੱਚੇ ਨੂੰ ਖਿਡਾਉਣ ਦੇ ਬਹਾਨੇ ਥਣਾਂ ਨੂੰ ਲਗਾ ਜ਼ਹਿਰ ਜਿਹੜਾ ਇਸ ਨੇ ਲਗਾਇਆ ਸੀ, ਥਣ ਮੂੰਹ 'ਚ ਪਾਏਗਾ ਤਾਂ ਹਰਿਗੋਬਿੰਦ ਖੁਦ ਹਰੀ ਕੋਲ ਪਹੁੰਚ ਜਾਏਗਾ। ਤੇ ਫਤੋ ਜਦ ਵਡਾਲੀ ਪਹੁੰਚੀ ਤਾਂ ਪੁਰਾਣੀ ਜਾਣ ਪਹਿਚਾਣ ਹੋਣ ਕਰਕੇ ਵਧਾਈਆਂ ਦੇਂਦੀ ਦੇਂਦੀ ਨੇ ਬੱਚੇ ਹਰਿਗੋਬਿੰਦ ਨੂੰ ਚੁੱਕ ਪਿਆਰ ਕੀਤਾ। ਇਕ ਤਰਫ ਲਿਜਾ ਜਦ ਆਪਣੇ ਥਣ ਹਰਿਗੋਬਿੰਦ ਦੇ ਮੂੰਹ ਨੂੰ ਲਗਾਵੇ ਤਾਂ ਮਹਾਰਾਜ ਉੱਚੀ ਉੱਚੀ ਰੋਣ ਲਗ ਪਏ। ਬਹੁਤਾ ਰੋਣਾ ਸੁਣ ਮਾਤਾ ਗੰਗਾ ਜੀ ਭੱਜੇ ਆਏ ਤਾਂ ਫਤੋ ਤੜਪਦੀ ਤੜਪਦੀ ਬੱਚਾ ਗੰਗਾ ਜੀ ਨੂੰ ਫੜਾ ਉਥੇ ਹੀ ਡਿਗ ਪਈ। ਦਰਅਸਲ ਜ਼ਹਿਰ ਇਤਨਾ ਤੇਜ਼ ਸੀ ਕਿ ਜ਼ਿਆਦਾ ਦੇਰ ਲਗਾ ਰਹਿਣ ਕਰ ਕੇ ਫਤੋ ਦੇ ਪ੍ਰਾਣ ਹੀ ਨਿਕਲ ਗਏ, ਪਰ ਮਰਦੀ ਮਰਦੀ ਦੱਸ ਗਈ ਕਿ ਮੈਨੂੰ ਮਾਫ਼ ਕਰ ਦਿਉ, ਮੈਂ ਲਾਲਚ ਵੱਸ ਕਰਮੋ ਤੇ ਪ੍ਰਿਥੀ ਚੰਦ ਦੇ ਕਹਿਣ 'ਤੇ ਇਸ ਬਾਲਕ ਨੂੰ ਮਾਰਨ ਵਾਸਤੇ ਆਈ ਸਾਂ।

ਇਹ ਗੱਲ ਜਦ ਮਹਾਰਾਜ ਨੂੰ ਪਤਾ ਲੱਗੀ ਤਾਂ ਮਹਾਰਾਜ ਗੁਰੂ ਅਰਜਨ ਦੇਵ ਜੀ ਮੰਦ ਮੰਦ ਮੁਸਕਰਾ ਪਏ ਤੇ ਵਾਹਿਗੁਰੂ ਦਾ ਸ਼ੁਕਰ ਕੀਤਾ।

ਗਉੜੀ ਮਹਲਾ ੫ ॥

*ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥*
*ਸਤਿਗੁਰਿ ਤੁਮਰੇ ਕਾਜ ਸਵਾਰੇ॥ ੧॥ ਰਹਾਉ॥*
*ਦੁਸਟ ਦੂਤ ਪਰਮੇਸਰਿ ਮਾਰੇ॥ ਜਨ ਕੀ ਪੈਜ ਰਖੀ ਕਰਤਾਰੇ॥*

(ਅੰਗ ੨੦੧)

ਜਦ ਟਿਕ ਕੇ ਧਾਮ ਅੰਦਰ ਬੈਠੋਗੇ ਵਾਹਿਗੁਰੂ ਦੇ ਪਿਆਰਿਓ ਤਾਂ ਸੱਚੇ ਗੁਰਾਂ ਨੇ ਤੁਹਾਡੇ ਕਾਰਜ ਸਭ ਆਪੇ ਕਰ ਦੇਣੇ ਹਨ। ਵਾਹਿਗੁਰੂ ਨੇ ਬਦਮਾਸ਼ਾਂ ਤੇ ਬਦਕਾਰੀਆਂ ਨੂੰ ਨਾਸ਼ ਕਰ

ਦਿੱਤਾ। ਆਪਣੇ ਸੇਵਕ ਦੀ ਇੱਜ਼ਤ ਵਾਹਿਗੁਰੂ ਆਪ ਬਚਾਂਦਾ ਹੈ।

ਗੁਰੂ ਅਰਜਨ ਪਾਤਿਸ਼ਾਹ ਨੇ ਖ਼ੁਸ਼ੀ ਵਿਚ ਛੋਟੇ ਬਾਲਕ ਨੂੰ ਹੱਥਾਂ 'ਚ ਚੁੱਕ ਚੁੰਮਿਆ ਤੇ ਸਿਰ 'ਤੇ ਹੱਥ ਫੇਰ ਵਾਹਿਗੁਰੂ ਵਾਹਿਗੁਰੂ ਉੱਚੀ ਉੱਚੀ ਉਚਾਰਿਆ। ਇਹ ਕੋਈ ਸਾਧਾਰਣ ਬਾਲਕ ਥੋੜ੍ਹਾ ਸੀ, ਇਹ ਤਾਂ ਪ੍ਰਮੇਸ਼ਰ ਦਾ ਹੀ ਤਾਂ ਰੂਪ ਸੀ, ਇਤਨਾ ਸੁੰਦਰ, ਇਤਨਾ ਖਿਲੰਦਰਾ ਕਿ ਕਹਿੰਦੇ ਨੇ ਮਹਾਰਾਜ ਜਦ ਛੋਟੀ ਜਿਹੀ ਹੱਥਾਂ ਦੀ ਮੁੱਠੀ ਬੰਦ ਕਰਦੇ ਸੀ ਤੇ ਇੰਜ ਕਸਕੇ ਝਪੀੜਦੇ ਸੀ ਕਿ ਕੋਈ ਮੁਸ਼ਕਿਲ ਹੀ ਹੱਥ ਫੜ ਖੋਲ੍ਹ ਸਕਦਾ ਸੀ। ਗੁਰੂ ਬਾਲਕ ਦਾ ਚੇਹਰਾ ਤਾਂ ਮਾਨੋਂ ਨੂਰ ਹੀ ਨੂਰ ਚਾਰੇ ਪਾਸੇ ਵਾਹਿਗੁਰੂ ਦੀ ਰਹਿਮਤ ਖਿਲਾਰ ਰਿਹਾ ਸੀ।

ਮਹਾਰਾਜ ਨੇ ਵਡਾਲੀ ਵਿਚ ਜਿਹੜਾ ਖੂਹ ਬਣਵਾਇਆ ਸੀ, ਵਡਾਲੀ ਵਾਲਿਆਂ ਵਾਸਤੇ ਖ਼ੁਸ਼ੀ ਤੇ ਖ਼ੁਸ਼ੀ ਚਾਰੇ ਪਾਸੇ ਖੁਸ਼ੀ ਸ਼ਾਂਤੀ, ਸੁਖ ਸੀ। ਜਿਸ ਨੂੰ ਵੀ ਕਿਸੇ ਚੀਜ਼ ਦੀ ਲੋੜ ਪਵੇ ਹਮੇਸ਼ਾ ਮਹਾਰਾਜ ਦੇ ਦਰ ਖੁੱਲ੍ਹੇ ਰਹਿੰਦੇ। ਕੱਪੜਾ ਲੱਤਾ, ਰੋਟੀ, ਘਿਉ, ਖੰਡ, ਦਾਲਾਂ ਅਕਸਰ ਜ਼ਰੂਰਤਮੰਦ ਆਪਣੀ ਜ਼ਰੂਰਤ ਇਥੋਂ ਪੂਰੀ ਕਰਦੇ। ਇਹ ਖੂਹ ਜਿਸ ਦਾ ਨਾਮ ਹੁਣ ਛੇਹਰਟਾ ਸਾਹਿਬ ਹੈ ਦਰਅਸਲ ਛੇ ਹਰਟਾਂ ਵਾਲਾ ਖੂਹ ਹੋਣ ਕਰਕੇ ਹੀ ਛੇਹਰਟਾ ਸਾਹਿਬ ਮਸ਼ਹੂਰ ਹੋ ਗਿਆ।

ਉਧਰ ਪ੍ਰਿਥੀਆ, ਕਰਮੋ ਇਨ੍ਹਾਂ ਦੀ ਚੋਰ ਮੰਡਲੀ ਜਿਹੜੇ ਇਨ੍ਹਾਂ ਦਾ ਸਾਥ ਦਿੰਦੇ ਸਨ। ਜਦੋਂ ਫਤੋ ਦਾਈ ਦੇ ਭੇਤ ਖੁਲ੍ਹ ਜਾਣ ਬਾਰੇ ਪਤਾ ਲੱਗਾ ਤਾਂ ਕਾਲੇ ਨਾਗ ਵਾਂਗੂ ਫੁੰਕਾਰੇ ਮਾਰਨ ਲਗੇ। ਇਨ੍ਹਾਂ ਦੀ ਗੰਡ ਤੁਪ ਸਿਰੇ ਨਾ ਚੜ੍ਹੀ। ਸਾਜ਼ਿਸ਼ ਫੇਲ ਹੋ ਗਈ ਸੀ। ਪਰ ਇਨ੍ਹਾਂ ਨੂੰ ਪਤਾ ਸੀ ਕਿ ਮਹਾਰਾਜ ਗੁਰੂ ਅਰਜਨ ਦੇਵ ਜੀ ਨੇ ਗੱਲ ਬਾਹਰ ਨਹੀਂ ਕਰਨੀ। ਉਹ ਤਾਂ ਸ਼ਾਂਤੀ ਦੇ ਪੁੰਜ ਸਨ। ਹਰ ਇਕ ਦੇ ਪੜਦੇ ਕੱਜਦੇ ਸਨ ਤੇ ਮੈਂ ਤਾਂ ਫਿਰ ਵੀ ਭਰਾ ਹਾਂ, ਪਰ ਮੈਂ ਹਾਰ ਨਹੀਂ ਮੰਨਣ ਵਾਲਾ। ਪਰ ਮਿਹਰਵਾਨ ਕਦੀ ਕਦੀ ਚਾਹੇ ਗੁਰੂ ਅਰਜਨ ਬਾਰੇ ਸੱਚ ਸੱਚ ਕਹਿ ਦੇਂਦਾ ਸੀ। ਮੈਂ ਇਸ ਤਰ੍ਹਾਂ ਤੁਹਾਡੇ ਨਾਲ ਰੱਲ ਕੇ ਪਾਪ ਨਹੀਂ ਕਰਨਾ। ਮੈਨੂੰ ਨਹੀਂ ਚਾਹੀਦੀ ਗੁਰਗੱਦੀ। ਇਸ ਤਰ੍ਹਾਂ ਮੈਂ ਨਰਕਾਂ ਦਾ ਭਾਗੀ ਨਹੀਂ ਬਣਨਾ ਤੇ ਕਰਮੋ ਨੇ ਕਿਹਾ ਦੂਰ ਹੋ ਜਾ ਸਾਥੋਂ, ਸਭ ਤੇਰੇ ਲਈ ਤਾਂ ਕਰ ਰਹੇ ਹਾਂ।

ਇਨ੍ਹਾਂ ਫਿਰ ਸਪੇਰਾ ਸਿਖਲਾ ਵਡਾਲੀ ਭੇਜਿਆ ਪਰ ਮਹਾਰਾਜ ਨੂੰ ਜਦ ਵਾਹਿਗੁਰੂ ਨੇ ਆਪ ਆਪਣੇ ਹੱਥਾਂ 'ਚ ਰਖਿਆ ਹੋਵੇ ਤਾਂ ਫਿਰ ਕਿਸਦੀ ਮਜਾਲ ਹੈ। ਸਪੇਰੇ ਨੇ ਕਹਿੰਦੇ ਪਿੜ ਬੰਨ੍ਹ ਬੀਨ ਵਜਾਈ ਤੇ ਐਸੇ ਢੰਗ ਨਾਲ ਸੱਪ ਛਡਿਆ ਕਿ ਸਿੱਧਾ ਬਾਲ ਗੁਰੂ ਹਰਿਗੋਬਿੰਦ ਵਲ ਜਾਵੇ ਤੇ ਹੋਇਆ ਵੀ ਐਸਾ ਕਿ ਸਿੱਧਾ ਸੱਪ ਗੁਰੂ ਬਾਲ ਵੱਲ ਧਾਇਆ ਪਰ ਸਤਿਗੁਰਾਂ ਨੇ ਸੱਪ ਨੂੰ ਸਿਰੀ ਤੋਂ ਫੜ ਦੋਹਾਂ ਹੱਥਾਂ ਨਾਲ ਇਸ ਤਰ੍ਹਾਂ ਖੇਡਣ ਲੱਗ ਪਏ ਜਿਸ ਤਰ੍ਹਾਂ ਬੱਚੇ ਖਿਡੌਣਿਆਂ ਨਾਲ ਖੇਡਦੇ ਹਨ। ਤੇ ਆਖ਼ਿਰ ਸ਼ਾਇਦ ਮੁਕਤੀ ਹੀ ਇਸ ਦੀ ਸਤਿਗੁਰਾਂ ਤੋਂ ਲਿਖੀ ਸੀ। ਭੀਚ ਭੀਚ ਕੇ ਫੇਰ ਫੇਰ ਕੇ ਉਥੇ ਹੀ ਢੇਰੀ ਕਰ ਦਿੱਤਾ।

*ਨਿਜ ਕਰ ਮੈਂ ਸ੍ਰੀ ਗੁਰੂ ਲਯੋ ਦਹੂੰ ਹਾਥ ਸੁਖ ਪਾਇ॥*

ਲਗਪਗ ਤਿੰਨ ਸਾਲ ਮਹਾਰਾਜ ਜੀ ਵਡਾਲੀ ਰਹੇ। ਤਾਂ ਫਿਰ ਜਦ ਵਾਪਸ ਅੰਮ੍ਰਿਤਸਰ ਆਏ ਤਾਂ ਸੰਗਤਾਂ ਕੀ ਮਾਈ, ਬਾਪ, ਬੱਚੇ, ਤੀਵੀਆਂ, ਮਰਦ ਸਭ ਬਹੁਤ ਹੀ ਵਿਆਕੁਲ ਹੋਏ ਤਾਂ ਮਹਾਰਾਜ ਨੇ ਧੀਰਜ ਦਿੱਤਾ ਕਿ ਵਡਾਲੀ ਤੋਂ ਅੰਮ੍ਰਿਤਸਰ ਕਿਹੜਾ ਦੂਰ ਹੈ ਤੁਸੀਂ ਅੰਮ੍ਰਿਤ ਵੇਲੇ ਤੁਰ ਅੰਮ੍ਰਿਤਸਰ ਪਵਿੱਤ੍ਰ ਸਰਵੋਰ ਇਸ਼ਨਾਨ ਕਰ ਕੇ ਦਿਨ ਚੜ੍ਹੇ ਹੀ ਵਾਪਸ ਵਡਾਲੀ ਪਰਤ ਸਕਦੇ ਹੋ।

✡✡✡

ਉਧਰ ਜਦ ਇਹ ਵੀ ਕਾਰਜ ਰਾਸ ਨ ਆਇਆ ਤਾਂ ਪ੍ਰਿਥੀ ਚੰਦ ਨੇ ਹੇਹਰ ਹੀ ਜਾ ਡੇਰਾ ਲਾਇਆ ਕਿ ਕਿਸ ਤਰ੍ਹਾਂ ਇਹ ਸਾਰਾ ਟੱਬਰ ਹੀ ਖ਼ਤਮ ਕੀਤਾ ਜਾਵੇ ਕਿਉਂਕਿ ਇਸ ਦੇ ਪਾਸ ਨਾ ਤਪ, ਨਾ ਹੱਠ, ਨਾ ਕੋਈ ਪੂਜਾ ਬਸ ਇਕੋ ਹੀ ਖ਼ਿਆਲ ਕਿ ਗੁਰਗੱਦੀ ਕਿਸੇ ਤਰ੍ਹਾਂ ਮਿਲ ਜਾਵੇ।

ਪਰ ਗੁਰੂ ਅਰਜਨ ਪਾਤਿਸ਼ਾਹ ਤਾਂ ਹਰ ਵਕਤ ਆਪਣੇ ਹੋਠਾਂ ਤੋਂ ਇਹ ਸ਼ਬਦ ਖ਼ੁਦ ਹੀ ਨਹੀਂ ਬਲਕਿ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਤੇ ਸਭ ਸੰਗਤਾਂ ਤੋਂ ਸੁਣ ਖ਼ੁਸ਼ ਹੁੰਦੇ :

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*
*ਕਲਿ ਕਲੇਸ ਤਨ ਮਾਹਿ ਮਿਟਾਵਉ॥*

..................

*ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥*

..................

*ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥*

..................

*ਪ੍ਰਭੂ ਕੈ ਸਿਮਰਨਿ ਭਉ ਨ ਬਿਆਪੈ॥*

..................

*ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥*

..................

ਵੈਸੇ ਵੀ ਪ੍ਰਿਥੀ ਚੰਦ ਕਰਮੋਂ ਜਪ ਹੀ ਨਹੀਂ ਸੀ ਸਕਦੇ ਕਿਉਕਿ ਪ੍ਰਭੂ ਦਾ ਸਿਮਰਨ ਬੜੀ ਔਖੀ ਗੱਲ ਹੈ। ਇਹ ਤਾਂ ਉਹੀ ਕਰ ਸਕਦਾ ਹੈ ਜਿਸ ਤੋਂ ਹਰੀ ਵਾਹਿਗੁਰੂ ਆਪ ਕਰਵਾਏ।

*ਸੇ ਸਿਮਰਹਿ ਜਿਨ ਆਪਿ ਸਿਮਰਾਏ॥*

ਹੁਣ ਪ੍ਰਿਥੀਏ ਨੂੰ ਕੌਣ ਸਮਝਾਏ ਤੂੰ ਜਿਨ੍ਹਾਂ ਵਾਸਤੇ ਕਰ ਰਿਹਾ ਹੈਂ ਇਥੇ ਤਾਂ ਤੇਰੇ ਬਰਾਬਰ ਤੇਰਾ ਸਾਥ ਦਿੰਦੇ ਪਏ ਨੇ ਪਰ ਤੇਰੇ ਭਰਾ ਦੇ ਬੋਲ ਜੋ ਕਿ ਪ੍ਰਮਾਤਮਾ ਵਾਂਗੂੰ ਸੱਚ ਨੇ ਤੈਨੂੰ ਤਾਂ ਸਾਫ ਕਹਿ ਰਹੇ ਨੇ। ਹਰੀ ਦਾ ਨਾਮ ਤਾਂ ਮੂਰਖਾ ਉਥੇ ਵੀ ਸਹਾਈ ਹੁੰਦਾ ਹੈ ਜਿਥੇ ਹੋਰ ਕੋਈ ਸਾਥ ਨਹੀਂ ਦਿੰਦਾ।

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥*

..................

ਪਰ ਇਹ ਤਾਂ ਦੂਜੀ ਹੀ ਵਿਉਂਤ ਬਣਾ ਰਿਹਾ ਸੀ। ਇਹ ਤਾਂ ਸ੍ਰੀ ਗੁਰੂ ਰਾਮਦਾਸ ਮਹਾਰਾਜ ਤੋਂ ਵੀ ਕਦੀ ਕੁਝ ਸਿਖ ਨ ਸਕਿਆ। ਵੇਖੋ ਤਿੰਨ ਸਾਹਿਬਜ਼ਾਦੇ ਸਨ ਮਹਾਰਾਜ ਦੇ। ਸਭ ਤੋਂ ਵੱਡਾ ਪ੍ਰਿਥੀ ਚੰਦ ਸੀ। ਇਹ ਸ਼ੁਰੂ ਤੋਂ ਹੀ ਅੜੀਅਲ ਅਤੇ ਲੋਭੀ ਕਿਸਮ ਦਾ ਇਨਸਾਨ ਸੀ। ਇਸ ਨੇ ਕਦੀ ਵੀ ਗੁਰ ਮਰਿਆਦਾ ਜਾਂ ਗੁਰੂ ਘਰ ਨਾਲ ਪਿਆਰ ਨਹੀਂ ਕੀਤਾ। ਮਹਾਰਾਜ ਗੁਰੂ ਰਾਮਦਾਸ ਜੀ ਨੇ ਬੜਾ ਸਮਝਾਉਣ ਦੀ ਕੋਸ਼ਿਸ਼ ਹਮੇਸ਼ਾ ਕੀਤੀ ਪਰ ਇਹ ਤਾਂ ਪਿਤਾ ਜੀ (ਸ੍ਰੀ ਗੁਰੂ ਰਾਮਦਾਸ ਜੀ) ਨਾਲ ਵੀ ਸਦਾ ਲੜਦਾ ਹੀ ਰਹਿੰਦਾ ਸੀ। ਹੋਰ ਤਾਂ ਹੋਰ ਭਾਈ ਬੁੱਢਾ ਜੀ, ਭਾਈ ਗੁਰਦਾਸ ਜੀ ਨੇ ਸਮਝਾਉਣਾ ਚਾਹਿਆ ਤਾਂ ਇਸ ਨੇ ਉਨ੍ਹਾਂ ਦੀ ਨਿਰਾਦਰੀ ਵੀ ਰੱਜ ਕੇ ਕੀਤੀ। ਇਸ ਨੇ ਤਾਂ ਗੁਰੂ ਘਰ ਦਾ ਧਨ ਹਰ ਚਾਲਾਕੀ ਨਾਲ ਭਾਵੇਂ ਗੁਰੂ ਜੀ ਨੂੰ ਮਾਰਨਾ ਹੀ ਨ ਪਵੇ, ਹਥਿਆਣ ਦੀ ਪੂਰੀ ਕੋਸ਼ਿਸ਼ ਕੀਤੀ ਤੇ ਇਕ ਦਿਨ ਗੁਰੂ ਜੀ ਨੇ ਝਗੜਿਆਂ ਤੋਂ ਤੰਗ ਆ ਕਹਿ ਹੀ ਦਿੱਤਾ :



*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥ ੧ ॥ ਰਹਾਉ॥*
*ਜਿਸ ਧਨੁ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ॥*

(ਅੰਗ ੧੨੦੦)

ਪਰ ਪ੍ਰਿਥੀ ਚੰਦ ਕਿਧਰੇ ਹੱਟਣ ਵਾਲਾ ਸੀ। ਇਸ ਨੇ ਸਭ ਪਾਸਿਉਂ ਹਾਰ ਕੇ ਆਖ਼ਿਰ ਸੁਲਹੀ ਖ਼ਾਂ ਨੂੰ ਜੋ ਕਿ ਇਕ ਪਠਾਨ ਅਹਿਲਕਾਰ ਸੀ, ਆਪਣੀ ਵਿਉਂਤ ਮੁਤਾਬਿਕ ਕਿ ਗੱਦੀ 'ਤੇ ਮੈਂ ਬੈਠ ਜਾਵਾਂਗਾ ਤੇ ਸਾਰਾ ਮਾਲ ਮਤਾ ਤੁਸੀਂ ਲੁੱਟ ਲਿਓ। ਇਹ ਮਨ 'ਚ ਸਾਰੀ ਅੱਗ ਦਬਾਈ ਬੈਠਾ ਕਿ ਖ਼ਬਰ ਪਹੁੰਚੀ ਕਿ ਸੁਲਹੀ ਖ਼ਾਂ ਫ਼ੌਜ ਸਮੇਤ ਹੇਹਰ ਪਿੰਡ ਆ ਚੁੱਕਾ ਹੈ। ਇਹ ਢੇਰਾਂ ਸੁਗਾਤ ਲੈ ਅੱਗੇ ਪਿੰਡੋਂ ਬਾਹਰ ਹੀ ਸਵਾਗਤ ਲਈ ਪਹੁੰਚ ਗਿਆ। ਸਾਰੀ ਰਾਤ ਨਾਚ ਗਾਣਾ ਇਥੋਂ ਤਕ ਕਿ ਦਾਰੂ ਦੇ ਦੌਰ ਵੀ ਚਲਦੇ ਰਹੇ। ਬਕਰੇ, ਕੁੱਕੜਾਂ ਦੀਆਂ ਤਾਂ ਜਾਨਾਂ ਹੀ ਪਤਾ ਨਹੀਂ ਉਸ ਰਾਤ ਕਿੰਨੀਆਂ ਇੰਨ੍ਹਾਂ ਪਾਪੀਆਂ ਨੇ ਕਸਾਈਆਂ ਹੱਥੋਂ ਕਢਵਾ ਸੁਟੀਆਂ ਸਨ।

***

ਇਧਰ ਅੰਮ੍ਰਿਤਸਰ ਜਦ ਕਿਸੇ ਸਿੱਖ ਰਾਤੋ ਰਾਤ ਆ ਖ਼ਬਰ ਦਿੱਤੀ ਤਾਂ ਕੁਝ ਸਿੱਖ ਮਹਾਰਾਜ ਗੁਰੂ ਅਰਜਨ ਪਾਤਿਸ਼ਾਹ ਕੋਲ ਆ ਹੱਥ ਜੋੜ ਕਹਿਣ ਲੱਗੇ: ਮਹਾਰਾਜ ਬੜਾ ਜ਼ਾਲਮ ਹੈ ਸੁਲਹੀ ਖ਼ਾਂ ਪਠਾਨ। ਉਹ ਕੱਲ ਤਕ ਅੰਮ੍ਰਿਤਸਰ ਚੜ੍ਹ ਆਵੇਗਾ ਤੇ ਪਾਤਿਸ਼ਾਹ ਆਪ ਕਿਉਂ ਨਾ ਇਕ ਚਿੱਠੀ ਕਿਸੇ ਸਿੱਖ ਹੱਥ ਭੇਜ ਦਿਉ ਕਿ ਅਸੀਂ ਤਾਂ ਭਗਤੀ ਕਰਨ ਵਾਲੇ ਹਾਂ, ਨਿਰਦੋਸ਼ ਹਾਂ।

*ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥* (ਅੰਗ ੩੭੧)

ਮਹਾਰਾਜ ਕਹਿਣ ਲੱਗੇ ਕਿ ਜਿਹੜਾ ਹੁਣ ਚੜ੍ਹ ਹੀ ਆਇਆ ਹੈ ਤੇ ਜ਼ਾਲਮ ਹੈ ਤਾਂ ਕਿਥੇ ਉਹ ਚਿੱਠੀ ਨਾਲ ਸਮਝੇਗਾ। ਤੁਸੀਂ ਵਾਹਿਗੁਰੂ ਦਾ ਜਾਪ ਕਰੋ। ਪਰ ਕੁਝ ਸਿੱਖ ਡਰਪੋਕ ਜਿਹੇ ਵੀ ਸਨ ਤੇ ਫਿਰ ਹੱਥ ਜੋੜ ਕਹਿਣ ਲੱਗੇ: ਤੁਹਾਡੇ ਪਾਸ ਦੀਨ ਦਿਆਲ ਇਹ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਸਿਆਣੇ ਬਜ਼ੁਰਗ ਹਨ, ਇਹਨਾਂ ਨੂੰ ਹੀ ਭੇਜ ਦਿਉ ਸ਼ਾਇਦ ਸਮਝਾਉਣ 'ਚ ਕਾਮਯਾਬ ਹੋ ਜਾਣ।

*ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ।*

ਤਾਂ ਮਹਾਰਾਜ ਹੱਸਦੇ ਹੋਏ ਕਹਿਣ ਲੱਗੇ: ਭਲੇ ਪੁਰਸ਼ੋ ਉਸ ਵਾਹਿਗੁਰੂ 'ਤੇ ਭਰੋਸਾ ਰਖੋ, ਸਿਮਰਨ ਕਰੋ, ਵਾਹਿਗੁਰੂ ਦਾ ਜਾਪ ਕਰੋ ਤੇ ਸਭ ਰੱਲ ਕੇ ਅਰਦਾਸ ਕਰੋ। ਮੈਂ ਵੀ ਉਸ ਅਕਾਲ ਪੁਰਖ ਦਾ ਧਿਆਨ ਧਰ ਕੇ ਜਾਪ ਕਰਦਾ ਹਾਂ। ਪਰ ਫਿਰ ਵੀ ਕੁਝ ਨੌਜਵਾਨ ਸਿੱਖ ਜਿਨ੍ਹਾਂ ਦੇ ਡੌਲੇ ਫੜਕਣ ਲੱਗ ਪਏ ਸਨ। ਜਾਪ ਦੇ ਨਾਲ਼ ਖ਼ੂਨ ਵੀ ਤਾਂ ਉਛਾਲਾ ਮਾਰਨ ਲਗ ਪਿਆ ਸੀ ਤਾਂ ਕਹਿਣ ਲੱਗੇ ਫਿਰ ਹਥਿਆਰ ਆਦਿ ਇਕੱਠੇ ਕਰ ਇਨ੍ਹਾਂ ਦਾ ਮੁਕਾਬਲਾ ਕੀਤਾ ਜਾਵੇ। ਸ਼ਹਿਰ ਦੇ ਚਾਰੇ ਪਾਸੇ ਅਸੀਂ ਪਹਿਰਾ ਦੇਵਾਂਗੇ ਤੇ ਮੁਕਾਬਲਾ ਕਰ ਭਜਾ ਦੇਵਾਂਗੇ ਜਾਂ ਸ਼ਹੀਦੀਆਂ ਪਾਵਾਂਗੇ।

*ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥*
*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥*

ਤੇ ਵਾਹਿਗੁਰੂ ਦਾ ਭਾਣਾ ਐਸਾ ਹੋਇਆ ਕਿ ਸੁਲਹੀ ਖਾਂ ਨੇ ਅੰਮ੍ਰਿਤਸਰ ਤਾਂ ਕੀ ਪਹੁੰਚਣਾ ਸੀ, ਵਾਹਿਗੁਰੂ ਦੇ ਹਕੁਮ ਨਾਲ ਕਾਲ ਨੇ ਪਹਿਲੇ ਹੀ ਸੁਲਹੀ ਖ਼ਾਂ ਦੀ ਦੇਹ ਅੱਗ ਨੂੰ ਘੋੜੇ ਸਣੇ ਚਬਾਉਣ ਲਈ ਹੁਕਮ ਦੇ ਛੱਡਿਆ।

ਹੋਇਆ ਇੰਜ ਕਿ ਰਾਤ ਨੂੰ ਖਾ ਪੀ ਕੇ ਸਵੇਰੇ ਸਵੇਰੇ ਜਦ ਜੰਗਲ ਪਾਣੀ ਲਈ ਸੁਲਹੀ ਖ਼ਾਂ ਘੋੜੇ 'ਤੇ ਚੜ੍ਹ ਜੰਗਲ ਵਲ ਜਾ ਰਿਹਾ ਸੀ ਤੇ ਪਿਛੇ ਕੁਝ ਕੁ ਸਿਪਾਹੀ ਵੀ ਸਨ ਪਰ ਰਸਤੇ 'ਚ ਹੀ ਪ੍ਰਿਥੀ ਚੰਦ ਨੇ ਆਪਣੀ ਸ਼ਾਹੂਕਾਰੀ ਦਿਖਾਉਣ ਖ਼ਾਤਿਰ, ਆਪਣਾ ਕਾਰੋਬਾਰ ਜੋ ਕਿ ਇਸ ਦੇ ਇੱਟਾਂ ਦੇ ਭੱਠੇ ਸਨ, ਚਾਅ ਚਾਅ 'ਚ ਨਾਲ ਨਾਲ ਘੋੜੇ ਦੇ ਬਰਾਬਰ ਤੁਰੀ ਜਾਂਦਾ

ਸੀ ਕਿ ਜਨਾਬ ਤੁਸੀਂ ਮੇਰੇ ਨਾਲ ਦੋਸਤੀ ਰਖੋਗੇ ਤਾਂ ਬਹੁਤ ਹੀ ਫ਼ਾਇਦਾ ਤੁਹਾਨੂੰ ਮੇਰੇ ਕੋਲੋਂ ਮਿਲਦਾ ਰਹੇਗਾ। ਤੇ ਰਾਤ ਦੇ ਖਾਧੇ ਕੁੱਕੜ, ਬਕਰਿਆਂ ਦੀਆਂ ਖੱਲਾਂ, ਇੱਧਰ ਉਧਰ ਖਿਲਰੀਆਂ ਪਈਆਂ ਵੇਖ, ਕਾਂ ਇੱਲਾਂ, ਗਿਰਝਾਂ ਮਾਸ ਨੋਚ ਰਹੀਆਂ ਸਨ ਤਾਂ ਘੋੜੇ ਤੇ ਆਦਮੀਆਂ ਦੀਆਂ ਟੱਪ ਟੱਪ ਦੀਆਂ ਆਵਾਜ਼ਾਂ ਨਾਲ ਇਧਰ ਉਧਰ ਉਡਣ ਲੱਗੀਆਂ ਤੇ ਘੋੜਾ ਸੁਲਹੀ ਖ਼ਾਨ ਦਾ ਤ੍ਰਬਕ ਕੇ ਭੱਜ ਉਠਿਆ ਤੇ ਸਹਾਮਣੇ ਭੱਠੇ 'ਚ ਜਾ ਵੜਿਆ। ਸੁਲਹੀ ਖ਼ਾਂ ਤਾਂ ਲਗਾਮ ਢਿੱਲੀ ਛੱਡ ਪ੍ਰਿਥੀ ਚੰਦ ਨਾਲ ਗੱਲਾਂ ਕਰਦਾ ਬੇ-ਧਿਆਨੇ ਹੀ ਘੋੜੇ 'ਤੇ ਅਸਵਾਰ ਸੀ। ਉਹ ਤਾਂ ਚੀਕਾਂ ਮਾਰਦਾ ਘੋੜੇ ਨੂੰ ਸੰਭਾਲਦਾ ਹੀ ਰਹਿ ਗਿਆ ਪਰ ਘੋੜਾ ਤਾਂ ਅੱਗ 'ਚ ਸਮਾ ਚੁੱਕਾ ਸੀ। ਲੱਖ ਯਤਨ ਕੀਤੇ ਸਿਪਾਹੀਆਂ ਨੇ ਪਰ ਸੁਲਹੀ ਖ਼ਾਂ ਨੂੰ ਮੌਤ ਕੋਲੋਂ ਬਚਾ ਨ ਸਕੇ।

ਦਰਅਸਲ ਜਦ ਭੱਠੇ ਨੂੰ ਇੱਟਾਂ ਪਕਾਉਣ ਵਾਸਤੇ ਅੱਗ ਦਿੱਤੀ ਜਾਂਦੀ ਹੈ ਤਾਂ ਉਪਰੋਂ ਮਣਾਂ ਮੂੰਹੀ ਮਿੱਟੀ ਪਾ ਢੱਕ ਦਿੱਤਾ ਜਾਂਦਾ ਹੈ ਤਾਂ ਕਿ ਸੇਕ ਜ਼ਾਇਆ ਨਾ ਜਾਵੇ ਪਰ ਮਿੱਟੀ ਦੇ ਥੱਲੇ ਭਿਆਨਕ ਅੱਗ ਬੱਲ ਰਹੀ ਹੁੰਦੀ ਹੈ ਜੋ ਕਿ ਨਜ਼ਰ ਤਾਂ ਨਹੀਂ ਆਉਂਦੀ ਪਰ ਦੇਖਣ ਨੂੰ ਮਿੱਟੀ ਹੀ ਮਿੱਟੀ ਨਜ਼ਰ ਆਉਂਦੀ ਹੈ ਜਿਸ ਤਰ੍ਹਾਂ ਕਿਸੇ ਮਿੱਟੀ ਦਾ ਢੇਰ ਲਾਇਆ ਹੋਵੇ। ਤੇ ਵੇਖ ਲਉ ਮੁਸਲਮਾਨਾਂ ਨੂੰ ਇਨ੍ਹਾਂ ਦਾ ਮਜ਼੍ਹਬ ਅੱਗ ਨਾਲ ਸਾੜਨਾ ਪਾਪ ਸਮਝਦਾ ਹੈ। ਇਹ ਤਾਂ ਜ਼ਮੀਨ 'ਚ ਦਬਾਂਦੇ ਹਨ। ਕਹਿੰਦੇ ਹਨ ਸਸਕਾਰ ਕਰਨ ਨਾਲ ਰੂਹ ਨਾਪਾਕ ਰਹਿ ਜਾਂਦੀ ਹੈ ਤਾਂ ਗੁਰੂ ਅਰਜਨ ਪਾਤਿਸ਼ਾਹ ਨੇ ਕਿਹਾ ਵੇਖ ਲਓ ਜਾਪ ਤਾਪ 'ਚ ਕਿੰਨਾ ਬਲ ਹੁੰਦਾ ਹੈ। ਪ੍ਰਭੂ ਵਾਹਿਗੁਰੂ ਦੇ ਸਿਮਰਨ ਨਾਲ ਮੌਤ ਵੀ ਪਾਪੀ ਨੂੰ ਨਹੀਂ ਬਖ਼ਸ਼ਦੀ। ਮਹਾਰਾਜ ਨੇ ਇਹ ਸ਼ਬਦ ਆਪਣੀ ਪਵਿੱਤ੍ਰ ਰਸਨਾ ਤੋਂ ਤਦ ਉਚਾਰਿਆ ਜਦ ਸੁਲਹੀ ਖ਼ਾਂ ਦੀ ਮੌਤ ਦੀ ਖ਼ਬਰ ਸਾਹਿਬਾਂ ਤਕ ਸਿੱਖਾਂ ਨੇ ਖ਼ੁਸ਼ੀ ਖ਼ੁਸ਼ੀ ਪਹੁੰਚਾਈ।



ਆਸਾ ਮਹਲਾ ੫ ॥

*ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥*
*ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥*

ਪਹਿਲਾਂ ਮੈਨੂੰ ਚਿੱਠੀ ਭੇਜਣ ਦੀ ਸਲਾਹ ਦਿੱਤੀ ਗਈ। ਦੂਜਾ ਮੈਨੂੰ ਮਸ਼ਵਰਾ ਦਿੱਤਾ ਗਿਆ ਕਿ ਰਾਜ਼ੀਨਾਮਾ ਕਰਨ ਲਈ ਦੋ ਆਦਮੀ ਭੇਜੇ ਜਾਣ।

*ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥*
*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥ ੧॥*

ਤੀਸਰੀ ਸਲਾਹ ਸੀ ਕਿ ਕੁਝ ਉਪਰਾਲਾ ਕੀਤਾ ਜਾਵੇ ਪ੍ਰੰਤੂ ਸਾਰਾ ਕੁਝ ਤਿਆਗ ਕੇ ਮੈਂ ਤੇਰੀ ਹੀ ਅਰਾਧਨਾ ਕੀਤੀ ਹੈ ਮੇਰੇ ਵਾਹਿਗੁਰੂ।

*ਮਹਾ ਅਨੰਦ ਅਚਿੰਤ ਸਹਜਾਇਆ॥*

*ਦੁਸਮਨ ਦੂਤ ਮੁਏ ਸੁਖੁ ਪਾਇਆ॥ ੧॥ ਰਹਾਉ॥*

ਕੁਦਰਤੀ ਤੌਰ ਤੇ ਮੈਂ ਹੁਣ ਪਰਮ ਪ੍ਰਸੰਨ ਹਾਂ ਅਤੇ ਬੇਫਿਕਰੀ ਵੀ ਕਿ ਵੈਰੀ ਤੇ ਦੁਸ਼ਟ ਮਰ ਗਏ ਹਨ ਅਤੇ ਮੈਨੂੰ ਸੁਖ ਪ੍ਰਾਪਤ ਹੋ ਗਿਆ ਹੈ। ਠਹਿਰਾਉ।

*ਸਤਿਗੁਰਿ ਮੋ ਕਉ ਦੀਆ ਉਪਦੇਸੁ॥*

*ਜੀਉ ਪਿੰਡੁ ਸਭੁ ਹਰਿ ਕਾ ਦੇਸੁ॥*

ਸੱਚੇ ਗੁਰਾਂ ਨੇ ਮੈਨੂੰ ਸਿੱਖ ਮੱਤ ਦਿੱਤੀ ਹੈ। ਮੇਰੀ ਆਤਮਾ ਦੇਹਿ ਤੇ ਸਾਰਾ ਸੰਸਾਰ ਹਰੀ ਦੀ ਮਲਕੀਅਤ ਹੈ।

*ਜੋ ਕਿਛੁ ਕਰੀ ਸੁ ਤੇਰਾ ਤਾਣੁ॥ ਤੂੰ ਮੇਰੀ ਓਟ ਤੂੰ ਹੈ ਦੀਬਾਣੁ॥ ੨॥*

ਜਿਹੜਾ ਮੈਂ ਕੁਝ ਕਰਦਾ ਹਾਂ ਉਹ ਤੇਰੇ ਹੀ ਬਲ ਦੇ ਜ਼ਰੀਏ ਹੈ। ਤੂੰ ਹੀ ਮੇਰੀ ਟੇਕ ਹੈਂ ਤੂੰਹੀ ਮੇਰੀ ਕਚਹਿਰੀ।

*ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ॥ ਆਨ ਨ ਬੀਆ ਤੇਰੀ ਸਮਸਰਿ॥*

ਤੈਨੂੰ ਛੱਡ ਕੇ ਕਿਸ ਦੇ ਕੋਲ ਜਾਵਾਂ?

ਹੋਰ ਕੋਈ ਦੂਸਰਾ ਤੇਰੇ ਬਰਾਬਰ ਦਾ ਨਹੀਂ। ਤੇਰਾ ਗੋਲਾ ਦਾਸ ਕੀਹਦੀ ਮੁਹਤਾਜੀ ਕਰੇ।



*ਤੇਰੇ ਸੇਵਕ ਕਉ ਕਿਸ ਕੀ ਕਾਣਿ॥*

*ਸਾਕਤੁ ਭੂਲਾ ਫਿਰੈ ਬੇਬਾਣਿ॥ ੩॥*

*ਤੇਰੀ ਵਡਿਆਈ ਕਹੀ ਨ ਜਾਇ॥*

*ਜਹ ਕਹ ਰਾਖਿ ਲੈਹਿ ਗਲਿ ਲਾਇ॥*

ਤੇਰੀ ਵਿਸ਼ਾਲਤਾ ਵਰਨਣ ਨਹੀਂ ਕੀਤੀ ਜਾ ਸਕਦੀ। ਆਪਣੀ ਛਾਤੀ ਨਾਲ ਲਾ ਕੇ ਤੂੰ ਪ੍ਰਭੂ ਹਰ ਥਾਂ ਮੇਰੀ ਰੱਖਿਆ ਕਰਦਾ ਹੈਂ।

*ਨਾਨਕ ਦਾਸ ਤੇਰੀ ਸਰਣਾਈ॥ ਪ੍ਰਭਿ ਰਾਖੀ ਪੈਜ ਵਜੀ ਵਾਧਾਈ॥ ੪॥ ੫॥*

(ਅੰਗ ੩੭੧)

ਅੰਮ੍ਰਿਤਸਰ ਆਉਣ 'ਤੇ ਕੁਝ ਦਿਨਾਂ ਬਾਅਦ ਹੀ ਮਹਾਰਾਜ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਚੇਚਕ ਨੇ ਘੇਰ ਲਿਆ। ਹਾਲਾਂਕਿ ਹਰ ਪਾਸੇ ਸਫ਼ਾਈ, ਖੁੱਲ੍ਹੇ ਵਾਤਾਵਰਨ ਵਿਚ ਰਹਿਣਾ, ਸ਼ਬਦ ਕੀਰਤਨ ਸਵੇਰੇ ਸ਼ਾਮ ਹੋਣਾ, ਇਥੋਂ ਤਕ ਕਿ ਹਰ ਘਰ ਦੇ ਸਿੱਖ ਦੀ ਜੀਭ ਤੇ ਮਨ 'ਚ ਹਰੀ ਦਾ ਨਾਮ, ਗ਼ਰੀਬ ਜਾਂ ਜ਼ਰੂਰਤਮੰਦ ਵਾਸਤੇ ਲੰਗਰ ਹਰ ਵਕਤ ਤਿਆਰ ਪਰ ਫੇਰ ਵੀ ਕਈ ਵਿਚ ਔਰਤਾਂ ਇਹੋ ਜਿਹੀਆਂ ਰਾਏ ਵੀ ਦੇਣ ਵਾਲੀਆਂ ਹੁੰਦੀਆਂ ਹਨ।

ਮਾਤਾ ਗੰਗਾ ਜੀ ਨੂੰ ਇਕ ਕਹਿਣ ਲੱਗ ਪਈ ਕਿ ਲਗਦਾ ਹੈ ਇਹ ਵੀ ਕੋਈ ਜਾਦੂ ਟੋਨਾ ਕਿਸੇ ਕੀਤਾ ਹੈ ਤੇ ਮਾਤਾ ਦੀ ਕਰੋਪੀ ਲਗਦੀ ਹੈ। ਮੈਂ ਤਾਂ ਕਹਿਨੀ ਹਾਂ ਸੀਤਲਾ ਮਾਤਾ ਜਾ ਕੇ ਪੂਜਾ ਕਰਵਾ ਦੇਣੀ ਚਾਹੀਦੀ ਹੈ, ਪਰ ਮਾਤਾ ਗੰਗਾ ਜੀ ਦੀਆਂ ਝਿੜਕਾਂ ਖਾ ਕੇ ਚੁੱਪ ਕਰ ਗਈ।

ਦਰਅਸਲ ਬੁਖ਼ਾਰ ਵੀ, ਫਿੰਨਸੀਆਂ, ਫਫੋਲੀਆਂ ਚੱਪੇ ਚੱਪੇ 'ਤੇ ਸਨ। ਇਹ ਚੇਚਕ ਦੀ ਹੀ ਨਿਸ਼ਾਨੀ ਸੀ, ਪਰ ਮਹਾਰਾਜ ਨੇ ਕਿਹਾ ਸਿਰਫ ਬਾਣੀ, ਵਾਹਿਗੁਰੂ ਦਾ ਹੀ ਜਾਪ ਕਰੋ ਤੇ ਵੇਖਦਿਆਂ ਵੇਖਦਿਆਂ ਐਸਾ ਹੀ ਹੋਇਆ। ਦਿਨਾਂ ਵਿਚ ਹੀ ਗੁਰੂ ਬਾਲ ਨਰੋਏ ਹੋ ਗਏ। ਪੰਚਮ ਪਾਤਸ਼ਾਹ ਨੇ ਸ਼ੁਕਰਾਨੇ ਵਜੋਂ ਸ਼ਬਦ ਉਚਾਰਿਆ :-

*ਨੇਤ੍ਰ ਪਰਗਾਸ ਕੀਆ ਗੁਰਦੇਵ॥ ਭਰਮ ਗਏ ਪੂਰਨ ਭਈ ਸੇਵ॥ ੧॥ ਰਹਾਉ॥*

*ਸੀਤਲਾ ਤੇ ਰਖਿਆ ਬਿਹਾਰੀ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ॥ ੧॥*

(ਅੰਗ ੨੦੦)

ਹੁਣ ਤਾਂ ਪ੍ਰਿਥੀ ਚੰਦ ਪਾਗਲਾਂ ਵਾਂਗੂੰ ਹਰ ਵਕਤ ਕਦੀ ਇਧਰ ਤੇ ਕਦੀ ਉਧਰ, ਕਦੀ ਅੰਮ੍ਰਿਤਸਰ ਕਦੇ ਹੇਹਰ, ਬਾਲ ਗੁਰੂ ਹਰਿਗੋਬਿੰਦ ਦਾ ਤਾਂ ਜਾਨੀ ਦੁਸ਼ਮਨ ਬਣ ਚੁੱਕਾ ਸੀ। ਇਸ ਵਾਰ ਉਸ ਬ੍ਰਾਹਮਣ ਹੀ ਖ਼ਰੀਦ ਲਿਆ ਜਿਹੜਾ ਮਹਾਰਾਜ ਦਾ ਖਿਡਾਵਾ ਸੀ। ਇਹ ਮਹਾਰਾਜ ਨੂੰ ਉਂਗਲ ਫੜ ਰੋਜ਼ ਖਿਡਾਂਦਾ। ਮਾਤਾ ਜੀ ਹਥੋਂ ਆਪ ਫੜ ਖਵਾਂਦਾ ਬਾਲਕ ਮਹਾਰਾਜ ਨੂੰ, ਪਰ ਜਿਹੜਾ ਲਾਲਚ ਹੁੰਦਾ ਏ ਨ ਨਾਮ ਦੇਵ ਕਹਿ ਰਹੇ ਹਨ ਲਾਲਚ ਦੇ ਵੱਡੇ ਤਰੰਗ ਇਕ ਰਸ ਗੂੰਜ ਰਹੇ ਹਨ ਤੇ ਬ੍ਰਾਹਮਣ ਵੀ ਫੱਸ ਗਿਆ।



*ਲੋਭ ਲਹਿਰ ਅਤਿ ਨੀਝਰ ਬਾਜੈ॥*

ਤੇ ਪ੍ਰਿਥੀ ਚੰਦ ਨੇ ਸਾਰੀ ਗੱਲ ਸਮਝਾ ਦਿੱਤੀ ਕਿ ਇਹ ਜ਼ਹਿਰ ਜਦ ਦਹੀਂ ਖਵਾਵੇ ਤਾਂ ਵਿਚ ਪਾ ਦੇਵੀਂ। ਅਗਲੇ ਦਿਨ ਜਦ ਉਹ ਦਹੀਂ 'ਚ ਜ਼ਹਿਰ ਪਾ ਕੇ ਦੇਣ ਲੱਗਾ ਤਾਂ ਬਾਲ ਹਰਿਗੋਬਿੰਦ ਦਹੀਂ ਮੂੰਹ 'ਚ ਹੀ ਨਾ ਪਾਵਨ ਤੇ ਹੱਥ ਨਾਲ ਦਹੀਂ ਪਾਸੇ ਕਰੀ ਜਾਵਨ। ਜਦ ਜ਼ੋਰ ਲਾ ਜ਼ਬਰਦਸਤੀ ਖਿਲਾਵਨ ਲੱਗਾ ਤਾਂ ਮਹਾਰਾਜ ਨੇ ਉੱਚੀ-ਉੱਚੀ ਰੋਣਾ ਸ਼ੁਰੂ ਕਰ ਦਿੱਤਾ। ਰੋਣ ਦੀ ਆਵਾਜ਼ ਸੁਣ ਮਾਤਾ ਜੀ ਨੇ ਭੱਜ ਕੇ ਬੱਚੇ ਨੂੰ ਆਪਣੀ ਗੋਦ 'ਚ ਲੈ ਲਿਆ। ਉਧਰੋਂ ਗੁਰੂ ਅਰਜਨ ਪਾਤਸ਼ਾਹ ਵੀ ਸ਼ੋਰ ਸੁਣ ਚਲੇ ਆਏ ਤਾਂ ਬ੍ਰਾਹਮਣ ਘਬਰਾ ਗਿਆ। ਹੱਥ ਕੰਬਣ ਲੱਗੇ ਤਾਂ ਮਹਾਰਾਜ ਨੇ ਦਹੀਂ ਫੜ ਆਪ ਵੀ ਖਵਾਉਣ ਦੀ ਕੋਸ਼ਿਸ਼ ਕੀਤੀ ਪਰ ਬਾਲ ਹਰੀ ਪਿਤਾ ਜੀ ਦਾ ਹੱਥ ਵੀ ਪਰੇ ਕਰੀ ਜਾਵੇ। ਪੰਡਿਤ ਬ੍ਰਾਹਮਣ ਦਾ ਸਰੀਰ ਪਸੀਨੇ ਪਸੀਨੇ ਵੇਖ ਕੇ ਸਾਰਾ ਮਾਜਰਾ ਸਮਝ ਗਏ ਤੇ ਕੋਲ ਖੜੇ ਕੁੱਤੇ ਨੂੰ ਦਹੀਂ ਪਾਇਆ ਤਾਂ ਖਾਂਦੇ ਹੀ ਕੁੱਤਾ ਮਰ ਗਿਆ ਪਰ ਧੰਨ ਗੁਰੂ ਅਰਜਨ ਦੇਵ, ਕੁੱਤੇ ਨੂੰ ਵੀ ਅਸੀਸ ਦਿੱਤੀ ਕਿ ਸਚ ਖੰਡ ਜਾਹ। ਤੇ ਬ੍ਰਾਹਮਣ ਇਤਨਾ ਡਰਿਆ ਕਿ ਵੇਖਦਿਆਂ-ਵੇਖਦਿਆਂ ਹੀ ਪੇਟ 'ਚ ਸੂਲ ਉਠਿਆ ਤੇ ਕੁੱਤੇ

ਨਾਲੋਂ ਵੀ ਭੈੜਾ ਤੜਫ ਤੜਫ ਕੇ ਮਰਿਆ। ਮਹਾਰਾਜ ਨੇ ਐਸੇ ਪਾਪੀ ਲਈ "ਦੁਸਟ" ਸ਼ਬਦ ਵਰਤਿਆ।

ਭੈਰਉ ਮਹਲਾ ੫ ॥

*ਲੇਪੁ ਨ ਲਾਗੋ ਤਿਲ ਕਾ ਮੂਲਿ ॥*
*ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥ ੧ ॥*
*ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥*
*ਪਾਪੀ ਮੂਆ ਗੁਰ ਪਰਤਾਪਿ ॥ ੧ ॥ ਰਹਾਉ ॥*
*ਅਪਣਾ ਖਸਮੁ ਜਨਿ ਆਪਿ ਧਿਆਇਆ ॥*
*ਇਆਣਾ ਪਾਪੀ ਓਹੁ ਆਪਿ ਪਚਾਇਆ ॥ ੨ ॥*
*ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ ॥*
*ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ ॥ ੩ ॥*
*ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥*
*ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥ ੪ ॥*

(ਅੰਗ ੧੧੩੭)



***

ਇਧਰ ਮਹਾਰਾਜ ਭਾਈ ਗੁਰਦਾਸ ਜੀ ਬਾਬਾ ਬੁੱਢਾ ਜੀ ਨਾਲ ਬਾਣੀ ਦੇ ਉੱਤੇ ਕੁਝ ਵਿਚਾਰ ਵਟਾਂਦਰਾ ਕਰਨ ਲਈ ਰਾਮ ਸਰ ਬੈਠੇ ਹੋਏ ਸਨ। (ਭਾਈ ਗੁਰਦਾਸ ਜੀ ਬਾਰੇ ਥੋੜ੍ਹਾ ਜਿਹਾ ਸੰਖੇਪ 'ਚ) ਭਾਈ ਗੁਰਦਾਸ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ। ਆਪ ਜੀ ਦਾ ਜਨਮ ਪਿੰਡ ਬਾਸਰਕੇ (ਜ਼ਿਲ੍ਹਾ ਅੰਮ੍ਰਿਤਸਰ) ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ ਈਸ਼ਰਦਾਸ ਸੀ। ਵੈਸੇ ਕਈ ਵਿਦਵਾਨ, ਸੂਝਵਾਨ ਇਤਿਹਾਸਕਾਰ ਆਪ ਦੇ ਜਨਮ ਬਾਰੇ ਕਈ ਤਰ੍ਹਾਂ ਦੇ ਕਿਆਸ ਲਗਾਂਦੇ ਹਨ ਫਿਰ ਵੀ ਇਤਨਾ ਤਾਂ ਸਭ ਦਾ ਵਿਚਾਰ ਹੈ ਕਿ ਆਪ ਜੀ ਦਾ ਜਨਮ 1600 ਤੋਂ 1610 ਦੇ ਵਿਚਕਾਰ ਹੋਇਆ ਹੈ। ਗੁਰੂ ਅਮਰਦਾਸ ਮਹਾਰਾਜ ਨੇ 1603 ਦੇ ਕਰੀਬ ਗੋਇੰਦਵਾਲ ਵਸਾਇਆ ਸੀ ਗੁਰੂ ਅੰਗਦ ਪਾਤਿਸ਼ਾਹ ਦੀ ਆਗਿਆ ਅਨੁਸਾਰ ਤੇ ਆਪ ਜੀ ਆਪਣੇ ਪਰਿਵਾਰ ਤੇ ਭਰਾ ਭਤੀਜਿਆਂ ਨਾਲ ਬਾਸਰਕੇ ਤੋਂ ਗੋਇੰਦਵਾਲ ਆ ਵਸੇ ਸਨ ਤੇ ਇੱਥੇ ਹੀ ਭਾਈ ਗੁਰਦਾਸ ਜੀ ਦਾ ਪਾਲਣਾ ਪੋਸਣਾ ਅਤੇ ਵਿਦਿਆ ਗੁਰੂ ਅਮਰਦਾਸ ਜੀ ਦੇ ਹੀ ਪ੍ਰਭਾਵ ਹੇਠ ਸਤਸੰਗ ਦੇ ਵਾਯੂ ਮੰਡਲ ਵਿਚ ਹੋਈ। ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਹੀ ਆਪ ਜੀ ਨੂੰ ਗੁਰਸਿੱਖੀ ਦੀ ਦਾਤ ਮਿਲੀ।

ਸ਼ਰਧਾ, ਸੇਵਾ, ਲਗਨ ਅਤੇ ਬਿਬੇਕ ਬੁਧੀ ਕਰਕੇ ਆਪ ਜਲਦੀ ਹੀ ਮਹਾਰਾਜ ਦੀਆਂ ਖ਼ੁਸ਼ੀਆਂ ਲੈਣ ਵਿਚ ਸਫਲ ਹੋ ਗਏ। ਆਪ ਨੂੰ ਸਿੱਖੀ ਪ੍ਰਚਾਰ ਲਈ ਚੰਬਾ, ਜੰਮੂ ਪਾਤਿਸ਼ਾਹ ਨੇ ਭੇਜਿਆ। 1574 ਵਿਚ ਜਦ ਗੁਰੂ ਅਮਰਦਾਸ ਜੀ ਮਹਾਰਾਜ ਜੀ ਜੋਤੀ ਜੋਤ ਸਮਾਏ ਤਾਂ ਆਪ ਪਰਚਾਰ ਵਿਚੇ ਛਡ ਗੁਰੂ ਰਾਮਦਾਸ ਜੀ ਮਹਾਰਾਜ ਦੇ ਪਾਸ ਸੇਵਾ ਲਈ ਹਾਜ਼ਰ ਹੋ ਗਏ। ਪਰ ਆਪ ਜੀ ਨੂੰ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਆਗਰੇ ਵੱਲ ਸਿੱਖੀ ਪ੍ਰਚਾਰ ਲਈ ਭੇਜ ਦਿੱਤਾ। ਆਪ ਲਖਨਊ, ਰਾਜਸਥਾਨ ਤੇ ਬੁਰਹਾਨਪੁਰ ਦੇ ਇਲਾਕੇ ਵਿਚ ਵੀ ਸਿੱਖੀ ਪ੍ਰਚਾਰ ਲਈ ਜਾਂਦੇ ਰਹੇ।

ਆਪ ਜਦ ਆਗਰੇ ਸਨ ਤਾਂ ਪਿਛੋਂ ਹੀ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜੀ ਜੋਤੀ ਜੋਤਿ ਸਮਾ ਗਏ ਤੇ ਆਪ ਫਿਰ ਦੌਰਾ ਵਿਚ ਹੀ ਛੱਡ ਅੰਮ੍ਰਿਤਸਰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਖ਼ੁਸ਼ੀ ਲੈਣ ਆ ਬਿਰਾਜੇ। ਪ੍ਰਿਥੀ ਚੰਦ ਬਾਰੇ ਤਾਂ ਇਨ੍ਹਾਂ ਨੂੰ ਸਾਰਾ ਪਤਾ ਚਲ ਗਿਆ ਸੀ ਕਿ ਆਪਣੇ ਮਸੰਦਾਂ ਰਾਹੀਂ ਸਾਰਾ ਚੜ੍ਹਾਵਾ ਆਪ ਰੱਖ ਲੈਂਦਾ ਹੈ ਤੇ ਜਿਹੜੀਆਂ ਸੰਗਤਾਂ ਆਉਂਦੀਆਂ ਸਨ, ਮਹਾਰਾਜ ਨੇ ਜੋ ਵੀ ਕੋਲ ਸੀ ਸਾਰਾ ਖ਼ਰਚ ਲੰਗਰ 'ਤੇ ਕਰ ਦਿੱਤਾ ਸੀ। ਪੈਸੇ ਦਾ ਸਾਧਨ ਨ ਹੋਣ ਕਰਕੇ ਕਈ ਵਾਰੀ ਮਿੱਠੇ ਪਰਸ਼ਾਦੇ ਹੀ ਸਿਰਫ਼ ਵਰਤਾਣੇ ਪੈਂਦੇ। ਤੇ ਮਹਾਰਾਜ ਪਰਿਵਾਰ ਸਣੇ ਛੋਲੇ ਵੀ ਚੱਬ ਕੇ ਗੁਜ਼ਾਰਾ ਕਰ ਵਾਹਿਗੁਰੂ ਦਾ ਸ਼ੁਕਰ ਕਰਦੇ। ਵੈਸੇ ਇਨ੍ਹਾਂ ਭਾਈ ਮਾਹਲੋ, ਭਾਈ ਪੈੜਾ, ਬਾਬਾ ਬੁੱਢਾ ਜੀ ਨਾਲ ਰੱਲ ਪਿਪਲੀ ਸਾਹਿਬ ਵਾਲੀ ਜਗ੍ਹਾ ਬੈਠ ਸੰਗਤਾਂ ਨੂੰ ਅਸਲੀਅਤ ਸਮਝਾਉਣ ਵਿਚ ਬੜੀ ਵੱਡੀ ਭੂਮਿਕਾ ਨਿਭਾਈ ਤੇ ਪ੍ਰਿਥੀ ਚੰਦ ਦੀ ਅਸਲੀਅਤ ਪਤਾ ਚਲਣ ਤੇ ਸੰਗਤਾਂ ਇਸ ਦੀ ਬੇਈਮਾਨੀ ਤੋਂ ਜਾਣੂੰ ਹੋ ਜਾਣ ਕਰਕੇ ਇਸ ਨੂੰ ਮੂੰਹ ਨ ਲਾਉਂਦੀਆਂ। ਭਾਈ ਗੁਰਦਾਸ ਜੀ ਨੇ ਹਰਿਗੋਬਿੰਦ ਸਾਹਿਬ ਜੀ ਦੇ ਜਨਮ ਆਗਮਨ ਤੇ ਸਭ ਤੋਂ ਜ਼ਿਆਦਾ ਖ਼ੁਸ਼ੀ ਮਨਾਈ ਸੀ। ਛੇਵੇਂ ਪਾਤਿਸ਼ਾਹ ਜਦ ਦਿੱਲੀ ਗਏ ਸੀ ਤਾਂ ਸਾਰਾ ਕੰਮ ਕਾਜ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੂੰ ਹੀ ਸੌਂਪ ਕੇ ਗਏ ਸਨ। ਗੁਰੂ ਹਰਿਗੋਬਿੰਦ ਦੇ ਸਮੇਂ ਵੀ ਆਪ ਕਾਂਸ਼ੀ ਆਸ ਪਾਸ ਇਲਾਕੇ ਵਿਚ ਜਿਥੇ ਬ੍ਰਿਜ ਭਾਸ਼ਾ ਚਲਦੀ ਸੀ, ਆਪ ਜੀ ਨੇ ਬ੍ਰਿਜ ਭਾਸ਼ਾ ਵਿਚ ਹੀ ਗੁਰਮਤ ਸਮਝਾਈ। ਗੁਰੂ ਹਰਿਗੋਬਿੰਦ ਸਾਹਿਬ ਜੀ ਬਹੁਤ ਖ਼ੁਸ਼ ਹੋਏ ਸਨ। ਭਾਈ ਗੁਰਦਾਸ ਜੀ ਨੇ ਕੁਲ 40 ਵਾਰਾਂ ਲਿਖੀਆਂ ਹਨ। ਵੈਸੇ ਮੁਖ ਰੂਪ ਵਿਚ ਭਾਈ ਜੀ ਦੀਆਂ ਵਾਰਾਂ ਬ੍ਰਿਜ ਭਾਸ਼ਾ ਤੇ ਪੰਜਾਬੀ 'ਚ ਹਨ। ਗੁਰਪ੍ਰਤਾਪ ਸੂਰਜ ਵਿਚ 6 ਸੰਸਕ੍ਰਿਤ ਸਲੋਕਾਂ ਨੂੰ ਵੀ ਭਾਈ ਸਾਹਿਬ ਦੀ ਹੀ ਕ੍ਰਿਤ ਮੰਨਿਆ ਜਾਂਦਾ ਹੈ। ਵੈਸੇ ਬਾਣੀ ਦਾ ਜਿੰਨਾ ਵੀ ਭੰਡਾਰ ਹੈ ਆਪ ਜੀ ਨੇ ਰਾਗਾਂ ਅਨੁਸਾਰ ਤਰਤੀਬ ਦੇ ਕੇ ਸੰਪਾਦਨ ਕਰਨ ਲਈ ਮਹਾਰਾਜ ਦਾ ਪੂਰਾ ਸਾਥ ਦਿੱਤਾ। ਆਪ ਜੀ ਨੇ ਗੁਰੂ ਜੀ ਨਾਲ ਰਹਿ ਕੇ ਉਨ੍ਹਾਂ ਦੀ ਨਿਗਰਾਨੀ ਵਿਚ ਹੀ ਬਾਣੀ ਦੀ ਸੰਪਾਦਨਾ ਦਾ ਕੰਮ ਕੀਤਾ ਅਤੇ ਮਹਾਨ ਸੇਵਾ ਨਿਭਾਈ। ਤਵਾਰੀਖ਼ ਖ਼ਾਲਸਾ ਵਿਚ ਲਿਖਿਆ ਹੈ ਕਿ ਜਦ ਪ੍ਰਿਥੀਏ ਦੀ ਸ਼ਿਕਾਇਤ 'ਤੇ ਅਕਬਰ ਨੇ ਇਤਰਾਜ਼ ਕੀਤਾ ਤਾਂ ਗੁਰੂ ਮਹਾਰਾਜ ਨੇ ਅਕਬਰ ਦੀ ਤਸੱਲੀ ਲਈ ਭਾਈ ਗੁਰਦਾਸ ਜੀ ਅਤੇ ਬਾਬਾ

ਬੁੱਢਾ ਜੀ ਨੂੰ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੇ ਕੁਝ ਸੰਗਤ ਨਾਲ ਭੇਜਿਆ ਸੀ। ਜਦ ਅਕਬਰ ਨੇ ਭਾਈ ਗੁਰਦਾਸ ਜੀ ਨੂੰ ਬਾਣੀ ਸੁਣਾਉਣ ਲਈ ਕਿਹਾ ਤਾਂ ਆਪ ਨੇ ਗੁਰੂ ਨਾਨਕ ਸਾਹਿਬ ਦਾ ਨਾਮ ਲੈ ਜਦ ਪਾਠ ਕਰਨ ਲਈ ਬੀੜ ਸਾਹਿਬ ਦਾ ਪ੍ਰਕਾਸ਼ ਕੀਤਾ ਤਾਂ ਪਹਿਲਾ ਹੀ ਸ਼ਬਦ

"ਖਾਕ ਨੂਰ ਕਰਦੰ ਆਲਮ ਦੁਨੀਆਇ॥

ਨਿਕਲਿਆ ਪੜ੍ਹਿਆ ਤੇ ਕੁਝ ਹੋਰ ਸ਼ਬਦ (ਇਸ ਦੀ ਵਿਆਖਿਆ ਅੱਗੇ ਲਿਖਾਂਗੇ) ਪੜ੍ਹੇ ਤੇ ਵਿਆਖਿਆ ਕੀਤੀ। ਅਕਬਰ ਦੀ ਤਸੱਲੀ ਹੋਣ ਤੇ ਉਸ ਨੇ 51 ਮੋਹਰਾਂ ਗੁਰੂ ਗ੍ਰੰਥ ਸਾਹਿਬ ਅੱਗੇ ਭੇਟ ਕੀਤੀਆਂ, ਸੀਸ ਨਿਵਾਇਆ ਤੇ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਤੇ ਹੋਰ ਸਿੱਖਾਂ ਨੂੰ ਦੁਸ਼ਾਲੇ ਦਿੱਤੇ।

ਵੈਸੇ ਜਦ ਆਪ ਧਰਮ ਪ੍ਰਚਾਰ ਲਈ ਗੁਰੂ ਮਹਾਰਾਜ ਦੇ ਨਾਲ਼ ਜਾਂਦੇ ਬਾਸਰਕੇ, ਤਰਨ ਤਾਰਨ, ਚੋਹਲਾ ਸਾਹਿਬ ਆਦਿ ਤਾਂ ਆਪ ਮਹਾਰਾਜ ਨਾਲ ਜਾਂਦੇ। ਇਸ ਸੇਵਾ ਦੇ ਲਈ ਆਪ ਆਪਣੇ ਆਪ ਨੂੰ ਵਡਭਾਗਾ ਸਮਝਦੇ।

ਸੰਮਤ 1694 ਵਿਚ ਆਪ ਗੁਰੂ ਜੀ ਨਾਲ ਗੋਇੰਦਵਾਲ ਸਾਹਿਬ ਗਏ ਹੋਏ ਸਨ। ਉਥੇ ਇਕ ਦਿਨ ਅੰਮ੍ਰਿਤ ਵੇਲੇ ਨਿਤਨੇਮ ਤੋਂ ਮਗਰੋਂ ਗੁਰੂ ਜੀ ਦੀ ਹਜ਼ੂਰੀ ਵਿਚ ਚੋਲਾ ਤਿਆਗ ਦਿੱਤਾ। ਗੁਰੂ ਜੀ ਨੇ ਆਪ ਭਾਈ ਜੀ ਦਾ ਸਸਕਾਰ ਕੀਤਾ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਉਸ ਦਿਨ ਸੰਮਤ 1694 ਭਾਦੋਂ ਸੁਦੀ 8 ਸੀ।



ਗੁਰੂ ਜੀ ਨੇ ਭਾਈ ਗੁਰਦਾਸ ਜੀ ਦੀਆਂ ਸੇਵਾਵਾ ਨੂੰ ਮੁੱਖ ਰੱਖਕੇ ਕਿਹਾ ਕਿ

*ਮਹਿ ਮੰਡਲ ਮਹਿ ਜਨ ਵਿਸਥਾਰਾ। ਪਾਇ ਪਰਮਗਤ ਪੰਥ ਪਧਾਰਾ।*
*ਚਿਰੰਕਾਲ ਤੇਰੋ ਰਹਿ ਨਾਮੂ। ਜਾਨਹਿ ਗੁਰੂ ਪੰਥ ਅਨਿਰਾਮੂ॥*

ਭਾਈ ਗੁਰਦਾਸ ਜੀ ਇਕ ਮਹਾਨ ਸ਼ਖ਼ਸੀਅਤ ਦੇ ਮਾਲਕ ਸਨ। ਆਪ ਸੱਚੇ ਸੁੱਚੇ ਗੁਰਸਿੱਖ ਅਤੇ ਗੁਰਮਤਿ ਦੇ ਪਹਿਲੇ ਵਿਆਖਿਆਕਾਰ ਹੋਏ ਹਨ।

ਭਾਈ ਗੁਰਦਾਸ ਜੀ ਦੀ ਗਿਆਨ ਦੀ ਪਟਾਰੀ ਤਾਂ ਉਦੋਂ ਖੁਲ੍ਹਦੀ ਹੈ ਜਦ ਉਹ ਦ੍ਰਿਸ਼ਟਾਂਤਾਂ ਦੀ ਝੜੀ ਲਾ ਦਿੰਦੇ ਹਨ। ਵਿਸ਼ਾਲ ਗਿਆਨ ਦੀ ਇਕ ਮਿਸਾਲ ਪੇਸ਼ ਹੈ। ਕਹਿੰਦੇ ਹਨ, ਮੂਰਖ ਆਪਣੀ ਮੂਰਖਤਾ ਕਰ ਕੇ ਕਿਵੇਂ ਫਸ ਜਾਂਦਾ ਹੈ। ਭਾਈ ਜੀ ਨੇ ਇਸ ਪਉੜੀ ਰਾਹੀਂ ਬਹੁਤ ਸੁੰਦਰ ਸਮਝਾਇਆ ਹੈ :

*ਤੋਤਾ ਨਲੀ ਨ ਛਡਈ, ਆਪਣ ਹੱਥੀ ਫਾਥਾ ਚੀਕੈ।*
*ਬਾਂਦਰ ਮੁਠ ਨ ਛਡਈ ਘਰਿ ਘਰਿ ਨਚੈ ਝੀਨਨ ਝੀਕੈ।*
*ਗਦਹੁ ਅੜੀ ਨ ਛਡਈ, ਚੀਘੀ ਪਉਦੀ ਹੀਕਣ ਹੀਕੈ।*
*ਕੁਤੇ ਚਕੀ ਚਟਨੀ, ਪੂਛ ਨ ਸਿਧੀ ਧ੍ਰੀਕਨਿ ਧ੍ਰੀਕੈ॥*

*ਕਰਹਿ ਕੁਫਕੜ ਮੂਰਖਾ ਸਪ ਗਏ ਫੜਿ ਫਾਟਨ ਲੀਕੈ॥*
*ਪਗ ਲਹਾਇ ਗਨਾਇ ਸ਼ਰੀਨੈ॥*

ਖ਼ੈਰ, ਵਿਸਥਾਰ ਨਾਲ ਫਿਰ ਕਦੀ। ਤੇ ਉਧਰ ਪ੍ਰਿਥੀਆ ਇਕ ਤੋਂ ਬਾਅਦ ਇਕ ਕਰਤੂਤਾਂ ਕਰਕੇ ਸੰਗਤਾਂ ਦੇ ਮਨੋ ਲੱਥਣ ਲੱਗ ਪਿਆ। ਜਿਹੜੀਆਂ ਸੰਗਤਾਂ ਭੁਲੇ ਭਟਕੇ ਇਸ ਦੇ ਮਗਰ ਲਗ ਜਾਂਦੀਆਂ ਤਾਂ ਇਹ ਉਹਨਾਂ ਨੂੰ ਗੁਰੂ ਜੀ ਬਾਰੇ ਝੂਠੀਆਂ ਹੀ ਆਪਣੀਆਂ ਬਣਾਈਆਂ ਕਹਾਣੀਆਂ ਸੁਣਾ ਦੇਂਦਾ ਤੇ ਚੁੱਪ ਬੈਠਣ ਵਾਲਾ ਨਹੀਂ ਸੀ। ਇਹ ਹੁਣ ਨੰਦ ਚੰਦ ਜੋ ਕਿ ਗੁਰੂ ਜੀ ਦਾ ਹਾਣੀ ਸੀ, ਗੁਰੂ ਜੀ ਰੋਜ਼ ਉਸ ਨਾਲ ਖੇਡਦੇ ਹੁੰਦੇ ਸਨ। ਇਸ ਨੇ ਉਸ ਦੇ ਚਾਚੇ ਨੂੰ ਲਾਲਚ ਦੇ ਕਮੀਜ਼ ਨੂੰ ਦੋ ਜੇਬਾਂ ਲਵਾ ਇਕ 'ਚ ਜ਼ਹਿਰ ਵਾਲੀ ਮਠਿਆਈ ਤੇ ਦੂਜੀ ਵਿਚ ਚੰਗੀ ਮਠਿਆਈ ਪਾ ਨੰਦ ਚੰਦ ਨੂੰ ਚੰਗੀ ਤਰ੍ਹਾਂ ਸਮਝਾ ਦਿੱਤਾ ਕਿ ਜ਼ਹਿਰ ਵਾਲੀ ਮਠਿਆਈ ਤੂੰ ਬਾਲ ਹਰਿਗੋਬਿੰਦ ਨੂੰ ਖਵਾਈਂ ਤੇ ਦੂਜੀ ਚੰਗੀ ਮਠਿਆਈ ਆਪ ਖਾਈ ਜਾਵੀਂ। ਪਰ ਵਾਹਿਗੁਰੂ ਦੇ ਹੁਕਮ ਮੁਤਾਬਿਕ ਚੰਗੀ ਹਰਿਗੋਬਿੰਦ ਬਾਲ ਨੂੰ ਖਵਾਈ ਤੇ ਜ਼ਹਿਰ ਵਾਲੀ ਆਪ ਖਾਈ ਜਾਵੇ। ਤੇ ਖੇਡਦੇ ਖੇਡਦੇ ਨੰਦ ਚੰਦ ਡਿੱਗ ਪਿਆ ਤੇ ਉਸ ਥਾਂ 'ਤੇ ਹੀ ਪ੍ਰਾਨ ਤਿਆਗ ਦਿੱਤੇ। ਇਸ ਵਾਰ ਵੀ ਵਾਰ ਖ਼ਾਲੀ ਹੀ ਗਿਆ।

☆ ☆ ☆

ਕਹਿੰਦੇ ਹਨ ਮਾਯੂਸ ਹੋ ਆਖ਼ਿਰ ਇਸ ਨੇ ਕਰਮੋ ਦੇ ਮਗਰ ਲੱਗ ਮਹਾਂਦੇਵ ਨੂੰ ਵੀ ਨਾਲ ਰਲਾਣ ਦੀ ਪੂਰੀ ਕੋਸ਼ਿਸ਼ ਕੀਤੀ। ਮਹਾਂਦੇਵ ਸਾਧੂ ਸੁਭਾਵ ਦਾ ਸੀ। ਪ੍ਰਿਥੀਏ ਭਰਾ ਦੇ ਮਗਰ ਲੱਗਾ ਰਿਹਾ ਕਿੰਨੀ ਦੇਰ ਹੀ ਪਰ ਅੱਜ ਜਦ ਪਤਾ ਲੱਗ ਗਿਆ ਇਸ ਨੂੰ ਕੀ ਇਸ ਨੇ ਹੀ ਬਾਲ ਹਰਿਗੋਬਿੰਦ ਨੂੰ ਮਾਰਨ ਲਈ ਕਈ ਵਾਰ ਯਤਨ ਕੀਤਾ ਹੈ ਤੇ ਹੁਣ ਨਵੀਂ ਗੋਂਦ ਗੁੰਦ ਰਿਹਾ ਹੈ ਕਿ ਦਿੱਲੀ ਜਾ ਗੁਰੂ ਮਹਾਰਾਜ ਦੇ ਖ਼ਿਲਾਫ਼ ਝੂਠੀਆਂ ਸ਼ਿਕਾਇਤਾਂ ਕਰਨੀਆਂ ਹਨ। ਤਾਂ ਇਸ ਦਾ ਗ਼ੁੱਸਾ ਦੇਖਣ ਵਾਲਾ ਸੀ ਪਰ ਇਸ ਫਿਰ ਵੀ ਪਿਆਰ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ। ਤੁਸੀਂ ਹੁਣ ਮਹਾਰਾਜ ਕੋਲੋਂ ਭਾਵੇਂ ਛੋਟਾ ਹੈ ਪਰ ਵਾਹਿਗੁਰੂ ਦਾ ਹੀ ਰੂਪ ਹੈ, ਮਾਫ਼ੀ ਮੰਗ ਲਉ। ਮੈਂ ਤਾਂ ਤੁਹਾਡੇ ਮਗਰ ਲਗ ਜਨਮ ਹੀ ਗਵਾ ਲਿਆ ਹੈ ਪਰ ਮੈਂ ਹੁਣ ਤੁਹਾਡਾ ਸਾਥ ਨਹੀਂ ਦੇਵਾਂਗਾ। ਨਾਲ ਤੁਹਾਨੂੰ ਵੀ ਕਵਾਂਗਾ ਨਹੀਂ ਸ਼ੋਭਦਾ ਹੁਣ ਤੁਹਾਨੂੰ ਇਹ ਸਭ। ਵੱਡੇ ਦਾ ਫ਼ਰਜ਼ ਹੁੰਦਾ ਹੈ ਛੋਟੇ ਦੀ ਰੱਖਿਆ ਕਰਨੀ। ਗੁਰਗੱਦੀ ਤਾਂ ਪਿਤਾ ਜੀ ਪ੍ਰਮੇਸ਼ਰ ਰੂਪ ਜਾਣ ਉਨ੍ਹਾਂ ਨੂੰ ਦੇ ਗਏ ਹਨ। ਤੁਸੀਂ ਹੁਣ ਕੋਈ ਚੰਗਾ ਨਹੀਂ ਕਰ ਰਹੇ। ਮੇਰਾ ਤੇ ਤੁਹਾਡਾ ਹੁਣ ਇਹੀ ਫ਼ਰਜ਼ ਹੈ ਕਿ ਅਸੀਂ ਰੱਲ ਦੋਵੇਂ ਮਾਫ਼ੀ ਮੰਗ ਤੇ ਚਰਨੀਂ ਲੱਗ ਸੇਵਾ ਕਰੀਏ। ਜਨਮਾਂ ਮਰਨਾਂ ਦੇ ਚੱਕਰਾਂ ਚੋਂ ਕੱਢ ਲੈਣਗੇ। ਉਹਨਾਂ ਅੱਜ ਤਕ ਤੁਹਾਡੀ ਇਸ ਕਰਤੂਤ ਬਾਰੇ ਕਦੀ ਵੀ ਕਿਸੇ ਨੂੰ ਨਹੀਂ ਦੱਸਿਆ। ਫੇਰ ਵੀ ਉਹ ਸਾਨੂੰ ਮਾਫ਼ ਕਰ ਦੇਣਗੇ। ਨਾਲੇ ਭਰਾਵਾ, ਅਸੀਂ ਉਹਨਾਂ ਦੀ ਧੂੜ ਦੇ ਬਰਾਬਰ ਵੀ ਨਹੀਂ ਹਾਂ। ਅਸੀਂ ਸੇਵਕ ਬਣ ਕੇ ਮਾਫ਼ੀ ਮੰਗ ਲਈਏ। ਵੇਖ ਲੈ ਅਸੀਂ ਸੇਵਾ

ਨਹੀਂ ਕੀਤੀ ਤਾਂ ਅਜ ਕਲੇਸ਼ ਦੀ ਅੱਗ ਅੰਦਰ ਸੜ ਰਹੇ ਹਾਂ। ਕੋਈ ਸਾਧ ਸੰਗਤ ਸਾਨੂੰ ਚੰਗੀ ਤਰ੍ਹਾਂ ਮੂੰਹ ਨਹੀਂ ਲਾਉਂਦੀ। ਇਹ ਠੱਗੀਆਂ ਨਾਲ ਕਿੰਨਾ ਕੁ ਚਿਰ ਧਨ ਇਕੱਠਾ ਕਰ ਲਵਾਂਗੇ। ਤੇ ਭਰਜਾਈ ਦੇ ਮਗਰ ਨਾ ਲੱਗ ਤੇ ਮੇਹਰਬਾਨ ਨੂੰ ਵੀ ਨਾਲ ਲੈ। ਆਪਾਂ ਚਰਨ ਫੜ ਲਵਾਂਗੇ। ਉਹ ਤਾਂ ਦਿਆਲੂ ਹਨ, ਕ੍ਰਿਪਾਲੂ ਹਨ। ਉਨ੍ਹਾਂ ਦੇ ਦਰਸ਼ਨ ਕਰਨ ਨਾਲ ਹੀ ਜਿਹੜੀ ਤੂੰ ਸੰਗਤਾਂ ਨੂੰ ਰੋਕ ਰੋਕ ਕੇ ਝੂਠ ਬੋਲ ਬੋਲ ਕੇ ਧਨ ਲੁੱਟਦਾ ਹੈਂ, ਸਭ ਛੁਟ ਜਾਏਗੀ। ਧਨ ਦੌਲਤ, ਓਏ ਮੂਰਖਾ ਧਨ ਦੀ ਲਖਮੀ ਦੇਵੀ ਤਾਂ ਤੇਰੇ ਗ੍ਰਿਹ ਵਿਚ ਆਪੇ ਦਸਤਕ ਦਿਆ ਕਰੇਗੀ। ਮਾਇਆ ਫਿਰ ਤੇਰੀ ਦਾਸੀ ਬਣ ਜਾਏਗੀ, ਜਿਸ ਦੀ ਤੈਨੂੰ ਭੁੱਖ ਹੈ।

ਮਿਹਰਾਂ ਤੇ ਵਰਦਾਨਾਂ ਦੀ ਛਹਿਬਰ ਲਾਉਣ ਵਾਲੇ ਹਨ। ਉਹ ਰੱਬ ਵੀ ਨੇ ਤੇ ਨਾਲੇ ਸਾਡੇ ਭਰਾ ਹਨ। ਤੂੰ ਕਦੀ ਵੀ ਬਾਣੀ ਨਹੀਂ ਪੜ੍ਹੀ। ਸਾਨੂੰ ਖ਼ੁਸ਼ ਹੋਣਾ ਚਾਹੀਦਾ ਹੈ, ਫ਼ਖ਼ਰ ਹੋਣਾ ਚਾਹੀਦਾ ਹੈ। ਦੁਨੀਆਂ 'ਚ ਅਸੀਂ ਹੀ ਇਕੱਲੇ ਹਾਂ ਜਿਨ੍ਹਾਂ ਨੂੰ ਪ੍ਰਭੂ ਦਾ, ਪ੍ਰਮਾਤਮਾ ਦਾ, ਵਾਹਿਗੁਰੂ ਪਰਤਖਿ ਮਾਣ ਹੈ। ਤੇਰੇ ਨਾਲ ਰਹਿ ਰਹਿ ਕੇ ਮੈਂ ਵੀ ਮੂਰਖ ਹੀ ਰਹਿ ਗਿਆ। ਨਹੀਂ ਪਛਾਣ ਸਕਿਆ ਪਰ ਅੱਜ ਅਕਲ ਆ ਗਈ ਹੈ। ਖੁੱਲ੍ਹ ਗਿਆ ਹੈ ਭਰਮ ਭੁਲੇਖਾ ਜਿਹੜਾ ਤੇਰੇ ਮਗਰ ਲੱਗ ਕੇ ਮੈਂ ਖੋ ਗਿਆ ਸੀ, ਲੈ ਪੜ੍ਹ ਵੇਖ ਕਿੰਨਾ ਸੋਹਣਾ ਓਹ ਲਿਖ ਰਹੇ ਹਨ। ਸਭ ਦੇਵਤੇ ਆ ਉਸ ਪਵਿੱਤਰ ਸਰੋਵਰ ਦੀ ਸੇਵਾ ਕਰ ਰਹੇ ਹਨ ਤੇ ਅਸੀਂ ਪਾਪੀ ਪਾਪ ਹੀ ਕਮਾਂਵਦੇ ਰਹਿ ਗਏ। ਕਿੰਨਾ ਸੋਹਣਾ ਗ੍ਰੰਥ ਸਾਹਿਬ ਲਿਖ ਰਹੇ ਹਨ। ਸਭ ਸੰਗਤਾਂ ਪੜ੍ਹ ਸੁਣ ਪਾਰ ਹੋ ਰਹੀਆਂ ਹਨ। ਮੁਕਤੀ ਦਾ ਰਸਤਾ ਲੱਭ ਗਿਆ ਹੈ। ਸਾਡੇ ਹੀ ਤਾਂ ਭਰਾ ਦੇ ਰਾਹੀਂ ਉਸ ਵਾਹਿਗੁਰੂ ਦੇ ਗੁਣ ਗਾ ਰਹੇ ਹਨ। ਤੂੰ ਵੀ ਸੁਣ ਕੁਝ। ਤੇ ਮਹਾਂਦੇਵ ਅੱਜ ਬੋਲੀ ਜਾ ਰਿਹਾ ਸੀ। ਪਤਾ ਨਹੀਂ ਕਿਹੜੀ ਸ਼ਕਤੀ ਸੀ ਜੋ ਪ੍ਰਿਥੀ ਕੁਝ ਚਿਰ ਲਈ ਸਭ ਸੁਣ ਰਿਹਾ ਸੀ ਤੇ ਮਹਾਂਦੇਵ ਕਹੀ ਜਾ ਰਿਹਾ ਸੀ। ਸੁਣ ਬੋਲ ਸਾਡੇ ਭਰਾ ਦੇ ਲਿਖੇ। ਪ੍ਰਮਾਤਮਾ ਖ਼ੁਦ ਉਹਨਾਂ ਦੀ ਰਸਨਾ ਤੋਂ ਬੋਲਦਾ ਹੈ:

*ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥*

(ਅੰਗ ੨੮੬)

*ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ॥*
*ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥ ੧ ॥*

(ਅੰਗ ੩੨੦)

ਅਸੀਂ ਇਥੇ ਬੁਰਾ ਹੀ ਸੋਚੀ ਜਾਂਦੇ ਹਾਂ ਤੇ ਖ਼ੁਦ ਮੈਂ ਅੱਖੀਂ ਦੇਖ ਕੇ ਆਇਆ ਹਾਂ ਵਾਹਿਗੁਰੂ। ਸੰਗਤ ਕਹਿ ਰਹੀ ਹੈ ਕਿ ਇਸ ਹਰਿਮੰਦਰ ਨੂੰ ਵਾਹਿਗੁਰੂ ਆਪ ਹੀ ਬਣਾ ਰਿਹਾ ਹੈ:

*ਸੰਤਾ ਕੇ ਕਾਰਜਿ ਆਪਿ ਖਲੋਇਆ*
*ਹਰਿ ਕੰਮੁ ਕਰਾਵਣਿ ਆਇਆ ਰਾਮ॥*

(ਅੰਗ ੭੮੩)

ਮੈਂ ਇਨ੍ਹਾਂ ਕੰਨਾਂ ਨਾਲ ਸੁਣ ਕੇ ਆਇਆ ਹਾਂ। ਭਗਤ ਹੀ ਕਹਿ ਰਹੇ ਸਨ :

*ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥*

(ਅੰਗ ੭੮੪)

ਅਜੇ ਵੀ ਚੱਲ ਮੇਰੇ ਨਾਲ ਆਪਾਂ ਚਰਨ ਫੜ ਲਈਏ, ਸ਼ਾਇਦ ਮਾਫ਼ ਕਰ ਦੇਣ। ਉਨ੍ਹਾਂ ਦੀ ਨਦਰਿ ਸਵੱਲੀ ਹੋਈ ਤਾਂ ਆਪਾਂ ਪਾਰ ਹੋ ਜਾਵਾਂਗੇ :

*ਜਿਸੁ ਊਪਰਿ ਨਦਰਿ ਕਰੇ ਕਰਤਾਰੁ॥*
*ਤਿਸੁ ਜਨ ਕੇ ਸਭਿ ਕਾਜ ਸਵਾਰਿ॥*

(ਅੰਗ ੧੧੩੯-੪੦)

ਜੇ ਕਿਤੇ ਖ਼ੁਸ਼ ਹੋ ਗਏ ਤੇ ਜਿਹੜੇ ਤੂੰ ਗ਼ਲਤ ਕੰਮ ਕਰ ਰਿਹਾ ਹੈਂ ਮੈਨੂੰ ਸਭ ਪਤਾ ਚਲ ਗਿਆ ਹੈ। ਪਾਪੀਆ ਤੂੰ ਹੀ ਆਪਣੇ ਭਤੀਜੇ ਨੂੰ ਮਰਵਾਉਣ ਦੀਆਂ ਸਭ ਕੋਸ਼ਿਸ਼ਾਂ ਕਰ ਰਿਹਾ ਹੈਂ। ਮੈਂ ਤਾਂ ਪਾਪੀ ਸਭ ਪਾਪ ਬਖ਼ਸ਼ਵਾਉਣ ਵਾਸਤੇ ਚਰਨ ਫੜ ਲੈਣੇ ਹਨ। ਦੇਖ ਬਾਣੀ ਦਾ ਕਿਹੜਾ ਅਨੰਦ ਆ ਰਿਹਾ ਹੈ। ਹੁਣ ਵੀ ਸੁਣ ਸ਼ਾਇਦ ਕਿਤੇ ਭਾਗ ਜਾਗ ਪੈਣ ਤੇਰੇ ਵੀ ਬਾਣੀ ਸੱਚੀ ਸੁਣ ਕੇ :

*ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ॥*
*ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ॥*

(ਅੰਗ ੧੪੨੫)

ਵੇਖ ਅਸੀਂ ਕਿੰਨੇ ਪਾਪੀ ਹਾਂ। ਸਾਨੂੰ ਕੋਈ ਚੰਗਾ ਨਹੀਂ ਸਮਝਦਾ। ਅਸੀਂ ਭਰਾ ਹੁੰਦੇ ਹੋਏ ਵੀ ਨਹੀਂ ਪਹਿਚਾਣ ਸਕੇ। ਸਾਡੇ ਅੰਦਰ ਛੱਲ, ਫਰੇਬ ਚਹਿਚਹਾਉਂਦਾ ਪਿਆ ਹੈ। ਹੰਕਾਰ 'ਚ ਫਸੇ ਹੋਏ ਹਾਂ। ਸਭ ਮਾੜੇ ਹੀ ਯਾਰ ਬਣਾ ਰਖੇ ਹਨ। ਕ੍ਰੋਧ ਦੀ ਅੱਗ ਵਿਚ ਸੜ ਰਹੇ ਹਾਂ। ਮੈਂ ਤਾਂ ਭਰਾਵਾ ਤੈਨੂੰ ਇਹ ਸਭ ਇਸ ਲਈ ਕਹਿ ਰਿਹਾ ਹਾਂ ਕਿਉਂਕਿ ਮੈਂ ਤਾਂ ਚਰਨ ਫੜਨ ਚਲਿਆ ਹਾਂ। ਜੇ ਚਲਣਾ ਈ ਤਾਂ ਚੱਲ। ਮੈਂ ਤਾਂ ਰਾਤ ਇਹ ਸ਼ਬਦ ਸੁਣ ਰਿਹਾ ਸੀ ਸੰਗਤਾਂ ਤੋਂ ਤੇ ਤੂੰ ਮੈਨੂੰ ਕਹਿੰਦਾ ਹੈਂ ਉਸ ਰੱਬ ਵਰਗੇ ਭਰਾ ਨਾਲ ਬੁਰਾ ਕਰਨ ਲਈ। ਅੱਜ ਤੋਂ ਤੇਰਾ ਮੇਰਾ ਰਿਸ਼ਤਾ ਤਦ ਹੀ ਹੈ ਜੇ ਤੂੰ ਵੀ ਮੇਰੇ ਨਾਲ ਚੱਲੇਂਗਾ। ਸੁਣ ਰਾਤੀ ਮੈਂ ਸ਼ਬਦ ਸੁਣ ਕੇ ਸਹੀ ਰਸਤੇ ਪੈ ਗਿਆ ਹਾਂ। ਤੇ ਪ੍ਰਿਥੀ ਚੰਦ ਪੱਥਰ ਬਣ ਪਤਾ ਨਹੀਂ ਕਿਉਂ ਸੁਣੀ ਜਾ ਰਿਹਾ ਸੀ। ਜ਼ਹਿਰ ਤਾਂ

ਅਜੇ ਨਿਕਲਿਆ ਹੀ ਨਹੀਂ ਸੀ ਅੰਦਰੋਂ ਜਿਹੜਾ ਇੰਨਾ ਭਰ ਗਿਆ ਸੀ ਕਿ ਮਹਾਂਦੇਵ ਦੇ ਕਹਿਣ 'ਤੇ ਕਿਤੇ ਨਿਕਲਣ ਲੱਗਾ ਸੀ, ਪਰ ਮਹਾਂਦੇਵ ਅੱਜ ਬਾਣੀ 'ਚ ਇੰਨਾ ਮਸਤ ਹੋਇਆ ਹੋਇਆ ਸੀ ਕਿ ਮਹਾਰਾਜ ਕੋਲੋਂ ਮਾਫ਼ੀ ਮੰਗਣ ਲਈ ਉਤਾਵਲਾ ਹੀ ਨਹੀਂ ਬਲਕਿ ਪ੍ਰਿਥੀ ਨੂੰ ਵੀ ਸਮਝਾ ਰਿਹਾ ਸੀ।

**ਕਾਨੜਾ ਮਹਲਾ ੫ ॥**

*ਕੁਹਕਤ ਕਪਟ ਖਪਟ ਖਲ ਗਰਜਤ ਮਰਜਤ ਮੀਚੁ ਅਨਿਕ ਬਰੀਆ ॥ ੧ ॥ ਰਹਾਉ ॥*

*ਅਹੰ ਮਤ ਅਨ ਰਤ ਕੁਮਿਤ ਹਿਤ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ ॥ ੧ ॥*

*ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ ਕੋਪ ਜਰੀਆ ॥*

*ਕਰੁਣ ਕ੍ਰਿਪਾਲ ਗੁੋਪਾਲ ਦੀਨ ਬੰਧੁ ਨਾਨਕ ਉਧਰੁ ਸਰਨਿ ਪਰੀਆ ॥ ੨ ॥*

(ਅੰਗ ੧੩੦੩)

ਮਹਾਰਾਜ ਕਹਿ ਰਹੇ ਹਨ : (ਜਿਨ੍ਹਾਂ ਦੇ ਅੰਦਰ ਬਰਬਾਦ ਕਰਨ ਵਾਲਾ ਛਲ ਫ਼ਰੇਬ ਚਹਿਚਹਾਉਂਦਾ ਹੈ ਅਤੇ ਕਾਮ ਵਰਗੇ ਮੂਰਖ ਭੂਤਨੇ ਗੱਜਦੇ ਹਨ ਉਨ੍ਹਾਂ ਨੂੰ ਮੌਤ ਅਨੇਕਾਂ ਵਾਰੀ ਕੁਚਲਦੀ ਹੈ। ਮੈਂ ਹੰਗਤਾ ਨਾਲ ਮਤਵਾਲਾ ਹੋਇਆ ਹੋਇਆ ਹਾਂ। ਹੋਰਨਾਂ ਸਵਾਦਾਂ ਨਾਲ ਰੰਗੀਜਿਆ ਹਾਂ ਅਤੇ ਮਾੜੇ ਮਿਤ੍ਰਾਂ ਨੂੰ ਪਿਆਰ ਕਰਦਾ ਹਾਂ। ਮੇਰਾ ਪਿਆਰਾ ਮੈਨੂੰ ਲਖੂਖਾਂ ਹੀ ਗਲੀਆਂ ਅੰਦਰ ਭਟਕਦੇ ਨੂੰ ਵੇਖ ਰਿਹਾ ਹੈ।

ਕੂੜੇ ਹਨ ਮੇਰੇ ਵਿਹਾਰ ਅਤੇ ਬੇਢੰਗੀ ਹੈ ਮੇਰੀ ਜੀਵਨ ਰਹੁ ਰੀਤੀ। ਸੰਸਾਰੀ ਮਮਤਾ ਦੀ ਸ਼ਰਾਬ ਨਾਲ ਮਤਵਾਲਾ ਹੋਇਆ ਹੋਇਆ ਮੈਂ ਕ੍ਰੋਧ ਦੀ ਅੱਗ ਵਿਚ ਸੜ ਰਿਹਾ ਹਾਂ ਤੇ ਰਹਿਮਤ ਦੇ ਸਰੂਪ, ਆਲਮ ਦੇ ਪਾਲਣ ਪੋਸ਼ਣਹਾਰ ਅਤੇ ਮਸਕੀਨਾਂ ਦੇ ਸੰਬੰਧੀ ਮਿਹਰਵਾਨ ਮਾਲਕ ਤੂੰ ਆਪਣੇ ਗੋਲੇ ਨਾਨਕ ਦੀ ਰੱਖਿਆ ਕਰ ਦਿਉ ਜੋ ਉਸ ਤੇਰੀ ਪਨਾਹ ਲਈ ਹੈ।

✡ ✡ ✡ ✡

ਤੇ ਪ੍ਰਿਥੀ ਵੇਖਦਾ ਹੀ ਰਹਿ ਗਿਆ ਤੇ ਮਹਾਂਦੇਵ ਹੁਣ ਸਿਰਫ਼ ਮਹਾਂਦੇਵ ਹੀ ਨਹੀਂ ਬਾਬਾ ਮਹਾਂਦੇਵ ਹੋ ਗਿਆ ਸੀ ਕਿਉਂਕਿ ਬਾਬਾ ਮਹਾਂਦੇਵ ਨੇ ਗੁਰੂ ਅਰਜਨ ਦੇਵ ਜੀ ਪਾਸ ਆ ਕੇ ਖਿਮਾ ਮੰਗੀ ਤੇ ਚਰਨਾਂ ਤੋਂ, ਮਹਾਰਾਜ ਗੁਰੂ ਅਰਜਨ ਦੇਵ ਜੀ ਆਪਣੇ ਭਰਾ ਦੇ ਚਰਨਾਂ ਤੋਂ ਸਿਰ ਨਹੀਂ ਉਠਾਇਆ ਤਾਂ ਮਹਾਰਾਜ ਨੇ ਕਿਹਾ ਮਹਾਂਦੇਵ ਖੜੇ ਹੋ ਜਾਵੋ। ਤੁਸੀਂ ਸਾਡੇ ਭਰਾਤਾ ਹੋ ਤੇ ਮਹਾਂਦੇਵ ਬੋਲਿਆ ਨਹੀਂ। ਮਹਾਰਾਜ ਮੈਂ ਤਾਂ ਆਪ ਜੀ ਨੂੰ ਭਰਾ ਹੀ ਨਹੀਂ ਸਮਝਿਆ ਤੇ ਦੁਨੀਆਂ ਦੀਆਂ ਨਜ਼ਰਾਂ 'ਚ ਭਰਾ ਦਾ ਹੀ ਰਿਸ਼ਤਾ ਸੀ ਪਰ ਆਪ ਜੀ ਨੂੰ ਗੁਰੂ ਰੂਪ ਪ੍ਰਮਾਤਮਾ ਕਦੀ ਨ ਸਮਝ ਸਕਿਆ। ਮੇਰੇ ਮਨ, ਮੇਰੀ ਬੁਧੀ 'ਤੇ ਅਗਿਆਨਤਾ ਦਾ ਪ੍ਰਭਾਵ ਪਿਆ ਹੋਇਆ ਸੀ। ਤਾਂ ਮਹਾਰਾਜ ਨੇ ਕਿਹਾ ਮਹਾਂਦੇਵ ਜਿਸ ਨੇ ਵਾਹਿਗੁਰੂ ਨੂੰ ਪਛਾਣ ਲਿਆ ਫਿਰ

ਉਹ ਉਸ ਵਰਗਾ ਹੀ ਹੋ ਜਾਂਦਾ ਹੈ।

*"ਜਿਨ ਜਾਤਾ ਸੋ ਤਿਸ ਹੀ ਜੇਹਾ"*

ਤਾਂ ਮਹਾਂਦੇਵ ਨੇ ਕਿਹਾ ਮੇਰੀ ਇਕ ਹੀ ਇੱਛਾ ਹੈ ਕਿ ਗੁਰੂ ਨਾਨਕ ਦੇ ਚਰਨਾਂ ਵਿਚ ਵਾਸਾ ਹੋਵੇ। ਤੁਹਾਡੇ ਤੋ ਸਿਵਾ ਮੈਨੂੰ ਕੌਣ ਮੁਕਤੀ ਦਿਵਾ ਸਕਦਾ ਹੈ। ਮੈਂ ਤਾਂ ਪ੍ਰਿਥੀ ਚੰਦ ਨੂੰ ਵੀ ਬਹੁਤ ਸਮਝਾ ਆਇਆ ਹਾਂ ਪਰ ਸਤਿਗੁਰ ਜੀ, ਤੁਹਾਡੀ ਮਿਹਰ ਤੋਂ ਬਗ਼ੈਰ ਕਿਸ ਤਰ੍ਹਾਂ ਸੋਝੀ ਆ ਸਕਦੀ ਹੈ।

ਤਾਂ ਮਹਾਰਾਜ ਨੇ ਕਿਹਾ ਤੁਸੀਂ ਰਤਾ ਫ਼ਿਕਰ ਨਾ ਕਰੋ, ਤੁਹਾਡੇ ਸਭ ਦੁਖ ਦੂਰ ਹੋ ਗਏ ਹਨ। ਅੱਠ ਪਹਿਰ ਤੁਹਾਡੇ ਹੋਰ ਸਵਾਸ ਹਨ। ਤੁਸੀਂ ਬਾਉਲੀ ਸਾਹਿਬ ਜਾ ਕੇ ਇਕਾਂਤ ਵਿਚ ਬੈਠ ਜਪੁ ਜੀ ਸਾਹਿਬ ਦੇ ਪਾਠ ਕਰੋ, 84 ਕੱਟੀ ਜਾਵੇਗੀ।

*'ਪਾਠ ਕਰੈ ਇਕ ਚਿਤ ਸੁਧ ਨਰ।*
*ਚੌਰਾਸੀ ਤਹਿੰ ਮਿਟੈ ਜਨਮ ਮਰ।*
*ਜਪੁ ਜੀ ਪਾਠ ਸੁਧ ਤੁਮ ਕਰੋ।*
*ਗੁਰੂ ਨਾਨਕ ਪਦ ਨਿਸ਼ਚੈ ਧਰੋ॥*

ਮਹਾਂਦੇਵ ਨੇ ਇਸ ਤਰ੍ਹਾਂ ਹੀ ਕੀਤਾ। ਸੱਤਾਂ ਪਹਿਰਾਂ ਵਿਚ ਹੀ ਜਪੁ ਜੀ ਦੇ ਪਾਠ ਕਰ ਕੇ ਉਪਰਲੀ ਪਉੜੀ 'ਤੇ ਮੱਥਾ ਟੇਕਿਆ ਤੇ ਪ੍ਰਾਨ ਤਿਆਗ ਦਿੱਤੇ। ਮਹਾਰਾਜ ਨੇ ਚੰਦਨ ਦੀ ਲਕੜੀ ਦੀ ਚਿਖਾ ਬਣਾ ਸਸਕਾਰ ਕੀਤਾ। ਮਹਾਰਾਜ ਨੇ ਆਪ ਹੀ ਲੰਬੂ ਲਗਾਇਆ। ਉਥੇ ਹੀ ਦੀਵਾਨ ਲਗਾ। ਸੋਹਿਲਾ ਦਾ ਪਾਠ ਕਰ ਕੜਾਹ ਪ੍ਰਸ਼ਾਦ ਵਰਤਾਇਆ। ਅਗਲੇ ਦਿਨ ਸਾਰੀ ਭਸਮ ਬਿਆਸਾ ਵਿਚ ਸੁੱਟ ਦਿੱਤੀ। ਭਾਈ ਮਹਾਂਦੇਵ ਜੀ ਦੀ ਉਸ ਵਕਤ ਉਮਰ 55 ਸਾਲ ਦੀ ਸੀ।

✡ ✡ ✡

ਪ੍ਰਿਥੀ ਚੰਦ ਦੇ ਸਾਰੇ ਵਾਰ ਖ਼ਾਲੀ ਗਏ ਸਨ। ਹੁਣ ਪ੍ਰਿਥੀ ਚੰਦ ਦਾ ਭਾਂਡਾ ਭੱਜ ਚੁੱਕਾ ਸੀ। ਕੋਈ ਵੀ ਇਸ ਨੂੰ ਮੂੰਹ ਨ ਲਾਉਂਦਾ। ਤੇ ਇਹ ਸਾਰਾ ਟੱਬਰ ਸ਼ਰਮਿੰਦਾ ਹੋਇਆ ਕਿਸੇ ਨੂੰ ਮੂੰਹ ਦਿਖਾਉਣ ਦੇ ਲਾਇਕ ਨਹੀਂ ਸੀ। ਫਿਰ ਅੰਮ੍ਰਿਤਸਰ ਛੱਡ ਇੰਨ੍ਹਾਂ ਕੁਝ ਚਿਰ ਲਈ ਹੇਹਰ ਹੀ ਜਾਣਾ ਮੁਨਾਸਿਬ ਸਮਝਿਆ।

ਇਧਰ ਸਭ ਠੀਕ ਠਾਕ ਹੋ ਚੁੱਕਾ ਸੀ। ਹੁਣ ਮਹਾਰਾਜ ਰਾਮਸਰ ਸਾਹਿਬ ਟਿਕ ਆਰਾਮ ਨਾਲ ਬਾਣੀ ਇਕ ਪੋਥੀ ਵਿਚ ਯਾਨੀ ਇਕ ਮਹਾਨ ਗ੍ਰੰਥ ਵਿਚ ਸੰਪਾਦਤ ਕਰਨਾ ਚਾਹੁੰਦੇ ਸਨ। ਇਸ ਕਾਰਜ ਲਈ ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ, ਭਾਈ ਪੈੜਾ ਜੀ, ਭਾਈ ਬੰਨੋ ਜੀ ਸਭ ਨੂੰ ਕੋਲ ਬਿਠਾ ਮਹਾਰਾਜ ਨੇ ਸਭ ਦੀ ਰਾਏ ਜਾਣਨੀ ਚਾਹੀ ਕਿ ਕਿਤੇ ਗੁਰੂ

ਨਾਨਕ ਦੇਵ ਜੀ ਤੇ ਉਸ ਤੋਂ ਬਾਅਦ ਦੇ ਗੁਰੂ ਸਾਹਿਬਾਨ ਦੀਆਂ ਤਿਆਰ ਕੀਤੀਆਂ ਪੋਥੀਆਂ ਤੋਂ ਇਲਾਵਾ ਬਾਕੀ ਸੰਤਾਂ, ਮਹਾਂਪੁਰਖਸ਼ਾਂ ਦੀ ਬਾਣੀ ਜੋ ਵੀ ਇਕੱਤਰ ਕੀਤੀ ਹੈ, ਇਸ ਮਹਾਨ ਗ੍ਰੰਥ ਵਿਚ ਕਲਮਬੱਧ ਹੋਣੋ ਰਹਿ ਨਾ ਜਾਏ।

ਬਹੁਤ ਹੀ ਬਾਰੀਕ ਸੀ ਇਹ ਕੰਮ। ਪਹਿਲੇ ਤਾਂ ਇਕ ਈਸ਼ਵਰ ਦੀ ਹੋਂਦ, ਉਸ ਦੀ ਉਸਤਤੀ, ਸਚਾ ਸੁੱਚਾ ਜੀਵਨ, ਊਚ ਨੀਚ ਦੇ ਭੇਦ ਤੋਂ ਰਹਿਤ ਕਿਰਤ ਕਰਨੀ, ਵੰਡ ਛਕਣਾ ਇਹ ਸਾਰੀਆਂ ਬਲਕਿ ਜਿਥੋਂ ਤਕ ਹੋ ਸਕੇ ਜਿਸ ਦੇ ਨਾਲ ਉਹ ਬੋਲੀ ਵੀ ਜਿਹੜੀ ਜਨ ਸਾਧਾਰਨ ਨੂੰ ਆਮ ਤਰ੍ਹਾਂ ਸਮਝ ਆ ਸਕੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਤਾਂ ਇਹੋ ਜਿਹਾ ਚਾਹੁੰਦੇ ਸਨ ਜਿਹੜਾ ਗ੍ਰੰਥ ਸਾਹਿਬ ਸਭ ਦਾ ਸਾਂਝਾ ਹੋਵੇ ਜਿਸ ਨੂੰ ਸਾਰੇ ਸਤਿਕਾਰ ਵਜੋਂ ਆਦਰ ਦੇ ਸਕਣ।

ਮਹਾਰਾਜ ਨੇ ਕੀਤਾ ਵੀ ਇੰਜ ਹੀ। ਗੁਰਬਾਣੀ ਆਮ ਪ੍ਰਚੱਲਤ ਰਾਗਾਂ ਵਿਚ ਉਚਾਰੀ ਗਈ ਸੀ। ਭਗਤ ਬਾਣੀ ਨੂੰ ਵੀ ਮਹਾਰਾਜ ਨੇ ਹਰ ਰਾਗ ਮੁਤਾਬਿਕ ਜਗ੍ਹਾ ਹੀ ਨਹੀਂ ਦਿੱਤੀ ਬਲਕਿ ਹਰ ਸ਼ਬਦ ਦੀ ਗਿਣਤੀ ਤੇ ਬਾਣੀ ਨੂੰ ਇਸ ਤਰ੍ਹਾਂ ਸਮੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਕਿ ਕੋਈ ਸ਼ਬਦ ਨੂੰ ਘਟਾ ਵਧਾ ਨ ਸਕੇ। ਇਹ ਸਾਰਾ ਕਾਰਜ ਮਹਾਰਾਜ ਨੇ ਰਾਮਸਰ ਸਾਹਿਬ ਬੈਠ ਕੇ ਹੀ ਸਿਰੇ ਚਾੜ੍ਹਿਆ। ਇਥੇ ਹੀ ਬਾਲ ਹਰਿਗੋਬਿੰਦ ਸਾਹਿਬ ਆਪਣੇ ਹਾਣੀਆਂ ਮੁੰਡਿਆਂ ਨਾਲ ਕਈ ਵਾਰ ਆਪਣੇ ਦਾਦਾ ਗੁਰੂ ਅਰਜਨ ਸਾਹਿਬ ਜੀ ਦੇ ਪਾਸ ਖੇਡਣ ਆ ਜਾਂਦੇ। ਮਹਾਰਾਜ ਵੇਖ ਵੇਖ ਖ਼ੁਸ਼ ਹੁੰਦੇ। ਪਰ ਹਰਿਗੋਬਿੰਦ ਸਾਹਿਬ ਕਦੀ ਤੰਗ ਪ੍ਰੇਸ਼ਾਨ ਨਾ ਕਰਦੇ।

ਕਿਉਂਕਿ ਮਹਾਰਾਜ ਗੁਰੂ ਅਰਜਨ ਦੇਵ ਜੀ ਸਾਰੀ ਬਾਣੀ ਖ਼ੁਦ ਵਾਚ ਵਾਚ ਕੇ ਰਾਗਾਂ ਵਿਚ ਵੰਡ ਰਹੇ ਸਨ। ਭਲਾ ਮਹਾਰਾਜ ਤੋਂ ਵੱਡਾ ਹੋਰ ਕਿਹੜਾ ਰਾਗ ਵਿਦਿਆ ਵਿਚ ਨਿਪੁੰਨ ਹੋ ਸਕਦਾ ਸੀ। ਸਾਰੀ ਬਾਣੀ ਭਾਈ ਗੁਰਦਾਸ ਜੀ ਕੋਲੋਂ ਸਾਫ਼ ਸਾਫ਼ ਉਤਰਵਾਈ ਇਕ ਵੱਡੇ ਮਹਾਨ ਗ੍ਰੰਥ 'ਚ। ਸਭ ਤੋਂ ਵਧੀਆ ਕਾਗਜ਼, ਕਲਮਾਂ ਨਾਲ ਬਹੁਤ ਹੀ ਸਾਫ਼ ਸੁਥਰੀ ਜਗ੍ਹਾ ਤੇ ਮੋਹਨੀ ਰੌਸ਼ਨੀ 'ਚ, ਵੇਖ ਲਉ ਮਹਾਰਾਜ ਦੀ ਇਹੀ ਕਰਾਮਾਤ ਸੀ, ਕਿਤਨੀ ਦੂਰ ਦੀ ਸੋਚ ਸੀ।

ਪਹਿਲੇ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ ਫੇਰ ਗੁਰੂ ਰਾਮਦਾਸ ਆਪਣੀ ਬਾਣੀ ਨੂੰ ਵੀ ਮਹਾਰਾਜ ਨੇ ਵਾਰੀ ਮੁਤਾਬਿਕ ਅਖ਼ੀਰ ਵਿਚ ਹੀ ਥਾਂ ਦਿੱਤੀ। ਫੇਰ ਭਗਤਾਂ ਦੀ ਬਾਣੀ, ਸਲੋਕ ਸੰਸਕ੍ਰਿਤੀ ਸਵੱਈਏ, ਗਾਥਾ ਆਦਿ। ਸਫ਼ਾਈ ਇਤਨੀ ਕਿ ਹਰ ਕੋਈ ਹੱਥ ਪੈਰ ਧੋ ਕੇ ਅੰਦਰ ਜਾਂਦਾ। ਹਰ ਇਕ ਪੱਤਰੇ ਨੂੰ ਪੂਰਾ ਆਦਰ ਦਿੱਤਾ ਜਾਂਦਾ। ਕਦੀ ਵੀ ਜਿਸ ਥਾਂ 'ਤੇ ਬਾਣੀ ਦਰਜ ਹੁੰਦੀ ਕੋਈ ਫ਼ਾਲਤੂ ਗੱਲ ਨਾ ਕਰਦਾ, ਉੱਚਾ ਨ ਬੋਲਦਾ। ਇਥੋਂ ਤਕ ਕਿਹਾ ਜਾਂਦਾ ਹੈ ਕਿ ਜਿਹੜੇ ਪੰਛੀ ਵੀ ਦੇਵੀ ਦੇਵਤਿਆਂ ਦੇ ਰੂਪ 'ਚ ਇਥੇ ਆਉਂਦੇ, ਕਦੀ

ਵਿੱਠਾਂ ਨ ਕਰਦੇ ਬਲਕਿ ਚਹਿਚਹਾਉਂਦੇ ਰਾਮਸਰ ਤੋਂ ਬਾਹਰ ਜਾ ਬੈਠਦੇ। ਹਵਾ ਵੀ ਕਦੀ ਤੇਜ਼ ਨਾ ਝੁਲਦੀ ਕਿ ਕਿਤੇ ਮੇਰੀ ਸ਼ਾਂ ਸ਼ਾਂ ਦੀ ਆਵਾਜ਼ ਨਾਲ ਮਹਾਂਪੁਰਖ ਦਾ ਧਿਆਨ ਨ ਖੁੰਜ ਜਾਵੇ। ਹਰ ਭਗਤ, ਹਰ ਸਿੱਖ, ਹਰ ਮਾਈ ਭਾਈ ਗੁਰੂ ਗ੍ਰੰਥ ਸਾਹਿਬ ਦਾ ਇਤਨਾ ਸਤਿਕਾਰ ਵੇਖ ਹੈਰਾਨ ਹੁੰਦਾ ਕਿ ਹਰਦੋ ਆਲਮ ਪਾਤਸ਼ਾਹ, ਨਿਓਟਿਆਂ ਦੀ ਓਟ, ਨਿਆਸਰਿਆਂ ਦੇ ਆਸਰੇ ਸੱਚੇ ਪਾਤਸ਼ਾਹ ਮਹਾਰਾਜ ਖ਼ੁਦ ਅੰਤਾਂ ਦਾ ਸਤਿਕਾਰ ਇਕ ਪੋਥੀ ਨੂੰ ਦੇ ਰਹੇ ਸਨ।

ਵੈਸੇ ਵੀ ਇਕ ਮਹਾਨ ਰਚਨਾ ਦਾ ਜਨਮ ਹੋ ਚੁੱਕਾ ਸੀ ਜਿਸ ਦਾ ਜੋੜ ਇਸ ਸੰਸਾਰ ਦੇ ਕਿਸੇ ਹੋਰ ਮੰਡਲ ਵਿਚ ਵੀ ਨਹੀਂ ਮਿਲ ਸਕਦਾ ਸੀ। ਹੋਵੇ ਵੀ ਕਿਉਂ ਨ, ਕਿਉਂਕਿ ਇਹ ਉਸ ਹਰਿਮੰਦਰ ਵਿਚ ਸਤਿਕਾਰ ਵਜੋਂ ਸ੍ਰੀ ਗੁਰੂ ਗ੍ਰੰਥ ਰੱਖਿਆ ਜਾਣਾ ਸੀ, ਜਿਸ ਦਾ ਦੁਨੀਆਂ ਭਰ ਵਿਚ ਹੁਣ ਤਕ ਕੋਈ ਸਾਨੀ ਨਹੀਂ ਅਤੇ ਨ ਹੀ ਅਗੋਂ ਕੋਈ ਹੋ ਸਕਦਾ ਹੈ। ਪਹਿਲੇ ਥੋੜ੍ਹਾ ਉਸ ਹਰਿਮੰਦਰ ਬਾਰੇ ਜਿਸ ਦੀ ਤਾਂਘ ਹਰ ਸਿੱਖ ਨੂੰ ਬਣੀ ਰਹਿੰਦੀ ਹੈ ਕਿ ਆਪਣੀ ਜ਼ਿੰਦਗੀ ਵਿਚ ਘਟ ਤੋਂ ਘਟ ਇਕ ਵਾਰੀ ਤਾਂ Golden Temple, ਦਰਬਾਰ ਸਾਹਿਬ, ਹਰਿਮੰਦਰ ਸਾਹਿਬ ਜਾ ਕੇ ਦਰਸ਼ਨ ਇਸ਼ਨਾਨ ਜ਼ਰੂਰ ਕਰੇ। ਕਿਉਂਕਿ 10 ਚੋਂ ਅੱਠ ਸਿੱਖ ਗੁਰੂਆਂ ਨੇ ਇਥੇ ਆਪਣੇ ਚਰਨ ਪਾਏ ਹਨ।

ਇਥੇ ਹੀ ਰਜਨੀ ਦਾ ਪਿੰਗਲਾ ਪਤੀ ਇਸ਼ਨਾਨ ਕਰਕੇ ਨਿਰੋਆ ਹੋਇਆ ਸੀ।

ਸਰੋਵਰ ਵਿਚ ਥੜਾ ਸਾਹਿਬ ਦੀ ਜੋ ਰਚਨਾ ਹੈ ਉਹ ਵੇਖੋ 67 ਹੱਥ ਲੰਮਾ ਤੇ 67 ਹੱਥ ਹੀ ਚੌੜਾ ਹੈ। ਇਹ ਇਸ ਲਈ ਮਹਾਰਾਜ ਕਹਿੰਦੇ ਕਿ ਇਕ ਕਦਮ ਵੱਧ ਇਥੇ ਆਪ ਜੀ ਨੂੰ 68 ਤੀਰਥਾਂ ਦਾ ਫਲ ਇਕੱਠਾ ਹੀ ਮਿਲ ਜਾਵੇਗਾ। ਦਰਸ਼ਨੀ ਡਿਉੜੀ ਤੋਂ ਹਰਿਮੰਦਰ ਸਾਹਿਬ ਤਕ ਜਾਣ ਲਈ 84 ਕਦਮ ਚਲ ਕੇ ਆਉਣਾ ਪੈਂਦਾ ਹੈ। ਪੁਤ੍ਰ, ਕਲੱਤ੍ਰ, ਦੁਨਿਆਵੀ ਮੋਹ, ਹੰਕਾਰ, ਹੈਂਕੜਬਾਜ਼ੀ, ਲਾਲਚ ਛੱਡ ਕੇ ਜਦ ਅਸੀਂ 84 ਕਦਮ ਪੁਟ ਕੇ ਦਰਸ਼ਨੀ ਡਿਉੜੀ ਤੋਂ ਹਰਿਮੰਦਰ ਤਕ ਦਾ ਸਫ਼ਰ ਤਹਿ ਕਰਦੇ ਹਾਂ ਤਾਂ ਸੱਚ ਜਾਣੋ 84 ਲੱਖ ਦਾ ਗੇੜ ਟੁੱਟ ਜਾਂਦਾ ਹੈ।

ਹੋਰ ਤਾਂ ਹੋਰ ਜਿਹੜਾ ਸਾਡੀਆਂ ਨਜ਼ਰਾਂ ਵਿਚ ਅਤਿ ਉੱਤਮ ਮਨੁੱਖ ਹੋਵੇ ਉਸ ਨੂੰ ਅਸੀਂ 16 ਕਲਾ ਸੰਪੂਰਨ ਮੰਨਦੇ ਹਾਂ। 16 ਕਲਾਂ ਸੰਪੂਰਨ ਚੀਜ਼ ਨੂੰ ਅਸੀਂ ਉੱਤਮ ਗਿਣਦੇ ਹਾਂ, ਪਰ ਹੈਰਾਨੀ ਦੀ ਗੱਲ ਨਹੀਂ, ਸੱਚੀ ਹੈ, ਹਕੀਕਤ ਹੈ। ਜਿਸ ਸਰੋਵਰ ਵਿਚ ਲਗਪਗ ਅਸੀਂ 500 ਸਾਲ ਤੋਂ ਨਿਰੰਤਰ ਇਸ਼ਨਾਨ ਕਰ ਰਹੇ ਹਾਂ, ਜਿਸ ਵਿਚ ਕਦੀ ਵੀ ਕੋਈ ਦਿਨ ਐਸਾ ਨਹੀਂ ਆਇਆ ਜਿਸ ਵਿਚ ਦਿਨ ਰਾਤ ਰੱਬੀ ਬਾਣੀ ਦੀਆਂ ਕਿਰਨਾਂ ਨਿਰੰਤਰ ਨ ਪਈਆਂ ਹੋਣ। ਫਿਰ ਇਹ ਸਰੋਵਰ ਦਾ ਜਲ ਨਹੀਂ ਅੰਮ੍ਰਿਤ ਬਣ ਜਾਂਦਾ ਹੈ। ਹੋਰ ਤਾਂ ਹੋਰ ਕਦੀ ਜਲ ਖ਼ਰਾਬ ਨਹੀਂ ਹੁੰਦਾ ਕਿਉਂਕਿ ਇਹ ਅੰਮ੍ਰਿਤ ਹੈ। ਨ ਹੀ ਇਸ ਵਿਚ ਕਦੀ ਜਾਲਾ ਬਝਦਾ ਹੈ, ਨ ਕਦੀ ਮਕੌੜਾ ਕਿਸੇ ਵੇਖਿਆ ਹੈ। ਮਕਾਰ ਤੇ ਢੌਂਗੀ ਬਗਲਾ ਚੰਚਲ ਦਾ ਗੰਦਗੀ ਨਾਲ ਜੀਵਨ ਤੋੜਨ

ਵਾਲੀ ਇੱਲ ਵੀ ਕਦੀ ਕਿਸੇ ਨਹੀਂ ਵੇਖੀ। ਜਿਹੜਾ ਨਿਤ ਟੈਂ ਟੈਂ ਕਰਦਾ ਰਹਿੰਦਾ, ਡੱਡੂ ਵੀ ਇਸ ਥਾਂ ਤੋਂ ਅਲੋਪ ਹੈ। ਇਹ ਸਰੋਵਰ 17 ਫੁਟ ਡੂੰਘਾ ਹੈ। 16 ਕਲਾਂ ਤਾਂ ਕੀ ਮਹਾਰਾਜ ਨੇ ਇਕ ਕਲਾ ਵੱਧ ਹੀ ਰੱਖੀ ਹੈ। ਮਹਾਰਾਜ ਕਹਿੰਦੇ ਹਨ ਤੁਸੀਂ ਸੱਚੇ ਹਿਰਦੇ ਨਾਲ ਇਸ਼ਨਾਨ ਕਰੋ 17 ਕਲਾਂ ਦਾ ਦਰਜਾ ਮਿਲ ਜਾਵੇਗਾ। ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਹੀ ਤਾਂ ਕਿਹਾ ਹੈ ਆਪਣੇ ਮੁਖਾਰਬਿੰਦ ਤੋਂ :

*ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥*
*ਨਿਰਮਲ ਹੋਏ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥ ੧ ॥*

(ਅੰਗ ੬੨੫)

*ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮ ਗਤਿ ਪਾਵੈ॥*

(ਅੰਗ ੬੨੩)

*ਸੰਤਹੁ ਰਾਮਦਾਸ ਸਰੋਵਰੁ ਨੀਕਾ॥*
*ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥ ੧ ॥ ਰਹਾਉ ॥*
*ਜੈ ਜੈ ਕਾਰੁ ਜਗੁ ਗਾਵੈ ॥ ਮਨ ਚਿੰਦਿਅੜੇ ਫਲ ਪਾਵੈ ॥*
*ਸਹੀ ਸਲਾਮਤਿ ਨਾਇ ਆਏ ॥ ਅਪਣਾ ਪ੍ਰਭੂ ਧਿਆਏ ॥ ੨ ॥*

(ਅੰਗ ੬੨੩)



*ਰਾਮਦਾਸਿ ਸਰੋਵਰ ਨਾਤੇ ॥ ਸਭ ਲਾਥੇ ਪਾਪ ਕਮਾਤੇ ॥ ੨ ॥*
*ਗੁਨ ਗੋਬਿੰਦ ਨਿਤ ਗਾਈਐ ॥ ਸਾਧਸੰਗਿ ਮਿਲਿ ਧਿਆਈਐ ॥*

(ਅੰਗ ੬੨੪)

(ਹਵਾਲਾ ਪੁਸਤਕ ਕਿਆ ਬਾਤਾਂ ਹਰਿਮੰਦਰ ਕੀਆਂ) ਵਿਚ ਬਹੁਤ ਸੁੰਦਰ ਲਿਖਿਆ ਹੈ -

ਗੁਰੂ ਅਰਜਨ ਦੇਵ ਜੀ ਨੇ ਰਾਮ ਦਾਸ ਸਰੋਵਰ ਦੇ ਵਿਚਕਾਰ ਹਰਿਮੰਦਰ ਸਾਹਿਬ ਦਾ ਨਿਰਮਾਣ ਕਰਵਾ ਕੇ ਇਸ ਨੂੰ ਹਰੀ ਦਾ ਗ੍ਰਹਿ ਕਿਹਾ ਹੈ। ਇਸਦੇ ਦਰਸ਼ਨਾਂ ਨਾਲ ਮਾਯੂਸੀ ਮੁਕਦੀ ਹੈ ਕਿਉਂਕਿ ਇਲਾਹੀ ਸਿਫ਼ਤਾਂ ਦੇ ਨਾਲ ਨਾਲ ਸੁੰਦਰਤਾ, ਸੁਹਜਤਾ, ਸੀਤਲਤਾ ਸਨਮੁਖ ਆ ਖੜਦੀਆਂ ਹਨ। ਹਰਿਮੰਦਰ ਦੇ ਦਰਸ਼ਨ ਸੁਭਾਗੇ ਹਨ। ਦੀਦਾਰ ਅਨੂਪਮ ਹਨ।

ਤਾਸੀਰ ਅਨੋਖੀ ਹੈ, ਤਸਵੀਰ ਅਲੌਕਿਕ ਹੈ, ਤਾਬੀਰ ਮਨਮੋਹਕ ਹੈ ਤੇ ਫ਼ਿਜ਼ਾ ਅਧਿਆਤਮਿਕ ਹੈ। ਗਿਆਨੀਆਂ ਵਾਸਤੇ ਹਰਿਮੰਦਰ ਇਕ ਸਿਧਾਂਤ ਹੈ। ਸ਼ਰਧਾਲੂਆਂ ਵਾਸਤੇ ਨਵੀਂ ਜੀਵਨ ਜੁਗਤ ਹੈ, ਜਾਗਰਤ ਜਲਵਾ ਹੈ, ਕਲਾਤਮਕ ਕਲਾ ਹੈ। ਗਿਆਨੀ ਲਾਲ

ਸਿੰਘ ਅਨੁਸਾਰ ਹਰਿਮੰਦਰ ਦੀ ਭਾਵਨਾ ਜਿਥੇ ਮਾਇਆ ਧਾਰੀਆਂ ਨੂੰ ਘੂਰਦੀ ਹੈ, ਗ਼ਰੀਬਾਂ ਨੂੰ ਹੌਂਸਲਾ ਅਤੇ ਸਾਹਸ ਬਖ਼ਸ਼ਦੀ ਹੈਂ, ਨਿਤਾਣਿਆਂ ਨੂੰ ਸਵੈਮਾਨ ਨਾਲ ਖੜਾ ਕਰਦੀ ਹੈ, ਭੁਖਿਆਂ ਭਾਣਿਆਂ ਲਈ ਅੰਮ੍ਰਿਤ ਦਾ ਥਾਲ ਪਰੋਸਦੀ ਹੈ, ਉਥੇ ਹੀ ਪ੍ਰਭੂ ਪ੍ਰੇਮ ਵਿਹੂਣਿਆਂ ਨੂੰ ਸ਼ਬਦ-ਸੰਗਤ ਨਾਲ ਕੰਬਣੀ ਛੇੜ ਦੇਂਦੀ ਹੈ।

ਇਸ ਪਵਿੱਤਰ ਹਰਿਮੰਦਰ ਬਾਰੇ ਤਾਂ ਸਾਹਿਬਾਂ ਨੇ ਕਿਹਾ ਹੈ-

*ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ*
*ਹਰਿ ਤਿਸੁ ਮਹਿ ਰਹਿਆ ਸਮਾਏ ਰਾਮ॥*

(ਅੰਗ ੫੪੨)

*ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ॥*
*ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ॥*

(ਅੰਗ ੭੮੧)

*ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ॥*
*ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ॥*

(ਅੰਗ ੭੮੧)

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥*

(ਅੰਗ ੧੩੬੨)

ਹਰਿਮੰਦਰ ਦੇ ਦਰਸ਼ਨ ਵਾਸਤੇ, ਇਸ਼ਨਾਨ ਦੀ ਪ੍ਰਾਪਤੀ ਵਾਸਤੇ ਜੇਕਰ ਕਿਸੇ ਸਿੱਖ ਦੀ ਜਾਨ ਵੀ ਚਲੀ ਜਾਵੇ ਤਾਂ ਘਾਟੇ ਦਾ ਸੌਦਾ ਨਹੀਂ। ਸਿੱਖ ਤਾਂ ਇਸ ਨੂੰ ਲਾਹੇਵੰਦ ਸੌਦਾ ਸਮਝਦੇ ਹਨ। ਫੇਰ ਹਰਿਮੰਦਰ ਸਾਹਿਬ ਦੀ ਉਸਾਰੀ ਗੁਰੂ ਅਰਜਨ ਪਾਤਿਸ਼ਾਹ ਨੇ ਇਸ ਢੰਗ ਨਾਲ ਕੀਤੀ ਸੀ। ਗੁਰੂ ਰਾਮਦਾਸ ਸਰਾਂ ਵਾਲੇ ਪਾਸਿਓਂ ਅੰਦਰ ਆਉਣ 'ਤੇ ਇਸ ਤਰ੍ਹਾਂ ਲੱਗਦਾ ਹੈ ਜਿਵੇਂ ਇਕ ਜਹਾਜ਼ ਜਲ ਵਿਚ ਤੈਰਦਾ ਹੋਵੇ ਤੇ ਅੱਗੇ ਵੱਧਦਾ ਜਹਾਜ਼ ਵਿਚ ਬੈਠੀਆਂ ਸੰਗਤਾਂ ਨੂੰ ਕੋਈ ਪ੍ਰਮਾਤਮਾ ਦੇ ਆਨੰਦ ਦਾ ਝੂਟਾ ਮਿਲ ਰਿਹਾ ਹੋਵੇ। ਇੰਜ ਅਨੁਭਵ ਹੁੰਦਾ ਹੈ ਜਿਵੇਂ ਕਿਸੇ ਡਰ ਜਾਂ ਕਿਸੇ ਖ਼ਤਰੇ ਤੋਂ ਬਿਨਾਂ ਭਗਤ ਸਿੱਖ ਯਾਤਰੂ, ਮਾਈ ਭਾਈ, ਰੋਗ ਸੋਗ ਸੰਤਾਪ ਚਿੰਤਾਵਾਂ ਤੋਂ ਮੁਕਤ ਮੰਜ਼ਿਲ 'ਤੇ ਜ਼ਰੂਰ ਪਹੁੰਚੇਗਾ। ਪਤਾ ਹੈ ਕਿਉਂ? ਕਿਉਂਕਿ ਚਾਲਕ ਖ਼ੁਦ ਵਾਹਿਗੁਰੂ ਆਪ ਹੈ।

*ਆਇ ਬਸਹੁ ਘਰ ਦੇਸ ਮਹਿ ਇਹ ਭਲੇ ਸੰਜੋਗ॥*

*ਨਾਨਕ ਪ੍ਰਭ ਸੁਪ੍ਰਸੰਨ ਭਏ ਲਹਿ ਗਏ ਬਿਓਗ॥*

(ਅੰਗ ੮੦੭)

ਹਰਿਮੰਦਰ ਸਾਹਿਬ ਦੀ ਪ੍ਰਕਰਮਾ ਦੀ ਲੰਬਾਈ 500 ਫੁਟ ਤੇ ਚੌੜਾਈ 490 ਫੁਟ ਹੈ। ਨੀਂਹਾਂ ਜਲ ਵਿਚ ਹਨ। ਹਰਿਮੰਦਰ ਤੇ ਪ੍ਰਕਰਮਾ ਦੇ ਵਿਚਕਾਰ ਆਤਮਕ ਖੇੜੇ ਦਾ ਚਸ਼ਮਾ ਹੈ ਜੋ ਨਿਰੰਤਰ ਵਹਿ ਰਿਹਾ ਹੈ ਅਤੇ ਇਸਦਾ ਅੰਮ੍ਰਿਤ ਜਲ ਮਲੀਨਤਾ ਦੀ ਮੈਲ ਉਤਾਰ ਕੇ ਸਾਨੂੰ ਚਿਰੰਜੀਵਤਾ ਦੀਆਂ ਇਲਾਹੀ ਖ਼ੁਸ਼ੀਆਂ ਦਾ ਭਾਈਵਾਲ ਬਣਾ ਰਿਹਾ ਹੈ।

ਰੱਬੀ ਖ਼ੁਸ਼ੀਆਂ ਪ੍ਰਦਾਨ ਕਰਨ ਵਾਲੇ ਹਰਿਮੰਦਰ ਅਤੇ ਇਸ ਵਿਚ ਬਿਰਾਜਮਾਨ ਰੱਬੀ ਬਾਣੀ ਰੂਪ ਪ੍ਰਮਾਤਮਾ ਦੀ ਦਾਤ ਬਖ਼ਸ਼ਣ ਵਾਲੇ ਪੰਚਮ ਪਿਤਾ ਗੁਰੂ ਅਰਜਨ ਸਾਹਿਬ ਨੇ ਮਾਨਵਤਾ 'ਤੇ ਕਿਤਨਾ ਵੱਡਾ ਪਰਉਪਕਾਰ ਕੀਤਾ ਹੈ, ਜਦ ਕਿ ਸੱਚ ਨੂੰ ਕਹਿਣ ਤੇ ਸੱਚ ਨੂੰ ਹੰਡਾਉਣ ਖ਼ਾਤਿਰ ਉਨ੍ਹਾਂ ਨੂੰ ਖ਼ੁਦ ਤਤੀਆਂ ਤਵੀਆਂ 'ਤੇ ਬੈਠਣਾ ਪਿਆ। ਅੱਜ ਇਸ ਹਰਿਮੰਦਰ ਵਿਚ ਜੋ ਕਿ ਨ ਸਿਰਫ ਬਨਾਵਟੀ ਰੌਸ਼ਨੀਆਂ ਲਈ ਮਸ਼ਹੂਰ ਹੈ, ਬਲਕਿ ਹਰਿਮੰਦਰ ਤਾਂ ਆਤਮਾ ਨੂੰ ਰੌਸ਼ਨ ਕਰਦਾ ਹੈ। ਇਸ ਦੀ ਮਰਿਆਦਾ ਦਿਲਾਂ ਨੂੰ ਰੌਸ਼ਨ ਕਰਦੀ ਹੈ। ਕਹਿੰਦੇ ਹਨ 22 ਜੂਨ 1897 ਨੂੰ ਫ਼ਰੀਦਕੋਟ ਦੇ ਮਹਾਰਾਜਾ ਬਿਕਰਮਜੀਤ ਸਿੰਘ ਨੇ ਜਨਰੇਟਰ ਲਗਾ ਕੇ ਦਰਬਾਰ ਸਾਹਿਬ ਵਿਚ ਪਹਿਲੀ ਵਾਰ ਲਾਟੂ ਜਗਾ ਕੇ ਦਰਬਾਰ ਸਾਹਿਬ ਵਿਚ ਚਮਚਮਾਤੀ ਰੌਸ਼ਨੀ ਕੀਤੀ (ਹਵਾਲਾ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ)। ਇਸ ਤੋਂ ਬਾਅਦ ਕਈ ਝਮੇਲੇ, ਰੌਲੇ ਰੱਪੇ ਤੇ ਕਈ ਭਾਂਤ ਦੇ ਲੋਕ ਜੋ ਨਹੀਂ ਸਨ ਚਾਹੁੰਦੇ ਕਿ ਦਰਬਾਰ ਸਾਹਿਬ ਵਿਚ ਬਿਜਲੀ ਪ੍ਰਵੇਸ਼ ਕੀਤੀ ਜਾਵੇ ਕਿਉਂਕਿ ਉਨ੍ਹਾਂ ਦਾ ਮਤ ਸੀ ਕਿ ਦੀਵਿਆਂ ਵਿਚ ਦੇਸੀ ਘਿਉ ਪਾ ਕੇ ਤੇ ਉਨ੍ਹਾਂ ਨੂੰ ਜਗਾ ਕੇ ਜੋ ਰੌਸ਼ਨੀ ਦਰਬਾਰ ਸਾਹਿਬ ਵਿਚ ਕੀਤੀ ਜਾਂਦੀ ਹੈ, ਉਹ ਪਵਿੱਤਰ ਹੈ, ਸੁਗੰਧਤ ਹੈ। ਨਿੰਮੀ-ਨਿੰਮੀ ਹਵਾ ਨਾਲ ਜਦ ਦੀਵੇ ਟਿਮਟਿਮਾਉਂਦੇ ਹਨ ਤਾਂ ਮਨ ਨੂੰ ਅਜਬ ਜਿਹਾ ਹੁਲਾਰਾ ਮਿਲਦਾ ਹੈ। ਬਿਜਲੀ ਦੇ ਆਉਣ ਨਾਲ ਇਹ ਦੀਪ ਵਟੀ ਦੀ ਮਰਿਆਦਾ ਭੰਗ ਹੋ ਜਾਵੇਗੀ। ਖ਼ੈਰ, ਫਿਰ ਵੀ ਕਈ ਸਮੱਸਿਆਵਾਂ ਤੋਂ ਬਾਅਦ ਦੋ ਧਿਰਾਂ ਬਣ ਗਈਆਂ ਸਨ। ਵਕਤ ਦੇ ਅੱਗੇ ਇਕ ਧਿਰ ਨੂੰ ਝੁਕਣਾ ਪਿਆ ਤੇ ਵੈਸੇ ਫਿਰ ਕੀ, ਕਈ ਸਮਿਆਂ ਤੋਂ ਬਾਅਦ ਪੂਰੀ ਤਰ੍ਹਾਂ 1930 ਵਿਚ ਬਿਜਲੀ ਚਾਲੂ ਹੋਈ।

ਤੇ ਮਹਾਰਾਜਾ ਰਣਜੀਤ ਸਿੰਘ ਦਾ ਜਜ਼ਬਾ ਵੀ ਦਰਬਾਰ ਸਾਹਿਬ ਪ੍ਰਤੀ ਬਹੁਤ ਹੀ ਹਲੀਮੀ ਭਰਿਆ ਸੀ। ਮਹਾਰਾਜਾ ਰਣਜੀਤ ਸਿੰਘ ਜੀ ਦਰਬਾਰ ਸਾਹਿਬ ਨੂੰ ਪਰਮ ਸਰੇਸ਼ਠ ਬਣਾਉਣ ਲਈ ਨਿਤ ਨਵੀਆਂ ਸੋਚਾਂ ਵਿਚ ਰਹਿੰਦੇ। ਮਹਾਰਾਜਾ ਚਾਹੁੰਦਾ ਸੀ ਜਿਹੜਾ ਵੀ ਇਥੇ ਆਵੇ ਉਹ ਹਰਿਮੰਦਰ ਨੂੰ ਵੇਖਦੇ ਹੀ ਇਸ ਤੋਂ ਬਲਿਹਾਰੇ ਜਾਣ ਲੱਗ ਪਏ। ਹਰਿਮੰਦਰ ਸਾਹਿਬ ਬਾਰੇ ਰਣਜੀਤ ਸਿੰਘ ਦੀਆਂ ਇਕ ਨਹੀਂ ਬਲਕਿ ਸਾਰਾ ਜੀਵਨ ਹੀ ਗੁਰੂ ਅਰਜਨ ਦੇਵ ਜੀ ਲਈ ਅਰਪਨ ਸੀ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕੁਝ ਮਹਾਰਾਜ ਰਣਜੀਤ

ਸਿੰਘ ਬਾਰੇ ਕਿ ਉਹ ਦਰਬਾਰ ਸਾਹਿਬ ਗੁਰੂ ਘਰ ਦਾ ਇਤਨਾ ਪ੍ਰੇਮੀ ਸੀ ਕਿ ਕਦੀ ਆਪਣੇ ਆਪ ਨੂੰ ਮਹਾਰਾਜਾ ਬਣ ਕੇ ਸਿਰ ਝੁਕਾਉਣ ਨਾ ਆਉਂਦਾ ਬਲਕਿ ਇਕ ਨਿਮਾਣਾ ਜਿਹਾ ਸ਼ਰਧਾਲੂ ਬਣ ਕੇ ਸ਼ਰਧਾ ਦੇ ਫੁੱਲ ਭੇਟ ਕਰਦਾ। ਸਭ ਤੋਂ ਪਹਿਲਾਂ ਹਰਿਮੰਦਰ ਨੂੰ ਸਿੱਜਦਾ ਕਰਦਾ। ਇਥੋਂ ਤਕ ਜਦ ਕਿਸੇ ਵੀ ਮੁਹਿੰਮ 'ਤੇ ਜਾਂਦਾ ਤਾਂ ਦਰਬਾਰ ਸਾਹਿਬ ਹਾਜ਼ਰੀ ਭਰ ਕੇ ਅਰਦਾਸਾ ਕਰਕੇ ਜਾਂਦਾ। ਜਿੱਤ ਪ੍ਰਾਪਤ ਕਰਕੇ ਆਉਂਦਾ ਤਦ ਵੀ ਇਸੇ ਦਰਬਾਰ ਵਿਚ ਸ਼ੁਕਰਾਨਾ ਕਰਨ ਲਗਿਆਂ ਡੰਡੌਤਾਂ ਕਰਦਾ। ਪਰਿਵਾਰ ਵਿਚ ਕੋਈ ਵੀ ਖ਼ੁਸ਼ੀ ਦਾ ਸਮਾਗਮ ਹੁੰਦਾ ਜਦ ਤਕ ਹਰਿਮੰਦਰ ਸਾਹਿਬ ਤੋਂ ਅਸੀਸਾਂ ਪ੍ਰਾਪਤ ਨਾ ਕਰ ਲੈਂਦਾ, ਕਾਰਜ ਨੂੰ ਅੱਗੇ ਨਹੀਂ ਸੀ ਤੋਰਦਾ। ਇਥੋਂ ਤਕ ਜਦ ਵੀ ਕਦੀ ਆਉਂਦਾ ਚੁਪ ਚਾਪ ਇਕ ਅੱਧ ਸਿੱਖ ਹੀ ਨਾਲ ਹੁੰਦਾ।

*ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥*
*ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ॥*

(ਅੰਗ ੧੩੭੦)

ਇਤਿਹਾਸ ਵਿਚ ਇਹ ਵੀ ਲਿਖਿਆ ਮਿਲਦਾ ਹੈ ਕਿ ਮੱਥਾ ਟੇਕਣ ਉਪਰੰਤ ਕੀਰਤਨ ਜ਼ਰੂਰ ਸੁਣਦਾ ਤੇ ਇਤਨੀ ਮਹਾਰਾਜ ਬਾਰੇ ਸ਼ਰਧਾ ਸੀ ਕਿ ਮਨ ਵਿਚ ਕਦੀ ਵੀ ਦਰਬਾਰ ਸਾਹਿਬ ਵਲ ਪਿੱਠ ਕਰਕੇ ਨਹੀਂ ਸੀ ਮੁੜਦਾ। ਹੋਰ ਤਾਂ ਹੋਰ, ਦਰਬਾਰ ਸਾਹਿਬ ਵੱਲ ਜਿਥੇ ਮਰਜ਼ੀ ਹੋਵੇ ਕਦੀ ਲੱਤਾਂ ਕਰਕੇ ਸੌਣਾ ਸੁਪਨੇ ਵਿਚ ਵੀ ਨਹੀਂ ਸੀ ਸੋਚ ਸਕਦਾ। ਮਹਾਰਾਜਾ ਰਣਜੀਤ ਸਿੰਘ ਨੇ ਕੁਰਸੀ ਵੀ ਇਕ ਇਸ ਤਰ੍ਹਾਂ ਬਣਵਾਈ ਸੀ ਕਿ ਜਦ ਵੀ ਉਸ 'ਤੇ ਬੈਠਦਾ ਤਾਂ ਮੂੰਹ ਦਰਬਾਰ ਸਾਹਿਬ ਵੱਲ ਹੀ ਹੁੰਦਾ ਭਾਵੇਂ ਲਾਹੌਰ ਹੀ ਕਿਉਂ ਨਾ ਬੈਠਾ ਹੋਵੇ। ਫਿਰ ਇਹ ਜਦ ਮੁਹਿੰਮ 'ਤੇ ਜਾਂਦੇ ਤਾਂ ਜੋ ਸਾਹਿਬਾਂ ਨੂੰ ਸਨਮੁਖ ਰੱਖ ਅਰਦਾਸ ਕਰ ਦਿੰਦੇ ਤਾਂ ਫਿਰ ਆਪਣੀ ਅਰਦਾਸ ਨੂੰ ਪ੍ਰਭੂ ਦੇ, ਵਾਹਿਗੁਰੂ ਦੇ ਚਰਨਾਂ ਵਿਚ ਇੰਜ ਕਰਦੇ ਜਿਵੇਂ ਸਤਿਗੁਰਾਂ ਕੋਲੋਂ ਥਾਪੀ ਲੈ ਕੇ ਸਿਰ ਉਤਾਂਹ ਚੁੱਕਦੇ। ਇਤਿਹਾਸ ਵਿਚ ਲਿਖਿਆ ਮਿਲਦਾ ਹੈ ਪਹਿਲੇ ਇਕ ਕਵੀ ਨੇ ਲਿਖਿਆ ਹੈ :

*ਤੇਰੇ ਦਰਬਾਰ ਕੀ ਆਹਲੀ ਨਿਰਾਲੀ ਸ਼ਾਨ ਯੇ ਦੇਖੀ।*
*ਕਿ ਸਦਾਕਤ ਭੀ ਤੇਰੀ ਗਲੀਉਂ ਕੇ ਚੱਕਰ ਕਾਟਤੀ ਦੇਖੀ।*
*ਝੁਕਾਇਆ ਜਿਸ ਨੇ ਭੀ ਸਰ ਤੇਰੇ ਦਰਬਾਰ ਮੇਂ ਐ ਮਾਲਕ,*
*ਤੁਝੇ ਦੇਤਾ ਨਹੀ ਦੇਖਾ ਲੇਕਿਨ ਝੋਲੀ ਭਰੀ ਦੇਖੀ।*

ਇਕ ਵਾਰੀ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਨੁਸ਼ਹਿਰੇ ਦੀ ਜੰਗ ਵਾਸਤੇ ਆਪਣੀਆਂ ਫ਼ੌਜਾਂ ਸਮੇਤ ਚੜ੍ਹਾਈ ਕਰ ਦਿੱਤੀ। ਸਭ ਤੋਂ ਅੱਗੇ ਅਕਾਲੀ ਫੂਲਾ ਸਿੰਘ ਦਾ ਜਥਾ

ਸੀ। ਕਹਿੰਦੇ ਜਦ ਜੰਗ ਸ਼ੁਰੂ ਹੋਣ ਲੱਗਾ ਤਾਂ ਮਹਾਰਾਜਾ ਰਣਜੀਤ ਸਿੰਘ ਨੂੰ ਗੁਪਤਚਰਾਂ ਕੋਲੋਂ ਖ਼ਬਰ ਮਿਲੀ ਕਿ ਸਾਡੀ ਫ਼ੌਜ ਨਾਲੋਂ ਪਠਾਣਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ ਤੇ ਨਾਲੇ ਸਾਡਾ ਤੋਪਖ਼ਾਨਾ ਵੀ ਅਜੇ ਤਕ ਨਹੀਂ ਪਹੁੰਚਿਆ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਅਗਲੇ ਜਥੇ ਦੀ ਕਮਾਨ ਕਰ ਰਹੇ ਅਕਾਲੀ ਫੂਲਾ ਸਿੰਘ ਨੂੰ ਸੱਦ ਕੇ ਕਿਹਾ ਕਿ ਆਪਾਂ ਹਮਲਾ ਨਹੀਂ ਕਰਨਾ। ਇਕ ਤਾਂ ਫ਼ੌਜ ਦੁਸ਼ਮਨ ਦੀ ਜ਼ਿਆਦਾ ਦੂਜਾ ਸਾਡੇ ਕੋਲ ਇਤਨਾ ਇਸ ਵਕਤ ਅਸਲਾ ਤੇ ਤੋਪਖ਼ਾਨਾ ਵੀ ਨਹੀਂ। ਜੇ ਕਰ ਹਾਰ ਗਏ ਤਾਂ ਬੜੀ ਨਮੋਸ਼ੀ ਉਠਾਉਣੀ ਪਵੇਗੀ। ਪਰ ਇਥੇ ਮਹਾਰਾਜਾ ਨੂੰ ਅਕਾਲੀ ਫੂਲਾ ਸਿੰਘ ਨੇ ਯਾਦ ਕਰਵਾਇਆ ਕਿ ਮਹਾਰਾਜਾ ਜੀ, ਤੁਸੀਂ ਤਾਂ ਆਪੇ ਹੀ ਕਿਹਾ ਕਰਦੇ ਹੋ ਕਿ ਜੇ ਵਾਹਿਗੁਰੂ ਨੂੰ ਯਾਦ ਕਰ ਕੇ ਹਿਰਦੇ ਵਿਚ ਪ੍ਰਭੂ ਦੇ ਚਰਨਾਂ ਨੂੰ ਧਿਆ ਕੇ ਅਰਦਾਸ ਕੀਤੀ ਜਾਵੇ ਤਾਂ ਪਿਛੇ ਮੁੜਨਾ ਫਿਰ ਸਿੱਖ ਦਾ ਕੰਮ ਨਹੀਂ ਤੇ ਮਹਾਰਾਜ ਜੀ ਸੱਚ ਤਾਂ ਇਹ ਹੈ ਕਿ ਅਸੀਂ ਅਰਦਾਸ ਵਾਹਿਗੁਰੂ ਦੇ ਚਰਨਾਂ 'ਚ ਹਰਿਮੰਦਰ ਸਾਹਿਬ ਨੂੰ ਸਾਹਮਣੇ ਰੱਖ ਕਰ ਦਿੱਤੀ ਹੈ। ਹੁਣ ਭਾਵੇਂ ਅਸਲਾ ਜਾਂ ਤੋਪਖ਼ਾਨਾ ਨਹੀਂ ਪਹੁੰਚਿਆ ਪਰ ਮੈਨੂੰ ਪੂਰਨ ਭਰੋਸਾ ਹੈ ਕਿ ਨਾਨਕ ਦੇ ਚਰਨਾਂ 'ਚ ਕੀਤੀ ਅਰਜ਼ੋਈ ਜ਼ਰੂਰ ਪਹੁੰਚ ਗਈ ਹੈ। ਤੇ ਮਹਾਰਾਜਾ ਰਣਜੀਤ ਸਿੰਘ ਦੇ ਅਥਰੂ ਇੰਨੀ ਸ਼ਰਧਾ ਵੇਖ ਕੇ ਰੁਕ ਨਹੀਂ ਸਨ ਰਹੇ ਕਿ ਸਾਰਾ ਕਾਰਜ ਤਾਂ ਮਹਾਰਾਜ ਨੇ ਆਪ ਕਰਨਾ ਹੈ ਤੇ ਅਕਾਲੀ ਜੀ ਤੁਸੀਂ ਧੰਨ ਹੋ ਜੋ ਮੈਨੂੰ ਕੁਝ ਚਿਰ ਭੁਲ ਗਏ ਨੂੰ ਰਸਤੇ 'ਤੇ ਲੈ ਆਂਦਾ ਹੈ।



* * *

ਇਕ ਵਾਰੀ ਮਹਾਰਾਜਾ ਹੈਦਰਾਬਾਦ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਬੜੇ ਪਿਆਰ ਨਾਲ ਇਕ ਵਾਰੀ ਚਾਨਣੀ ਤੋਹਫੇ ਵਜੋਂ ਭੇਟ ਕੀਤੀ, ਜਿਸ ਦੀ ਕਹਿੰਦੇ ਨੇ ਇਕ ਤਾਰ ਸੋਨੇ ਦੀ ਤੇ ਦੂਜੀ ਤਾਰ ਚਾਂਦੀ ਦੀ ਸੀ ਜਿਸ ਵਿਚ ਹੀਰੇ ਮੋਤੀ ਜਵਾਹਰਾਤ ਜੜ੍ਹੇ ਹੋਏ ਸਨ। ਉਸ ਵਕਤ ਉਸ ਦੀ ਕੀਮਤ ਕੋਈ 80 ਲੱਖ ਰੁਪਏ ਸੀ। ਇਤਨੀ ਖ਼ੂਬਸੂਰਤ ਤੇ ਦਿਲਕਸ਼ ਸੀ ਕਿ ਜਿਹੜਾ ਵੀ ਵੇਖਦਾ ਬਸ ਵੇਖਦਾ ਹੀ ਰਹਿ ਜਾਂਦਾ। ਨਜ਼ਾਮ ਹੈਦਰਾਬਾਦੀ ਦਾ ਖ਼ਾਸ ਏਲਚੀ ਇਸ ਨੂੰ ਲਾਹੌਰ ਮਹਾਰਾਜ ਕੋਲ ਲੈ ਕੇ ਆਇਆ। ਚਾਨਣੀ ਨੂੰ ਤਾਣਿਆ ਗਿਆ ਤਾਂ ਇਸ ਦੀ ਲਿਸ਼ਕ, ਇਸ ਦੀ ਖ਼ੂਬਸੂਰਤੀ ਵੇਖ ਕੇ ਮਹਾਰਾਜ ਕੋਲੋਂ ਵਾਹ ਵਾਹ ਕਰਨ ਤੋਂ ਰਿਹਾ ਨ ਗਿਆ ਤੇ ਉਸੇ ਵਕਤ ਹੁਕਮ ਕਰ ਦਿੱਤਾ ਕਿ ਇਸ ਨੂੰ ਇਸੇ ਵਕਤ ਅੰਮ੍ਰਿਤਸਰ ਲੈ ਜਾ ਕੇ ਹਰਿਮੰਦਰ ਸਾਹਿਬ ਵਿਚ ਲਗਾ ਦਿੱਤਾ ਜਾਵੇ। ਇਸ ਚਾਨਣੀ ਥੱਲੇ ਮੈਂ ਇਕ ਨਿੱਕਾ ਜਿਹਾ ਮਾਮੂਲੀ ਇਨਸਾਨ ਨਹੀਂ ਚੰਗਾ ਲੱਗਦਾ। ਇਹ ਤਾਂ ਇਤਨੀ ਖ਼ੂਬਸੂਰਤ ਹੈ ਕਿ ਇਸ ਥੱਲੇ ਤਾਂ ਮੇਰਾ ਗੁਰੂ ਨਾਨਕ ਤੇ ਗੁਰੂ ਗ੍ਰੰਥ ਸਾਹਿਬ ਹੀ ਸ਼ੋਭਦੇ ਹਨ। ਨਿਜ਼ਾਮ ਦੇ ਐਲਚੀ ਨੇ ਕਿਹਾ ਮਹਾਰਾਜ ਇਸ ਚਾਨਣੀ ਨੂੰ ਨਵਾਬ ਸਾਹਿਬ ਨੇ ਬੜੇ ਸ਼ੌਕ ਨਾਲ ਆਪ ਜੀ ਦੇ ਦਰਬਾਰ ਵਿਚ ਲਗਾਉਣ ਲਈ ਭੇਜਿਆ ਹੈ। ਮਹਾਰਾਜਾ ਏਲਚੀ ਵੱਲ ਵੇਖ ਹੱਸ ਪਏ ਤੇ ਕਿਹਾ ਧੰਨਵਾਦ

ਹੈ ਨਿਜ਼ਾਮ ਦਾ। ਇਥੇ ਹੀ ਬਸ ਨਹੀਂ ਹੋਈ, ਜਦ ਇਹ ਚਾਨਣੀ ਦਰਬਾਰ ਸਾਹਿਬ ਪਹੁੰਚੀ ਤਾਂ ਪ੍ਰਬੰਧਕਾਂ ਨੇ ਪਹਿਲਾਂ ਇਹ ਪਤਾ ਕੀਤਾ ਸੀ ਕਿਤੇ ਇਹ ਮਹਾਰਾਜੇ ਦੇ ਦਰਬਾਰ ਵਿਚ ਲਗਾਈ ਤਾਂ ਨਹੀਂ ਗਈ। ਪਤਾ ਲੱਗਣ 'ਤੇ ਕਿ ਲਗਾਈ ਤਾਂ ਗਈ ਸੀ ਪਰ ਕੁਝ ਚਿਰ ਲਈ ਕਿਉਂਕਿ ਕਿਸੇ ਦਾ ਤੋਹਫ਼ਾ ਸੀ, ਪਰ ਮਹਾਰਾਜਾ ਰਣਜੀਤ ਸਿੰਘ ਨੂੰ ਇਸਦੀ ਖ਼ੂਬਸੂਰਤੀ ਇਤਨੀ ਚੰਗੀ ਲੱਗੀ ਕਿ ਦਰਬਾਰ ਸਾਹਿਬ ਭੇਜ ਦਿੱਤਾ ਗਿਆ। ਇਸ ਤੇ ਅਕਾਲ ਤਖ਼ਤ ਦੇ ਜਥੇਦਾਰ ਸਾਹਿਬ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਇਕ ਦਿਨ ਦੀ ਸੇਵਾ ਤੇ ਦੋ ਪਿੰਡਾਂ ਦੀ ਜਾਗੀਰ ਦਰਬਾਰ ਸਾਹਿਬ ਦੇ ਨਾਂ ਲਗਵਾਉਣ ਦੀ ਤਨਖ਼ਾਹ ਲਗਾ ਕੇ ਹੀ ਚਾਨਣੀ ਦਰਬਾਰ ਸਾਹਿਬ ਲਈ ਪ੍ਰਵਾਨ ਕੀਤੀ।

ਹੋਰ ਵੀ ਵੇਖੋ ਕਿ ਦਰਬਾਰ ਸਾਹਿਬ ਨੂੰ ਸੁਨਹਿਰੀ ਸੋਨੇ ਵਰਗਾ ਵੇਖਣ ਦਾ ਸੁਪਨਾ ਵੀ ਸਭ ਤੋਂ ਪਹਿਲਾਂ ਮਹਾਰਾਜੇ ਨੇ ਹੀ ਪੂਰਾ ਕੀਤਾ। ਹਰਿਮੰਦਰ ਨੂੰ ਸੋਨੇ ਵਿਚ ਜੜ੍ਹਨ ਦੀ ਵਿਉਂਤ ਵੀ ਮਹਾਰਾਜੇ ਨੇ ਖ਼ੁਦ ਹੀ ਬਣਾਈ। ਇਸ ਲਈ ਸਭ ਤੋਂ ਪਹਿਲਾਂ 1803 ਈ: ਵਿਚ ਭਾਈ ਸੰਤ ਸਿੰਘ ਗਿਆਨੀ ਜੀ ਨੂੰ ਸੋਨਾ ਚੜ੍ਹਾਉਣ ਲਈ ਆਪਣੇ ਖ਼ਿਆਲਾਂ ਨਾਲ ਰਲਾ ਮੁਹੰਮਦ ਯਾਰ ਖ਼ਾਨ ਮਿਸਤਰੀ ਨੂੰ ਵੀ ਨਾਲ ਸ਼ਾਮਿਲ ਕਰ ਲਿਆ। ਉਮਦਾ ਤੋਂ ਉਮਦਾ ਕਾਰੀਗਰ ਹੋਰ ਵੀ ਜਿੰਨੇ ਲੱਭ ਸਕਦੇ ਸੀ ਜੋ ਇਸ ਹੁਨਰ ਵਿਚ ਮਾਹਿਰ ਸਨ, ਲੱਭ ਲਏ ਗਏ ਤੇ ਵਾਹਿਗੁਰੂ ਅੱਗੇ ਅਰਦਾਸ ਕਰ ਸੋਨਾ ਲਗਾਉਣ ਦਾ ਕਾਰਜ ਪ੍ਰਾਰੰਭ ਕਰ ਦਿੱਤਾ ਗਿਆ। ਸੋਨੇ ਦੀਆਂ ਸੱਤ ਪਰਤਾਂ ਵਰਕਾਂ ਵਿਚ ਲਿਪੇਟ ਤਾਂਬੇ ਦੀਆਂ ਪਲੇਟਾਂ 'ਤੇ ਚਾੜ੍ਹ ਇਸ ਮੰਦਰ ਨੂੰ ਸਵਰਨ ਮੰਦਰ ਬਣਾ ਦਿੱਤਾ ਗਿਆ। ਇਹ ਕੰਮ ਇਤਨਾ ਸੌਖਾ ਨਹੀਂ ਸੀ ਪਤਾ ਸੀ, ਪਰ ਮਹਾਰਾਜਾ ਰਣਜੀਤ ਸਿੰਘ ਲਈ ਜਦ ਖ਼ੁਦ ਵਾਹਿਗੁਰੂ ਦਾ ਆਪਣਾ ਕੰਮ ਹੋਵੇ ਤਾਂ ਫਿਰ ਔਖਾ ਵੀ ਨਹੀਂ ਸੀ ਤੇ ਆਖ਼ਿਰ 162 ਸੇਰ ਸ਼ੁਧ ਸੋਨਾ ਲਗ 27 ਸਾਲਾਂ ਵਿਚ 1887 ਬਿਕ੍ਰਮੀ ਨੂੰ ਇਹ ਗੋਲਡਨ ਟੈਂਪਲ ਦਿਖਾਈ ਦੇਣ ਲੱਗ ਪਿਆ। ਕਦੀ ਹਰਿਮੰਦਰ ਸਾਹਿਬ ਜਦ ਅੰਦਰ ਪ੍ਰਵੇਸ਼ ਕਰਨ ਲਗੀਏ ਤਾਂ ਇਕ ਪਲੇਟ ਉੱਤੇ ਬੜੀ ਹਲੀਮੀ ਭਰੇ ਸ਼ਬਦਾਂ ਵਿਚ ਰੱਬ ਦਾ, ਵਾਹਿਗੁਰੂ ਦਾ, ਗੁਰੂ ਨਾਨਕ ਦਾ ਸ਼ੁਕਰਾਨਾ ਕਰਦਿਆਂ ਹੋਇਆਂ ਇਹ ਲਿਖਿਆ ਮਿਲੇਗਾ ਕਿ ਸਤਿਗੁਰਾਂ ਨੇ ਰਣਜੀਤ ਸਿੰਘ ਨੂੰ ਆਪਣਾ ਸਿੱਖ ਸੇਵਕ ਜਾਣ ਕੇ ਇਹ ਸੇਵਾ ਮਿਹਰ ਕਰਕੇ ਉਸ ਤੋਂ ਲਈ ਹੈ। ਮਹਾਰਾਜਾ ਰਣਜੀਤ ਸਿੰਘ ਦੀਆਂ ਇਕ ਹੀ ਨਹੀਂ, ਕਈ ਸੇਵਾਵਾਂ ਦਰਬਾਰ ਸਾਹਿਬ ਨਾਲ ਜੁੜੀਆਂ ਹਨ। ਮਹਾਰਾਜਾ ਰਣਜੀਤ ਸਿੰਘ ਦਾ ਜਨਮ 2 ਮੱਘਰ ਸੰਮਤ 1837 ਮੰਗਲਵਾਰ ਪਿਤਾ ਮਹਾਂ ਸਿੰਘ ਦੇ ਘਰ ਗੁਜਰਾਂਵਾਲੇ ਵਿਖੇ ਹੋਇਆ। ਮਹਾਰਾਜਾ ਰਣਜੀਤ ਸਿੰਘ ਵੱਡਾ ਹੋ ਇਕ ਦਰਮਿਆਨੇ ਕਦ ਤੇ ਸਾਂਵਲੇ ਰੰਗ ਦਾ ਕੁਦਰਤੀ ਨੂਰ ਵਾਲੀ ਸ਼ਖ਼ਸੀਅਤ ਸੀ। ਚੇਚਕ ਦੀ ਬਿਮਾਰੀ ਕਰਕੇ ਮਹਾਰਾਜਾ ਦੀ ਸੱਜੇ ਪਾਸੇ ਵਾਲੀ ਅੱਖ ਜਾਂਦੀ ਰਹੀ ਸੀ, ਪਰ ਕੁਦਰਤੀ ਨੂਰ ਚੇਹਰੇ ਤੋਂ ਵਰਸਨ ਕਰਕੇ ਲੰਮੀ ਦਾਹੜੀ ਚਿਹਰੇ ਤੇ ਮੱਥਾ ਚੌੜਾ ਹੋਣ ਕਰਕੇ ਬੜੀ ਹੀ ਸੋਹਣੀ ਲੱਗਦੀ ਸੀ। ਵੈਸੇ ਵੀ ਕਹਿੰਦੇ ਨੇ ਜਿਸ ਵੀ ਸਰਦਾਰ ਜਾਂ ਸਿਪਾਹੀ ਦੀ ਲੰਮੀ

ਦਾਹੜੀ ਵੇਖਦਾ ਤਾਂ ਬੜਾ ਖ਼ੁਸ਼ ਹੁੰਦਾ। ਬਲਕਿ ਅੱਠ ਆਨੇ ਜਾਂ ਇਕ ਰੁਪਿਆ ਤਨਖ਼ਾਹ ਵੀ ਵਧਾ ਦੇਂਦਾ। ਕਈਆਂ ਨੇ ਲਾਲਚ ਵੱਸ ਵੀ ਦਾਹੜੀ ਵਧਾਣੀ ਸ਼ੁਰੂ ਕਰ ਦਿੱਤੀ ਸੀ। ਮਹਾਰਾਜਾ ਖ਼ੁਦ ਤਾਂ ਬਹੁਤ ਪੜ੍ਹਿਆ ਨਹੀਂ ਸੀ ਪਰ ਲਾਇਕ ਤੇ ਵਿਦਵਾਨਾਂ ਦੀ ਬੜੀ ਕਦਰ ਕਰਦਾ ਸੀ। ਸੱਚ ਤੇ ਨਿਆਇੰਕਾਰੀ ਦਾ ਬੜਾ ਪਾਰਖੂ ਸੀ। ਭਾਵੇਂ ਆਪਣੇ ਸਿੱਖੀ ਧਰਮ ਵਿਚ ਬਹੁਤ ਪੱਕਾ ਸੀ ਪਰ ਹਿੰਦੂਆਂ ਤੇ ਮੁਸਲਮਾਨਾਂ ਨੂੰ ਵੀ ਇਕ ਅੱਖ ਨਾਲ ਵੇਖਦਾ ਸੀ। ਇਤਿਹਾਸ 'ਚ ਲਿਖਿਆ ਮਿਲਦਾ ਹੈ ਕਿ ਇਕ ਵੇਰ ਕਿਸੇ ਹਿੰਦੂ ਨੇ ਸ਼ਰਾਬ ਦੇ ਨਸ਼ੇ ਵਿਚ ਕਿਸੇ ਮੁਸਲਮਾਨ ਮਾਸ਼ਕੀ 'ਤੇ ਸੂਰ ਦਾ ਮੀਟ ਸੁੱਟ ਦਿੱਤਾ ਸੀ। ਜਦ ਮਹਾਰਾਜਾ ਪਾਸ ਉਸ ਫ਼ਰਿਆਦ ਕੀਤੀ ਤਾਂ ਖੋਜ ਕਰਾਕੇ ਉਸ ਨੂੰ ਸਜ਼ਾ ਦਿੱਤੀ। ਘੋੜ ਸਵਾਰੀ ਦਾ ਬਹੁਤ ਸ਼ੌਕ ਸੀ। ਯਾਦ ਸ਼ਕਤੀ ਤਾਂ ਕਮਾਲ ਦੀ ਸੀ। ਕੋਡੀ ਕੋਡੀ ਦਾ ਹਿਸਾਬ ਵੀ ਜ਼ਬਾਨੀ ਯਾਦ ਰੱਖ ਲੈਂਦਾ ਸੀ। ਹੋਰ ਤਾਂ ਹੋਰ ਦਾਨੀ, ਹਿੰਮਤੀ ਤੇ ਬਹਾਦੁਰੀ ਵਾਲੇ ਇਨਸਾਨ ਦੀ ਪਹਿਚਾਨ ਗੱਲਾਂ ਗੱਲਾਂ ਵਿਚ ਹੀ ਕਰ ਲੈਂਦਾ ਸੀ। ਚਿਹਰੇ ਦੇ ਹਾਵ ਭਾਵ ਤੋਂ ਸਿਆਣਪ ਜਾਂ ਮੂਰਖ ਬਾਰੇ ਜਾਣ ਲੈਂਦਾ ਸੀ। ਗੱਲਾਂ ਕਰਨ ਦਾ ਢੰਗ ਅਜਿਹਾ ਸੀ ਕਿ ਗੱਲਾਂ ਸੁਣਨ ਵਾਲਾ ਮੋਹਿਤ ਹੋ ਜਾਂਦਾ ਸੀ। ਵੈਸੇ ਵੀ ਤਜਰਬਾ ਤੇ ਸਿਆਣਪ ਸਭ ਸੀ ਇਸ ਕੋਲ ਤੇ ਗੱਲਾਂ ਹੀ ਇਸ ਢੰਗ ਨਾਲ ਕਰਦਾ ਕਿ ਦੂਸਰੇ ਦੇ ਦਿਲ ਵਿਚ ਜੋ ਵੀ ਹੋਵੇ ਸਭ ਉਗਲਵਾ ਲੈਂਦਾ ਸੀ। ਮਹਾਰਾਜਾ ਸੱਚੇ, ਵਫਾਦਾਰ ਤੇ ਅਨਾਥਾਂ ਦੀ ਪਾਲਣਾ ਕਰਨ ਵਾਲਾ ਸੀ। ਇਕ ਵਾਰੀ ਮਹਾਰਾਜੇ ਕੋਲ ਇਕ ਗ਼ਰੀਬ ਬ੍ਰਾਹਮਣ ਆਇਆ ਤੇ ਕਹਿਣ ਲੱਗਾ, ਮਹਾਰਾਜ ਮੇਰੀ ਲੜਕੀ ਦੀ ਸ਼ਾਦੀ ਹੈ, ਗ਼ਰੀਬ ਬ੍ਰਾਹਮਣ ਹਾਂ ਤੇ ਕੁਝ ਮਦਦ ਕਰੋ। ਹੁਣ ਇਹ ਸ਼ਕਲ ਤੋਂ, ਹਾਵ ਭਾਵ ਤੋਂ ਹੀ ਕਿਸਮਤ ਵੀ ਜਾਣ ਲੈਂਦਾ ਸੀ ਕਿਉਂਕਿ ਤੱਪ ਵੀ ਬਹੁਤ ਕਰਦਾ ਸੀ। ਸਵੇਰੇ 3 ਵਜੇ ਉਠਦਾ, ਦਾਤਨ ਇਸ਼ਨਾਨ ਕਰਨ ਤੋਂ ਬਾਅਦ ਦਸਤਾਰ ਬੰਨ੍ਹ ਕੱਪੜੇ ਪਾ ਹਰ ਰੋਜ਼ ਅੱਧਾ ਘੰਟਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣਦਾ। 11 ਰੁਪਏ ਦਾ ਪ੍ਰਸ਼ਾਦ ਤੇ 25 ਰੁਪਏ ਭੇਟਾ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਭੇਟ ਕਰ ਘੋੜੇ 'ਤੇ ਬੈਠ ਸੈਰ ਕਰ ਫਿਰ ਦਰਬਾਰ ਲਗਾਂਦਾ ਤੇ ਜਾਂਚ ਕਰ ਇਨਾਮ ਜਾਂ ਸਜ਼ਾ ਦੇ ਦੋ ਤਿੰਨ ਲੱਖ ਰੁਪਏ ਰੋਜ਼ ਜੁਰਮਾਨੇ ਦੇ ਲੈ ਕੇ ਫਿਰ ਉਠਦਾ। ਹੁਣ ਬ੍ਰਾਹਮਣ ਕਹੇ ਵਿਵਾਹ ਕਰਨਾ ਹੈ ਲੜਕੀ ਦਾ ਤੇ ਕੁਝ ਮਦਦ ਕਰੋ। ਮਹਾਰਾਜ ਨੇ ਕਿਹਾ ਸਰਕਾਰ ਦਾ ਹੁਕਮ ਹੈ (ਕਿਹਾ ਜਾਂਦਾ ਹੈ ਕਿ ਸਰਕਾਰ ਇਹ ਆਪਣੇ ਆਪ ਨਾਲ ਲਾਉਂਦਾ ਹੁੰਦਾ ਸੀ ਜੋ ਵੀ ਕਹਿਣਾ ਹੋਵੇ ਸਰਕਾਰ ਦਾ ਹੁਕਮ ਹੈ। ਦਰਅਸਲ ਇਸ ਵਿਚ ਇਕ ਭੇਦ ਲਕੋ ਰਖਿਆ ਸੀ। ਸਰਕਾਰ ਇਹ ਆਪਣੇ ਵਾਸਤੇ ਨਹੀਂ ਬਲਕਿ ਉਸ ਉੱਚੀ ਜਾਤ ਵਾਲੇ ਵਾਹਿਗੁਰੂ ਵੱਲ ਇਸ਼ਾਰਾ ਕਰਦਾ ਸੀ) ਇਸਨੂੰ ਪੰਜ ਰੁਪਏ ਦੇ ਦੇਵੋ। ਇਸਨੇ ਪੰਜ ਰੁਪਏ ਲੈਣ ਤੋਂ ਇਨਕਾਰ ਕਰ ਦਿੱਤਾ। ਦੁਬਾਰਾ ਕਹਿਣ 'ਤੇ ਵੀ ਇਸ ਨੇ ਰੁਪਏ ਸੁਟ ਦਿੱਤੇ ਤੇ ਚਲਾ ਗਿਆ। ਦਰਬਾਰ 'ਚ ਮਧੂਸੂਦਨ ਪੰਡਿਤ ਪਾਸ ਹੀ ਬੈਠਾ ਸੀ। ਉਸ ਨੇ ਸਿਫਾਰਸ਼ ਕੀਤੀ ਕਿ ਇਸ ਨੂੰ ਤਕੜੀ ਰਕਮ ਮਿਲਣੀ ਚਾਹੀਦੀ ਹੈ। ਮਹਾਰਾਜੇ ਨੇ 5 ਬਰਤਨ ਮੰਗਵਾਏ, ਇਕ 'ਚ ਪੰਜ ਰੁਪਏ, ਦੂਸਰੇ ਵਿਚ 50 ਰੁਪਏ, ਤੀਸਰੇ

ਵਿਚ 500 ਰੁਪਏ, ਚੌਥੇ ਵਿਚ 5000 ਤੇ ਆਖ਼ਰੀ ਬਰਤਨ ਵਿਚ 50, 000 ਰੁਪਏ ਰੱਖ ਕੇ ਉਪਰੋਂ ਬਰਤਨ ਦੇ ਮੂੰਹ ਚੰਗੀ ਤਰ੍ਹਾਂ ਬੰਨ੍ਹ ਦਿੱਤੇ ਤੇ ਬ੍ਰਾਹਮਣ ਨੂੰ ਕਿਹਾ ਕੋਈ ਇਕ ਬਰਤਨ ਉਠਾ ਲੈ। ਜਦ ਉਸ ਬਰਤਨ ਉਠਾਇਆ ਤਾਂ ਵਿਚੋਂ 5 ਰੁਪਏ ਹੀ ਨਿਕਲੇ ਤੇ ਮਹਾਰਾਜ ਨੇ ਹੁਕਮ ਕੀਤਾ ਕਿ ਪੰਡਿਤ ਜੀ ਜੋ ਕਰਮਾਂ ਵਿਚ ਹੈ ਉਸ 'ਤੇ ਹੀ ਸਬਰ ਕਰੋ।

ਲੜਾਈ ਵਿਚ ਵੀ ਬੜਾ ਚਤੁਰ ਤੇ ਰਣ ਦਾ ਅਜਿਹਾ ਪੰਡਿਤ ਸੀ ਕਿ ਮੈਦਾਨੇ ਜੰਗ ਵਿਚ ਬਹੁਤ ਥੋੜ੍ਹੇ ਆਦਮੀਆਂ ਦਾ ਖ਼ੂਨ ਵਹਾ ਕੇ ਵੱਧ ਲਾਭ ਉਠਾਉਣ ਦੇ ਸਦਾ ਹੀ ਤਰੀਕੇ ਵਰਤਦਾ ਰਿਹਾ। ਸਾਦਾ ਵੀ ਇਤਨਾ ਕਿ ਆਪਣੇ ਦਰਬਾਰੀਆਂ ਨੂੰ ਵੀ ਸਾਦਾ ਰਹਿਣ ਦਾ ਹੁਕਮ ਕੀਤਾ ਹੋਇਆ ਸੀ। ਕਹਿੰਦਾ ਸੀ ਗਹਿਣੇ ਔਰਤਾਂ ਦਾ ਸ਼ਿੰਗਾਰ ਹੈ, ਮਰਦ ਤਾਂ ਸ਼ਸਤ੍ਰਾਂ ਨਾਲ ਸ਼ੋਭਦੇ ਹਨ। ਹੋਰ ਤਾਂ ਹੋਰ ਵਾਹਿਗੁਰੂ ਦੀ ਭਗਤੀ ਕਰਨ ਵਾਲਿਆਂ ਦੀ ਬੜੀ ਸਹਾਇਤਾ ਕਰਦਾ। ਆਪਣੇ ਦਿਲ ਦੀ ਗੱਲ ਕਦੀ ਕਿਸੇ ਨਾਲ ਨ ਕਰਦਾ। ਵੈਸੇ ਸਲਾਹਕਾਰਾਂ ਦੀ ਸਲਾਹ ਜ਼ਰੂਰ ਲੈਂਦਾ ਪਰ ਕਰਦਾ ਉਹੋ ਸੀ ਜੋ ਉਸਦਾ ਦਿਲ ਕਰਦਾ। ਕੋਈ ਗ਼ਲਤੀ ਕਰ ਕੇ ਮਾਫ਼ੀ ਮੰਗ ਲਏ ਕਿ ਭੁਲ ਹੋ ਗਈ ਹੈ। ਜੇ ਤਾਂ ਲਗੇ ਕਿ ਸੱਚੇ ਦਿਲ ਤੋਂ ਬੋਲ ਰਿਹਾ ਹੈ ਤਾਂ ਮਾਫ਼ ਕਰ ਦੇਂਦਾ। ਹੱਥ ਦਾ ਬੜਾ ਸਖ਼ੀ ਸੀ। ਧਰਮ ਅਸਥਾਨਾਂ 'ਤੇ ਬਹੁਤ ਦਾਨ ਕਰਦਾ। ਮੰਦਰਾਂ ਤੇ ਮਸਜਦਾਂ ਨੂੰ ਇਸਨੇ ਜਾਗੀਰਾਂ ਦਿੱਤੀਆਂ। ਅੱਗੇ ਲਿਖਿਆ ਜਾ ਚੁੱਕਾ ਹੈ ਕਿ ਦਰਬਾਰ ਸਾਹਿਬ ਦਾ ਤਾਂ ਸ਼ੈਦਾਈ ਸੀ। ਜੋ ਵੀ ਚੀਜ਼ ਵਧੀਆ ਲਗਦੀ ਝਟ ਦਰਬਾਰ ਸਾਹਿਬ ਭੇਜ ਦਿੰਦਾ। ਖ਼ੈਰ, ਮਹਾਰਾਜਾ ਰਣਜੀਤ ਸਿੰਘ ਉਤੇ ਤਾਂ ਇਕ ਕਿਤਾਬ ਲਿਖੀ ਜਾ ਸਕਦੀ ਹੈ। ਅੰਤ 'ਚ ਇਤਨਾ ਕਿ 15 ਹਾੜ 1896 ਬਿਕ੍ਰਮੀ ਭਾਵ 27 ਜੂਨ 1839 ਨੂੰ ਇਹ ਬਹਾਦਰ, ਦਲੇਰ, ਦਾਨੀ ਤੇ ਗ਼ਰੀਬਾਂ ਦਾ ਹਮਦਰਦ ਇਹੋ ਜਿਹਾ ਆਰਾਮ ਨਾਲ ਸੌਂ ਗਿਆ ਕਿ ਫਿਰ ਪਾਸਾ ਨਾ ਪਰਤ ਸਕਿਆ। ਵੈਸੇ ਇਕ ਗੱਲ ਜ਼ਰੂਰ ਇਸ ਦੇ ਨਾਲ ਹੀ ਦਫ਼ਨ ਹੋ ਗਈ ਕਿ ਕੋਹਿਨੂਰ ਹੀਰਾ ਅਤੇ ਬਹੁਮੁਲੇ ਜਵਾਹਰਾਤ ਜੋ ਇਹ ਚਾਹੁੰਦਾ ਸੀ ਕਿ ਦਰਬਾਰ ਸਾਹਿਬ ਨੂੰ ਦੇ ਦਿੱਤੇ ਜਾਣ ਪਰ ਧਿਆਨ ਸਿੰਘ ਰਾਜਾ, ਜਮਾਂਦਾਰ ਖੁਸ਼ਹਾਲ ਸਿੰਘ ਤੇ ਬੇਲੀ ਰਾਮ ਦੀ ਚਾਲਾਕੀ ਤੇ ਮਾੜੀ ਸੋਚ ਨੇ ਅਜਿਹਾ ਨਹੀਂ ਹੋਣ ਦਿੱਤਾ। ਮਹਾਰਾਜੇ ਦੇ ਪੁੱਤਰ ਸਨ : ਸ: ਖੜਕ ਸਿੰਘ, ਸ਼ੇਰ ਸਿੰਘ, ਤਾਰਾ ਸਿੰਘ, ਮੁਲਤਾਨਾ ਸਿੰਘ, ਕਸ਼ਮੀਰਾ ਸਿੰਘ, ਪਸ਼ੌਰਾ ਸਿੰਘ, ਦਲੀਪ ਸਿੰਘ।

☆ ☆ ☆

ਇਸ ਸਾਰੇ ਮਹਾਨ ਗ੍ਰੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੂਪ ਦੇ ਜਿਲਦ ਆਦਿ ਬਣਵਾਉਣ ਦਾ ਕਾਰਜ ਸਿਰੇ ਚਾੜ੍ਹਨਾ ਸੀ, ਜੋ ਕਿ ਤਰਤੀਬਵਾਰ ਸਾਰਾ ਪਹਿਲੇ ਹੀ ਜਿਵੇਂ ਪਿਛੇ ਸੰਖੇਪ ਜਿਹਾ ਲਿਖਿਆ ਹੈ ਪਰ ਸੰਗਤਾਂ ਲਈ ਇਸ ਦੀ ਪੂਰੀ ਜਾਣਕਾਰੀ ਇਸ ਤਰ੍ਹਾਂ ਹੈ :- ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਸ਼ੁਰੂ ਵਿਚ ਸਭ ਤੋਂ ਪਹਿਲਾਂ ੧ੴ ਤੋਂ ਲੈ ਕੇ ਗੁਰ ਪ੍ਰਸਾਦਿ ਤਕ ਮੂਲ ਮੰਤ੍ਰ

ਹੈ। ਇਸ ਤੋਂ ਅਗਾਂਹ ਜਪੁ ਹੈ। ਫਿਰ ਸੋ ਦਰੁ ਅਤੇ ਸੋ ਪੁਰਖੁ ਜਿਸ ਨੂੰ ਰਹਿਰਾਸ ਵੀ ਆਖਦੇ ਹਾਂ। ਫਿਰ ਸੋਹਿਲਾ ਹੈ, ਅਗੇ ਬਾਣੀ 31 ਰਾਗਾਂ ਵਿਚ ਦਰਜ ਹੈ। ਜੋ ਇਸ ਤਰ੍ਹਾਂ ਹਨ:

ਸਿਰੀ ਰਾਗ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ ਨਾਰਾਇਨ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਨ, ਪ੍ਰਭਾਤੀ, ਜੈਜਾਵੰਤੀ।

ਰਾਗਾਂ ਤੋਂ ਬਾਅਦ -

| | |
|---|---|
| ਸਲੋਕ ਸਹਸਕ੍ਰਿਤੀ ਮਹਲਾ ੧ | ੪ |
| ਸਲੋਕ ਸਹਸਕ੍ਰਿਤੀ ਮਹਲਾ ੫ | ੬੭ |
| ਗਾਥਾ ਮਹਲਾ ੫ | ੨੪ |
| ਫੁਨਹੇ ਮਹਲਾ ੫ | ੨੩ |
| ਚਉਬੋਲੇ ਮਹਲਾ ੫ | ੧੧ |
| ਸਲੋਕ ਭਗਤ ਕਬੀਰ ਕੇ | ੨੪੩ |
| ਸਲੋਕ ਸੇਖ ਫਰੀਦ ਕੇ | ੧੩੦ |
| ਸਵਯੇ ਸ੍ਰੀ ਮੁਖ ਵਾਕਯ | ੯ |
| ਸਵਯੇ ਸ੍ਰੀ ਮੁਖ ਵਾਕਯ | ੧੧ |
| ਸਵਯੇ ੧੧ ਭੱਟਾਂ ਦੇ | ੧੨੩ |
| ਸਲੋਕ ਮਹਲਾ ੯ | ੫੭ |
| ਮੁੰਦਾਵਣੀ ਮਹਲਾ ੫ | ੧ |
| ਸਲੋਕ ਮਹਲਾ ੫ | ੧ |

ਰਾਗ ਮਾਲਾ



ਗੁਰੂ ਗ੍ਰੰਥ ਸਾਹਿਬ 'ਚ ਕੁਲ 22 ਵਾਰਾਂ ਹਨ। 21 ਵਾਰਾਂ ਗੁਰੂ ਸਾਹਿਬਾਨ ਦੀਆਂ ਤੇ 1 ਵਾਰ ਸੱਤੇ ਬਲਵੰਡ ਦੀ।

ਵੈਸੇ ਵੀ 31 ਰਾਗਾਂ ਵਿਚੋਂ 22 ਰਾਗਾਂ ਵਿਚ ਭਗਤਾਂ ਦੀ ਬਾਣੀ ਹੈ। ਭਗਤਾਂ ਦੇ ਸਾਰੇ ਸ਼ਬਦ 249 ਬਣਦੇ ਹਨ। ਭਗਤ ਬਾਣੀ ਵਿਚ 3 ਸ਼ਬਦ ਗੁਰੂ ਅਰਜਨ ਮਹਾਰਾਜ ਦੇ ਹਨ। ਇਸ ਤਰ੍ਹਾਂ ਕੁਲ ਜੋੜ 352 (352) ਹੈ।

| | |
|---|---|
| ਕਬੀਰ ਜੀ | ੨੨੪ |
| ਨਾਮਦੇਵ ਜੀ | ੬੧ |
| ਰਵਿਦਾਸ ਜੀ | ੪੦ |
| ਤ੍ਰਿਲੋਚਨ ਜੀ | ੪ |
| ਫਰੀਦ ਜੀ | ੪ |
| ਬੇਨੀ ਜੀ | ੩ |
| ਧੰਨਾ ਜੀ | ੩ |
| ਜੈ ਦੇਵ ਜੀ | ੨ |
| ਭੀਖਨ ਜੀ | ੨ |
| ਪਰਮਾਨੰਦ ਜੀ | ੧ |
| ਸੈਨ ਜੀ | ੧ |
| ਪੀਪਾ ਜੀ | ੧ |
| ਸਧਨਾ ਜੀ | ੧ |
| ਰਾਮਾ ਨੰਦ ਜੀ | ੧ |
| ਸੂਰਦਾਸ ਜੀ | ੧ (ਤੁਕ) |
| ਗੁਰੂ ਅਰਜਨ ਦੇਵ ਜੀ | ੩ |

ਸ਼ਬਦਾਂ ਤੋਂ ਇਲਾਵਾ ਵੀ ਗਉੜੀ ਰਾਗ ਵਿਚ ਕਬੀਰ ਜੀ ਦੀਆਂ ੩ ਹੋਰ ਬਾਣੀਆਂ ਹਨ।

ਬਾਵਨ ਅੱਖਰੀ

ਪੰਦ੍ਹ ਥਿਤੀ

ਸਤ ਵਾਰ

| | |
|---|---|
| ੪ ਸਿੱਖ ਭਾਈ ਮਰਦਾਨਾ ਜੀ | ੩ |
| ਬਾਬਾ ਸੁੰਦਰ ਦਾਸ ਜੀ | ੬ |
| ਰਬਾਬੀ ਰਾਇ ਬਲਵੰਡ ਤੇ ਸਤੈ ਡੂਮਿ | ੮ |

| ੧੧ ਭੱਟ ਇਸ ਤਰ੍ਹਾਂ ਹਨ : | ਵੇਰਵਾ |
|---|---|
| ਕੱਲਸਹਾਰ ਜੀ | ੫੪ |
| ਜਾਲਪ ਜੀ | ੫ |
| ਕੀਰਤ ਜੀ | ੮ |
| ਭਿੱਖਾ ਜੀ | ੨ |
| ਸੱਲ ਜੀ | ੩ |
| ਭੱਲ ਜੀ | ੧ |
| ਨੱਲ ਜੀ | ੧੬ |
| ਗਯੰਦ ਜੀ | ੧੩ |
| ਮਥਰਾ ਜੀ | ੧੪ |
| ਬੱਲ ਜੀ | ੫ |
| ਹਰਿਬੰਸ ਜੀ | ੨ |

ਇਹ ਸਾਰਾ ਕਾਰਜ ਭਾਦੋਂ ਵਦੀ ਪਹਿਲੀ ਸੰਮਤ 1671 ਮੁਤਾਬਿਕ 15 ਅਗਸਤ 1604 ਨੂੰ ਸੰਪੂਰਣ ਹੋਇਆ।



ਜਦ ਬੀੜ ਦੀ ਲਿਖਾਈ ਮੁਕੰਮਲ ਹੋ ਗਈ ਤਾਂ ਮਹਾਰਾਜ ਨੇ ਸਭ ਪਾਸੇ ਆਪਣੇ ਸਿੱਖ ਭੇਜੇ ਕਿ ਭਾਦੋਂ ਸੁਦੀ ਏਕਮ ਸੰਮਤ 1661 ਨੂੰ (ਬੀੜ) ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹਰਿਮੰਦਰ ਸਾਹਿਬ ਕੀਤਾ ਜਾਵੇਗਾ। ਇਸ ਦਾ ਮਹਾਤਮ ਮਹਾਰਾਜ ਨੇ ਸਿੱਖਾਂ ਨੂੰ ਦੱਸਿਆ। ਇਹ ਗੁਰੂ ਗ੍ਰੰਥ ਸੰਸਾਰ ਸਾਗਰ ਤਰਨ ਲਈ ਇਕ ਜਹਾਜ਼ ਹੈ। ਜੋ ਚਿੱਤ ਲਗਾ ਕੇ ਮਨ ਨੂੰ ਇਕਾਗਰ ਚਿੱਤ ਕਰ ਕੇ ਇਸ ਦਾ ਜਾਪ ਕਰੇਗਾ, ਸੁਣੇਗਾ, ਉਹ ਇਸ ਰਾਹੀਂ ਸੁਖੈਨ ਹੀ ਤਰ ਜਾਏਗਾ।

*ਗ੍ਰਿੰਥ ਜਹਾਜ਼ ਸੁ ਭੌਜਲ ਕੇ, ਤਰ ਜਾਤ ਸੁਖੈਨ ਜਿਨੀ ਚਿਤ ਲਾਯੋ।*

ਵੈਸੇ ਵੀ ਵੇਖਿਆ ਜਾਏ ਤਾਂ ਆਪਾਂ ਸਾਰਾ ਇਤਿਹਾਸ ਜਾਂ ਜਾਣਕਾਰੀ ਵਧੇਰੇ ਪੁਰਾਣੇ ਸਿੱਖ ਇਤਿਹਾਸ ਤੋਂ ਹੀ ਪ੍ਰਾਪਤ ਕਰਦੇ ਹਾਂ। ਕੁਝ ਕਿ ਜਿਵੇਂ :

ਤਵਾਰੀਖ਼ ਗੁਰੂ ਖਾਲਸਾ ਗਿਆਨੀ ਗਿਆਨ ਸਿੰਘ

ਗੁਰ ਬਿਲਾਸ ਛੇਵੀਂ ਪਾਤਿਸ਼ਾਹੀ

ਸੂਰਜ ਪ੍ਰਕਾਸ਼ ਭਾਈ ਸੰਤੋਖ ਸਿੰਘ

ਸਿੱਖ ਇਤਿਹਾਸ ਮੈਕਾਲਿਫ

ਆਦਿਕ ਇਕ ਨਹੀਂ ਹੋਰ ਵੀ ਕਈ ਇਤਿਹਾਸਕਾਰਾਂ ਦੀ ਜਾਣਕਾਰੀ ਤੋਂ ਲਾਭ ਉਠਾਉਂਦੇ ਹਾਂ। ਪਰ ਆਪਣੀ ਸੋਚ ਬਾਰੇ ਲਿਖਣਾ ਸ਼ਾਇਦ ਪਾਠਕ ਪਸੰਦ ਨਾ ਕਰਨ। ਵੈਸੇ ਵੀ ਸਿੱਖ ਇਤਿਹਾਸ ਕਹਾਣੀਆਂ ਵਿਚ ਜ਼ਿਆਦਾ ਹੀ ਖੋ ਗਿਆ ਹੈ। ਅਸਲੀਅਤ ਤੋਂ ਅਸੀਂ ਸ਼ਾਇਦ ਕਿਤੇ ਖੋ ਗਏ ਹਾਂ। ਕਈ ਥਾਂ ਤੇ ਸਾਨੂੰ ਵਿਚਾਰਨਾ ਵੀ ਪਵੇਗਾ ਕਿ ਅਸੀਂ ਵਾਕਈ ਉਹ ਸੱਚ ਮੰਨ ਲਈਏ ਜੋ ਹੋਇਆ ਹੀ ਨ ਹੋਵੇ। ਇਹ ਨਹੀਂ ਕਿ ਮੈਂ ਵੀ ਨਹੀਂ ਖੋਇਆ ਇਨ੍ਹਾਂ ਕਹਾਣੀਆਂ 'ਚ। ਕਿਤੇ ਕਿਤੇ ਫਿਰ ਵੀ ਕੁਝ ਕੁ ਸੱਚ ਲਿਖਣਾ ਹੀ ਪਵੇਗਾ ਜੋ ਸ਼ਾਇਦ ਕੁਝ ਕੁ ਪਾਠਕ ਮੇਰੇ ਨਾਲ ਸਹਿਮਤ ਨ ਹੋਣ। ਪਰੰਤੂ ਬਾਨੀ ਨਾਲ ਛੇੜਖ਼ਾਨੀ ਕਰਨੀ ਤਾਂ ਕੋਈ ਸਿੱਖ ਸੋਚ ਵੀ ਨਹੀਂ ਸਕਦਾ। ਇਤਿਹਾਸ ਬਾਰੇ ਕਿਤੇ ਨ ਕਿਤੇ ਅਸੀਂ ਜ਼ਰੂਰ ਕੁਝ ਕੁ ਖੋ ਗਏ ਹਾਂ। ਸੋ ਗੁਰੂ ਅਰਜਨ ਦੇਵ ਜੀ ਬਾਰੇ ਪਰਤਖ ਹਰਿ ਵਿਚ ਇਥੇ ਲਿਖਣਾ ਸੱਚ ਜ਼ਰੂਰੀ ਹੈ।

ਪਹਿਲਾਂ ਤਾਂ ਇਹ ਕਿ ਬਾਨੀ ਸਾਰੀ ਹੀ ਸਿਲਸਿਲੇਵਾਰ ਗੁਰੂ ਮਹਾਰਾਜ ਤੋਂ ਗੁਰੂ ਮਹਾਰਾਜ ਤਕ ਪਹੁੰਚਦੀ ਰਹੀ ਹੈ, ਨ ਕਿ ਗੁਰੂ ਅਰਜਨ ਸਾਹਿਬ ਪਾਤਿਸ਼ਾਹ ਨੇ ਸਿੱਖਾਂ ਨੂੰ ਕੋਈ ਹੁਕਮਨਾਮਾ ਭੇਜਿਆ ਕਿ ਜਿਸ ਪਾਸ ਭੀ ਸਤਿਗੁਰਾਂ ਦੀ ਕੋਈ ਬਾਨੀ ਸ਼ਬਦ ਹੈ ਉਹ ਸਾਨੂੰ ਭੇਜ ਦੇਵੇ ਜਾਂ ਲਿਖਾ ਦੇਵੇ। ਇਹ ਸਾਰੇ ਇਤਿਹਾਸਕਾਰ ਲਿਖਦੇ ਹਨ ਕਿ ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਕਿਸੇ ਵੀ ਗੁਰੂ ਨੇ ਆਪਣੀ ਬਾਨੀ ਆਪਣੀ ਹੱਥੀਂ ਲਿਖ ਕੇ ਨਹੀਂ ਰੱਖੀ।

ਇਹ ਬਿਲਕੁਲ ਗ਼ਲਤ ਹੈ। ਪਹਿਲੇ ਗੁਰੂ ਨਾਨਕ ਪਾਤਿਸ਼ਾਹ ਦੀ ਹੀ ਗੱਲ ਕਰ ਲਉ। ਮਹਾਰਾਜ ਨੇ ਤਿੰਨ ਲੰਮੇ ਸਫ਼ਰ ਕੀਤੇ-ਅਰਬ, ਫ਼ਾਰਸ, ਅਫ਼ਗਾਨਿਸਤਾਨ, ਹਿਮਾਲਾ ਪਰਬਤ ਬਲਕਿ ਸਾਰਾ ਹਿੰਦੁਸਤਾਨ ਹੀ ਮਨੁੱਖ ਜਾਤੀ ਵਾਸਤੇ ਸਰਬੱਤ ਦੇ ਭਲੇ ਲਈ ਗਏ ਕਿ ਹੋਰ ਜਿਹੜੇ ਸ਼ਬਦ ਬੋਲਦੇ ਸਨ ਉਹ ਲੋਕ ਲਿਖ ਲੈਂਦੇ ਸਨ। ਕਈ ਤਾਂ ਪੰਜਾਬੀ ਜਾਣਦੇ ਤਕ ਨਹੀਂ ਸਨ। ਫਿਰ ਕੌਣ ਸੀ ਜਿਹੜੇ ਬਾਣੀ ਲਿਖ ਲਿਖ ਸਾਂਭ ਸਾਂਭ ਰੱਖ ਛੱਡਦੇ ਸਨ। ਫਿਰ ਸ਼ਬਦ, ਅਸ਼ਟਪਦੀਆਂ, ਛੰਤ, ਵਾਰਾਂ, ਸਿਧ ਗੋਸਟਿ, ਓਅੰਕਾਰ, ਆਦਿ ਕਈ ਲੰਮੀਆਂ ਲੰਮੀਆਂ ਬਾਣੀਆਂ, ਕੀ ਇਹ ਸਭ ਜਿਹੜੇ ਮਹਾਰਾਜ ਨੂੰ ਸੁਣਨ ਆਉਂਦੇ ਸਨ ਲਿਖ ਲੈਂਦੇ ਸਨ। ਸਭ ਲੋਕ ਲਿਖ ਲੈਣ ਤੇ ਆਪ ਮਹਾਰਾਜ ਆਪਣੇ ਪਾਸ ਕੁਝ ਵੀ ਨਾ ਰੱਖਣ ਫਿਰ ਉਹ ਬਾਨੀ ਜਿਹੜੀ ਵਾਹਿਗੁਰੂ ਦੀ ਖੁਦ ਆਵਾਜ਼ ਸੀ ਗਉੜੀ ਦਾ ਹੀ ਸ਼ਬਦ ਲੈ ਲਉ।

ਗਉੜੀ ਚੇਤੀ ਮਹਲਾ ੧ ॥

*ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ॥*
*ਅਗਨਿ ਬਿੰਬ ਜਲ ਭੀਤਰ ਨਿਪਜੇ ਕਾਹੇ ਕੰਮਿ ਉਪਾਏ॥ ੧॥*
*ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ॥..........*

(ਅੰਗ ੧੫੬)

*ਬ੍ਰਹਮੈ ਗਰਬੁ ਕੀਆ ਨਹੀ ਜਾਨਿਆ॥*
*ਬੇਦ ਕੀ ਬਿਪਤਿ ਪੜੀ ਪਛੁਤਾਨਿਆ॥*
*ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ॥ ੧॥*

(ਅੰਗ ੨੨੪)

ਤਿਲੰਗ ਮਹਲਾ ੧ ਘਰ ੨ ੧ੴ ਸਤਿਗੁਰ ਪ੍ਰਸਾਦਿ॥

*ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ॥*
*ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ॥ ੧॥*

(ਅੰਗ ੭੨੪-੨੫)

ਹੁਣ ਇਹ ਭਲਾ ਜਦ ਸ਼ਬਦ ਮਹਾਰਾਜ ਨੇ ਉਚਾਰੇ ਹੋਣਗੇ ਤਾਂ ਕੀ ਸੁਣਨ ਵਾਲੇ ਘਰੋਂ ਕਲਮ ਦਵਾਤ ਨਾਲ ਲਿਆਏ ਹੋਣਗੇ। ਤੇ ਮਹਾਰਾਜ ਉਨ੍ਹਾਂ ਨੂੰ ਸ਼ਬਦ ਲਿਖਾਈ ਜਾਂਦੇ ਹੋਣੇ ਹਨ। ਬਿਲਕੁਲ ਐਸਾ ਨਹੀਂ ਹੋਇਆ ਹੋਵੇਗਾ। ਦਰਅਸਲ ਬਾਣੀ ਸਾਰੀ ਹੀ ਗੁਰੂ ਅੰਗਦ ਪਾਤਿਸ਼ਾਹ ਪਾਸ ਗੁਰੂ ਨਾਨਕ ਦੇਵ ਜੀ ਦੇ ਗਏ ਸਨ।

ਜੇ ਇਸ ਉਤੇ ਬਹਿਸ ਕਰੀਏ ਤਾਂ ਇਕ ਲੰਮੀ ਚੌੜੀ ਕਿਤਾਬ ਲਿਖੀ ਜਾ ਸਕਦੀ ਹੈ, ਪਰ ਕੁਝ ਕੁ ਗੱਲਾਂ ਦਾ ਪ੍ਰਮਾਣ ਤਾਂ ਦੇਣਾ ਹੀ ਪਵੇਗਾ। ਹੁਣ ਆਪਾਂ ਗੁਰੂ ਨਾਨਕ ਪਾਤਿਸ਼ਾਹ ਦੀ ਹੀ ਬਾਣੀ ਜੋ ਇਕ ਸ਼ਬਦ ਜਾਂ 2-3 ਸ਼ਬਦਾਂ ਦਾ ਹੀ ਹਵਾਲਾ ਦੇਵਾਂਗੇ।



ਗੁਰੂ ਨਾਨਕ ਪਾਤਿਸ਼ਾਹ

*ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ॥*
*ਜਿਤ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ॥*

ਹੁਣ ਗੁਰੂ ਅੰਗਦ ਪਾਤਿਸ਼ਾਹ ਦਾ ਸ਼ਬਦ ਵੀ ਵੇਖ ਲਓ :

*ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ॥*
*ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥*

(ਅੰਗ ੭੯੧)

ਇਸ ਦਾ ਮਤਲਬ ਇਹ ਸ਼ਬਦ ਪਹਿਲੇ ਹੀ ਗੁਰੂ ਅੰਗਦ ਸਾਹਿਬ ਪਾਸ ਮੌਜੂਦ ਸੀ। ਦੂਜਾ ਸ਼ਬਦ ਗੁਰੂ ਨਾਨਕ ਪਾਤਸ਼ਾਹ -

*ਜਿਨਿ ਕੀਆ ਤਿਨਿ ਦੇਖਿਆ, ਕਿਆ ਕਹੀਐ ਰੇ ਭਾਈ॥*
*ਆਪੇ ਜਾਣੈ ਕਰੇ ਆਪਿ, ਜਿਨਿ ਵਾੜੀ ਹੈ ਲਾਈ॥*

(ਅੰਗ ੭੨੫)

ਗੁਰੂ ਅੰਗਦ ਪਾਤਿਸ਼ਾਹ-

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*

(ਅੰਗ ੧੦੯੩)

ਇਸ ਤਰ੍ਹਾਂ ਸਾਰੀ ਹੀ ਬਾਣੀ ਮਹਾਰਾਜ ਦੇ ਗਏ ਸਨ। ਫਿਰ ਅੰਗਦ ਪਾਤਿਸ਼ਾਹ ਤੋਂ ਗੁਰੂ ਅਮਰਦਾਸ ਜੀ ਨੂੰ ਮਿਲੀ ਤੇ ਫਿਰ ਗੁਰੂ ਰਾਮਦਾਸ ਜੀ ਮਹਾਰਾਜ ਨੂੰ ਗੁਰੂ ਅਮਰਦਾਸ ਜੀ ਕੋਲੋਂ, ਤੇ ਫਿਰ ਇਹੀ ਸਾਰੀ ਬਾਣੀ ਗੁਰੂ ਅਰਜਨ ਸਾਹਿਬ ਪਾਤਿਸ਼ਾਹ ਨੂੰ ਗੁਰੂ ਰਾਮਦਾਸ ਜੀ ਮਹਾਰਾਜ ਆਪਣੇ ਪਿਤਾ ਜੀ ਪਾਸੋਂ। ਤੇ ਫਿਰ ਗੁਰੂ ਅਰਜਨ ਪਾਤਿਸ਼ਾਹ ਗੋਇੰਦਵਾਲ ਬਾਬਾ ਮੋਹਨ ਜੀ ਪਾਸ ਪੋਥੀਆਂ ਲੈਣ ਹੀ ਨਹੀਂ ਗਏ। ਗੋਇੰਦਵਾਲ ਜਦੋਂ ਜਾਈਦੈ ਤਾਂ ਵੇਖੀਦੈ ਬਾਬਾ ਮੋਹਨ ਜੀ ਦਾ ਨਿੱਕਾ ਜਿਹਾ ਚੋਬਾਰਾ, ਅਪਾਰ ਮਹਲ ਕਿਸ ਤਰ੍ਹਾਂ ਹੋ ਗਿਆ। ਫੇਰ ਉਹ ਉਸ ਮੋਹਨ ਦੀ ਵਡਿਆਈ ਕਰਨਗੇ। (ਬਾਬਾ ਮੋਹਨ ਜੀ ਗੁਰੂ ਅਮਰਦਾਸ ਪਾਤਿਸ਼ਾਹ ਦੇ ਵੱਡੇ ਪੁੱਤਰ ਸਨ। ਇੰਨ੍ਹਾਂ ਦਾ ਜਨਮ ਬਾਸਰਕੇ (ਅੰਮ੍ਰਿਤਸਰ) ਵਿਖੇ ਹੋਇਆ। ਇਤਿਹਾਸ ਵਿਚ ਤੁਸੀਂ ਅਸੀਂ ਪੜ੍ਹਦੇ ਹੀ ਹਾਂ ਮੋਹਨ ਜੀ ਮਸਤ ਸੁਭਾਅ ਦੇ ਸਨ। ਮਹਾਰਾਜ ਵੀ ਇਨ੍ਹਾਂ ਨੂੰ ਮਸਤਾਨਾ ਹੀ ਕਹਿ ਪੁਕਾਰਦੇ ਸਨ। ਇਹ ਕਿੰਨੇ ਕਿੰਨੇ ਦਿਨ ਕਮਰੇ (ਚੁਬਾਰੇ) 'ਚ ਹੀ ਪਏ ਰਹਿੰਦੇ। ਨ ਹੀ ਕਦੀ ਸੇਵਾ ਤੇ ਨਾ ਹੀ ਕਦੀ ਕਿਸੇ ਹੋਰ ਕੰਮ ਲਈ ਸੰਗਤਾਂ ਜਾਂ ਘਰ ਵਿਚ ਹੀ ਹੱਥ ਵੰਡਾਉਂਦੇ। ਇਹਨਾਂ ਦੀ ਮਾਤਾ ਮਨਸ਼ਾ ਦੇਵੀ ਜੀ ਅਕਸਰ ਕਹਿੰਦੇ ਸਨ ਪਾਤਿਸ਼ਾਹ ! ਤੁਹਾਨੂੰ ਵੀ ਤਾਂ ਪਤਾ ਸੀ ਇਹ ਮਸਤਾਨਾ ਜਿਹਾ ਹੈ ਤਾਂ ਕਿਉਂ ਸ਼ਾਦੀ ਕੀਤੀ ਇਸਦੀ। ਦਰਅਸਲ ਮੋਹਨ ਜੀ ਕਦੀ ਕਦੀ ਹਾਫੜੇ ਹੋਏ ਦੋ ਹੱਥਾਂ ਨਾਲ ਖਾਈ ਜਾਂਦੇ ਸਨ ਅਤੇ ਕਦੀ ਕਦੀ ਕਿਸੇ ਨਾਲ ਬੋਲਦੇ ਵੀ ਨਹੀਂ ਸਨ। ਮੋਹਨ ਜੀ ਦੀ ਵਹੁਟੀ ਮੈਲੇ ਵੇਸ ਕਰਕੇ ਬੈਠੀ ਰਹਿੰਦੀ। ਨ ਕੱਪੜੇ ਹੀ ਬਦਲਦੀ ਤੇ ਅੱਠੇ ਪਹਿਰ ਘੂਰਦੀ ਤੇ ਠੰਡੇ ਸਾਹ ਭਰਦੀ ਰਹਿੰਦੀ ਹੈ ਤੇ ਤੁਸੀਂ ਹੀ ਕੁਝ ਮੇਹਰ ਕਰੋ ਤਾਂ ਮਹਾਰਾਜ ਨੇ ਇਸ ਤਰ੍ਹਾਂ ਕਿਹਾ ਜਿਵੇਂ ਖੁਸ਼ੀ ਦੇ ਘਰ ਆਏ ਹੋਣ। ਲੋਕੀ ਮੋਹਨ ਜੀ ਦੀ ਵਡਿਆਈ ਨਹੀਂ ਜਾਣਦੇ। ਉਨ੍ਹਾਂ ਦੀ ਪਤਨੀ ਨੂੰ ਕਹੋ ਸ਼ਿੰਗਾਰ ਕਰ ਕੇ ਆਪਣੇ ਪਤੀ ਦੇ ਚਰਨਾਂ 'ਤੇ ਡਿਗ ਪਏ, ਉਸਦਾ ਪੁੱਤਰ ਪੈਦਾ ਹੋਵੇਗਾ ਤੇ ਉਸ ਇਸੇ ਤਰ੍ਹਾਂ ਕੀਤਾ ਤੇ ਉਸ ਦੇ ਘਰ ਪੁੱਤਰ ਪੈਦਾ ਹੋਇਆ ਜਿਸ ਦਾ ਨਾਮ ਸਤਿਗੁਰਾਂ ਦੇ ਕਹਿਣ ਤੇ ਮੈਕਾਲਿਫ ਅਨੁਸਾਰ ਸੰਤ ਰਾਮ ਰਖਿਆ ਗਿਆ। ਪਰ ਇਸ ਦੀ ਮਾਤਾ ਦਾ ਦੇਹਾਂਤ ਕੁਝ ਚਿਰ ਬਾਅਦ ਹੋ ਗਿਆ ਤਾਂ ਮਹਾਰਾਜ ਦੀ ਨਿਗਰਾਨੀ ਹੇਠ ਹੀ ਇਸ ਨੇ ਕਿੰਨੀ ਸਾਰੀ ਬਾਣੀ ਕੰਠ ਕਰ ਲਈ। ਇਸ ਨੇ ਮਹਾਰਾਜ ਦੀ ਬਾਣੀ ਵੀ ਇਕ ਪੁਸਤਕ ਵਿਚ ਇਕੱਠੀ ਕੀਤੀ ਜਿਹੜੀ ਹੁਣ ਤਕ ਮੌਜੂਦ ਹੈ। ਵੈਸੇ ਵੀ ਕਈ ਇਤਿਹਾਸਕਾਰ ਜਿਵੇਂ ਪੁਸਤਕ ਸੂਰਜ ਪ੍ਰਕਾਸ਼ ਜਾਂ ਗੁਰਬਿਲਾਸ ਵਿਚ ਅਸੀਂ ਆਮ ਪੜ੍ਹਦੇ ਹਾਂ ਕਿ ਜਦ ਜੋਤੀ ਜੋਤ ਸਮਾਉਣ ਸਮੇਂ ਮਹਾਰਾਜ

ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਅੱਗੇ ਮੋਹਨ ਨੂੰ ਮੱਥਾ ਟੇਕਣ ਬਾਰੇ ਕਿਹਾ ਤਾਂ ਇਸ ਹੰਕਾਰ ਵੱਸ ਮੱਥਾ ਨਾ ਟੇਕਿਆ ਤੇ ਜਾ ਚੁਬਾਰੇ 'ਚ ਆਸਨ ਲਾਇਆ ਪਰ ਪਿਛੋਂ ਬੜਾ ਪਛਤਾਇਆ ਵੀ। ਤੇ ਚੁਬਾਰੇ 'ਚੋਂ ਹੀ ਗੁਰੂ ਅਮਰਦਾਸ ਜੀ ਦੀ ਆਵਾਜ਼ ਆਈ ਮੋਹਨ ਤੁਹਾਡੇ ਪਾਸ ਜੋ ਪੋਥੀਆਂ ਹਨ ਉਨ੍ਹਾਂ ਨੂੰ ਸੰਭਾਲ ਰਖੋ, ਇਹ ਤੁਹਾਡੇ ਤੋਂ ਸਿਵਾਏ ਕਿਸੇ ਕੋਲ ਨਹੀਂ। ਇਹਨਾਂ ਨੂੰ (ਸ੍ਰੀ ਗੁਰੂ ਰਾਮਦਾਸ) ਦੇ ਪੁੱਤਰ ਗੁਰੂ ਅਰਜਨ ਸਾਹਿਬ ਬੀੜ ਤਿਆਰ ਕਰਨ ਵੇਲੇ ਤੁਹਾਡੇ ਕੋਲੋਂ ਪੋਥੀਆਂ ਲੈਣ ਆਉਣਗੇ ਤੇ ਉਹਨਾਂ ਦੇ ਚਰਨੀਂ ਲੱਗ ਪੋਥੀਆਂ ਦੇ ਦੇਣੀਆਂ ਤੇ ਤੁਹਾਡੀ ਹੁਣ ਵਾਲੀ ਭੁੱਲ ਬਖ਼ਸ਼ੀ ਜਾਵੇਗੀ। ਇਹ ਸਾਰੀ ਗਾਥਾ ਮੋਹਨ ਜੀ ਨੇ ਗੁਰੂ ਅਰਜਨ ਸਾਹਿਬ ਨੂੰ ਸੁਣਾਈ ਸੀ। ਇਕ ਥਾਂ ਤੇ ਤਾਂ ਇਹ ਇਸ ਤਰ੍ਹਾਂ ਵੀ ਲਿਖਦੇ ਹਨ ਕਿ ਜਦ ਗੁਰੂ ਅਰਜਨ ਸਾਹਿਬ ਪੋਥੀਆਂ ਲਿਆਉਣ ਵਾਸਤੇ ਗੋਇੰਦਵਾਲ ਸਾਹਿਬ ਬਾਉਲੀ ਇਸ਼ਨਾਨ ਕਰਨ ਲੱਗੇ ਤਾਂ ਗੁਰੂ ਅਮਰਦਾਸ ਜੀ ਪ੍ਰਗਟ ਹੋ ਗਏ ਤਾਂ ਇਹ ਕਿਹਾ ਜਦੋਂ ਪੋਥੀਆਂ ਲੈਣ ਵਾਸਤੇ ਮੋਹਨ ਜੀ ਕੋਲ ਜਾਉਗੇ ਤਾਂ ਉਸਤਤ ਕਰਨੀ। ਜੇ ਬੋਲ ਕਬੋਲ ਬੋਲਦੇ ਹਨ ਤਾਂ ਸਹਾਰ ਲੈਣਾ ਤੇ ਉਹ ਆਪਣੀ ਭੁਲ ਤੇ ਮਾਫੀ ਮੰਗ ਤੁਹਾਨੂੰ ਪੋਥੀਆਂ ਦੇ ਦੇਣਗੇ। ਇਹ ਭਲਾ ਕਿਵੇਂ ਹੋ ਸਕਦਾ ਹੈ ? ਗੁਰੂ ਅਰਜਨ ਪਾਤਿਸ਼ਾਹ ਮੋਹਨ ਜੀ ਕੋਲ ਦਰਅਸਲ ਗਏ ਹੀ ਨਹੀਂ ਤੇ ਨ ਹੀ ਗੁਰੂ ਅਰਜਨ ਪਾਤਿਸ਼ਾਹ ਨੂੰ ਗੁਰੂ ਅਮਰਦਾਸ ਜੀ ਨੇ ਪ੍ਰਗਟ ਹੋ ਦਰਸ਼ਨ ਦਿੱਤੇ। ਬਾਣੀ ਪਹਿਲੇ ਹੀ ਮੌਜੂਦ ਸੀ ਪਾਤਿਸ਼ਾਹ ਕੋਲ ਤੇ ਜਿਸ ਮੋਹਨ ਬਾਰੇ ਸ਼ਬਦ ਆਉਂਦਾ ਹੈ ਉਸ ਬਾਰੇ ਠੀਕ ਵਿਸਥਾਰ ਨਾਲ ਭਾਈ ਸਾਹਿਬ ਭਾਈ ਪ੍ਰੋਫੈਸਰ ਸਾਹਿਬ ਸਿੰਘ ਨੇ ਆਪਣੀ ਪੁਸਤਕ (ਆਦਿ ਬੀੜ ਵਿਚ) ਬਹੁਤ ਹੀ ਸੁੰਦਰ ਵਿਸਥਾਰ ਸਹਿਤ ਲਿਖ ਦਿੱਤਾ ਹੈ। ਵੈਸੇ ਵੀ ਇਤਨੀ ਕੀਮਤੀ ਬਾਣੀ ਜੋ ਪਹਿਲਾਂ ਵੀ ਦੋ ਗੁਰੂਆਂ ਦੀ ਬਾਣੀ ਉਹਨਾਂ ਕੋਲ ਸੀ ਉਹ ਭਲਾ ਮਸਤਾਨੇ ਜਿਹੇ ਮੋਹਨ ਜੀ ਨੂੰ ਕਿਉਂ ਦੇਣਗੇ; ਉਹ ਦਰਅਸਲ ਸਾਰੀ ਹੀ ਬਾਣੀ ਉਹਨਾਂ ਗੁਰੂ ਰਾਮਦਾਸ ਜੀ ਨੂੰ ਸੌਂਪੀ ਤੇ ਉਹਨਾਂ ਤੋਂ ਗੁਰੂ ਅਰਜਨ ਪਾਤਿਸ਼ਾਹ ਤਕ ਪਹੁੰਚ ਚੁੱਕੀ ਸੀ: ਹੁਣ ਇਤਿਹਾਸ ਵਿਚ ਆਉਂਦਾ ਹੈ ਕਿ ਮਹਾਰਾਜ ਨੇ ਉਸਤਤ 'ਚ ਇਹ ਸ਼ਬਦ ਗਾਇਆ :

*ਗਉੜੀ ਮਹਲਾ ੫ ਛੰਤ*

*ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥*
*ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ।*
*ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ॥........*

ਸ਼ਬਦ ਤਾਂ ਕਾਫ਼ੀ ਵੱਡਾ ਹੈ। ੪ ਛੰਤ ਹਨ ਇਸਦੇ ਤੇ ਪੋਥੀਆਂ ਮੋਹਨ ਜੀ ਨੇ ਦੇ ਦਿੱਤੀਆਂ ਜਦ ਅਰਜਨ ਪਾਤਿਸ਼ਾਹ ਉਸ ਦੀ ਉਸਤਤ ਕਰਦੇ ਗਏ। ਕਵੀ ਸੰਤੋਖ ਸਿੰਘ ਜੀ ਤਾਂ ਇਹ ਵੀ ਲਿਖਦੇ ਹਨ ਕਿ ਸਤਿਗੁਰਾਂ ਨੇ ਮੋਹਨ ਦੀ ਹੋਰ ਵਡਿਆਈ ਇਓ ਕੀਤੀ :

*ਸ੍ਰੀ ਮੋਹਨ ਤੁਮ ਧੰਨ ਮਹਾਨਾ, ਗੁਰਬਾਨੀ ਕੀਨਸਿ ਇਕ ਖਾਨਾ।*

*ਲੋਕ ਹਜਾਰਨ ਪਰ-ਉਪਕਾਰੀ। ਪਰਹਿੰ ਸੁਨਹਿੰ ਉਤਰਹਿੰ ਭਵ ਪਾਰੀ।*

*ਮਹਾ ਪੁਰਖ ਕੋ ਜਗ ਮਹਿ ਹੋਵਨਿ। ਪਰ-ਉਪਕਾਰ ਹੇਤ ਦੁਖ ਖੋਵਨਿ।*

ਦਰਅਸਲ ਮੋਹਨ ਸ਼ਬਦ ਕਿਸੇ ਇਕ ਵਿਅਕਤੀ ਦੀ ਵਡਿਆਈ ਵਾਸਤੇ ਨਹੀਂ ਹੈ, ਮੋਹਨ ਤਾਂ ਉਸ ਪ੍ਰਮਾਤਮਾ ਵਾਸਤੇ ਵਰਤਿਆ ਹੈ। ਹੁਣ ਹੋਰ ਵੇਖੋ ਗੁਰੂ ਨਾਨਕ ਤੇ ਗੁਰੂ ਅਮਰਦਾਸ ਜੀ ਗੁਰੂ ਅਰਜਨ ਦੇਵ ਜੀ।

ਗੁਰੂ ਨਾਨਕ -

*ਮੋਹਨਿ ਮੋਹਿ ਲਿਆ ਮਨੁ ਮੇਰਾ ਬੰਧਨ ਖੋਲਿ ਨਿਰਾਰੇ॥*

*ਨਾਨਕ ਜੋਤੀ ਜੋਤਿ ਸਮਾਣੀ, ਜਾ ਮਿਲਿਆ ਅਤਿ ਪਿਆਰੇ॥*

ਗੁਰੂ ਨਾਨਕ -

*ਮੋਹਨ ਮੋਹਿ ਲੀਆ ਮਨੁ ਮੋਹਿ॥ ਗੁਰ ਕੈ ਸਬਦਿ ਪਛਾਨਾ ਤੋਹਿ॥......*

ਗੁਰੂ ਅਮਰਦਾਸ -

*ਕਾਮਣਿ ਹਰਿ ਰਸਿ ਬੇਧੀ ਜੀਉ, ਹਰਿ ਕੈ ਸਹਜਿ ਸੁਭਾਏ।*

*ਮਨ ਮੋਹਨਿ ਮੋਹ ਲੀਆ ਜੀਉ............*

ਗੁਰੂ ਅਰਜਨ ਦੇਵ ਜੀ -



*ਕਰਤ ਫਿਰੇ ਬਨ ਭੇਖ, ਮੋਹਨੁ ਰਹਤ ਨਿਰਾਰ॥..........*

ਗੁਰੂ ਅਰਜਨ ਦੇਵ ਜੀ -

*ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥............*

ਗੁਰੂ ਅਰਜਨ ਦੇਵ ਜੀ -

*ਮੋਹਨੁ ਪ੍ਰਾਨ ਮਾਨ ਰਾਗੀਲਾ........*

ਗੁਰੂ ਅਰਜਨ ਦੇਵ ਜੀ -

*ਹਮਰਾ ਮਨੁ ਮੋਹਿਓ ਗੁਰ ਮੋਹਨਿ ਹਮ ਬਿਸਮ ਭਈ ਮੁਖਿ ਲਾਗੇ॥.......*

ਗੁਰੂ ਅਰਜਨ ਦੇਵ ਜੀ -

*ਮੇਰੇ ਮੋਹਨ, ਸ੍ਰਵਨੀ ਇਹ ਨ ਸੁਨਾਏ॥............*

ਹੋਰ ਵੀ ਬਹੁਤ ਸ਼ਬਦ ਨੇ ਜੋ ਉਸ ਮੋਹਨ ਪ੍ਰਮਾਤਮਾ ਬਾਰੇ ਕਹੇ ਹਨ। ਮੋਹਨ ਜੀ ਸਾਡੇ ਵਲੋਂ ਸਤਿਗੁਰ ਯੋਗ ਹਨ ਕਿਉਂਕਿ ਉਹ ਗੁਰੂ ਅਮਰਦਾਸ ਦੇ ਸਪੁੱਤਰ ਹਨ, ਪਰ ਜੋ ਪਰਤਿਖ ਹਰਿ ਗੁਰੂ ਅਰਜਨ ਹਨ ਆਪ ਪੂਰਨ ਪ੍ਰਮਾਤਮਾ ਹਨ, ਵਾਹਿਗੁਰੂ ਹਨ, ਪੂਰਨ ਪ੍ਰਮੇਸ਼ਵਰ

ਹਨ; ਸਾਡੇ ਵਾਸਤੇ ਪਹਿਲਾਂ ਇਹ ਹਨ ਇਸ ਵਾਸਤੇ ਇਹ ਪੋਥੀਆਂ ਲੈਣ ਵਾਸਤੇ ਨਹੀਂ ਗਏ- ਬਲਕਿ ਪਹਿਲੇ ਹੀ ਤੋਂ ਮੌਜੂਦ ਸੀ ਸਾਰੀ ਬਾਣੀ।

ਹੋਰ ਤਾਂ ਹੋਰ ਸੂਰਜ ਪ੍ਰਕਾਸ਼ ਵਿਚ ਕਵੀ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਜਦੋਂ ਗੁਰੂ ਅਰਜਨ ਸਾਹਿਬ ਨੇ ਸਾਰੇ ਹੀ ਗੁਰੂਆਂ ਦੀ ਬਾਣੀ ਇਕੱਠੀ ਕਰ ਲਈ ਤਾਂ ਸਾਰੇ ਹੀ ਭਗਤ ਹੱਥ ਬੰਨ੍ਹ ਗੁਰੂ ਅਰਜਨ ਸਾਹਿਬ ਪਾਸ ਰਾਮਸਰ ਇਕੱਠੇ ਹੋ ਕੇ ਆਏ ਤਾਂ ਮਹਾਰਾਜ ਨੇ ਆਉਣ ਦਾ ਕਾਰਨ ਪੁੱਛਿਆ ਤਾਂ ਕਬੀਰ ਜੀ ਆਪਣੇ ਅਤੇ ਆਪਣੇ ਨਾਲ ਆਏ ਭਗਤ

*ਕਹਯੋ ਕਬੀਰ ਜੋਰਿ ਜੁਗ ਹਾਥ।*
*ਸੁਨਹੁ ਸਕਲ ਸ੍ਰੀ ਅਰਜਨ ਨਾਥ।*
*ਬੇਨੀ, ਨਾਮਦੇਵ, ਰਵਿਦਾਸ, ਪੀਪਾ, ਸਧਨਾ, ਸੈਨ, ਪ੍ਰਕਾਸ।*
*ਭੀਖਨ, ਧੰਨਾ, ਅਰੁ, ਜੈਦੇਵ।*
*ਬਿਪ੍ਰ, ਤ੍ਰਿਲੋਚਨ, ਸ੍ਰੀ ਗੁਰਦੇਵ।*
*ਪਰਮਾਨੰਦ, ਰਾਮਾਨੰਦ ਜਾਨੋ। ਮੈਂ ਜੁ ਕਬੀਰ ਫਰੀਦ ਪ੍ਰਮਾਨੋ।*
*ਸੂਰਦਾਸ ਜੁਤ ਪ੍ਰੰਦੁਹ ਕਹੀਅਹਿ॥*

ਬਾਰੇ ਆਖਿਆ ਇਹ ਜੋ ਆਪ ਗ੍ਰੰਥ ਤਿਆਰ ਕਰ ਰਹੇ ਹੋ। ਇਸ ਵਿਚ ਖੁਦ ਪ੍ਰਮਾਤਮਾ ਆਪ ਵਾਸ ਕਰਨ ਲੱਗਾ ਹੈ। ਇਹ ਵਾਹਿਗੁਰੂ ਨਿਰੰਕਾਰ ਦੇ ਆਪਣੇ ਬੋਲ ਹਨ। ਇਸ ਨੂੰ ਪੜ੍ਹ ਸੁਣ ਕੇ ਜੋ ਆਤਮਿਕ ਆਨੰਦ ਮਿਲਣਾ ਹੈ। ਮਨੁੱਖ ਦਾ ਮਨੁੱਖ ਨਾਲ ਮੋਹ ਜਾਗਣਾ ਹੈ। ਪਿਆਰ, ਹਮਦਰਦੀ, ਦਇਆ ਤੇ ਸੇਵਾ ਕਰਨ ਦਾ ਚਾਅ ਜੋ ਇਨਸਾਨ ਨੂੰ ਜਾਗਣਾ ਹੈ। ਪਰਾਏ ਧਨ ਦੀ ਲਾਲਸਾ ਜੋ ਅੰਦਰ ਜਾਗਦੀ ਹੈ ਸਭ ਮੁਕ ਜਾਣੀ ਹੈ, ਮੇਰ ਤੇਰ ਦਾ ਭਰਮ ਉਡ ਜਾਣਾ ਹੈ। ਤੇ ਸਿੱਖ ਨੇ ਇਸ ਤਰ੍ਹਾਂ ਮਹਿਸੂਸ ਕਰਨਾ ਹੈ, ਜਿਵੇਂ ਗੁਰੂ ਦੀ ਗੋਦ ਵਿਚ ਬੈਠ ਆਨੰਦ ਮਾਨ ਰਿਹਾ ਹੈ। ਇਸ ਵਿਚ ਸਾਡਾ ਸਾਰਿਆਂ ਦਾ ਸ਼ਬਦ ਵੀ ਦਰਜ ਕਰੋ।



ਗੁਰਬਿਲਾਸ ਦੇ ਕਰਤਾ ਨੇ ਵੀ ਭਗਤਾਂ ਦੇ ਨਾਮ ਇਸੀ ਤਰ੍ਹਾਂ ਦਰਜ ਕੀਤੇ ਹਨ:

*ਭਗਤ ਨਾਮ ਕਵਿ ਕਹਤ ਸੁਨਾਈ*
*ਕਬੀਰ ਤ੍ਰਿਲੋਚਨ ਬੇਨੀ ਜਾਨੋ, ਨਾਮਦੇਵ ਰਵਿਦਾਸ ਪਛਾਨੋ।*
*ਫਰੀਦ ਧੰਨਾ ਭੀਖਨ ਜੈਦੇਵਾ, ਪੀਪਾ ਸਧਨਾ ਸੈਨ ਸਭੇਵਾ।*
*ਪਰਮਾਨੰਦ ਰਾਮਾਨੰਦ ਰਾਏ, ਸੂਰਦਾਸ ਪ੍ਰੰਦਹ ਏ ਭਏ।*

ਇਹ ਤਾਂ ਇਹ ਵੀ ਲਿਖਦੇ ਹਨ ਕਿ ਇਨ੍ਹਾਂ ਦੀਆਂ ਰੂਹਾਂ ਮਹਾਰਾਜ ਪਾਸ ਆਈਆਂ ਸਨ।

ਹੁਣ ਮੈਕਾਲਿਫ ਕਹਿੰਦਾ ਹੈ ਕਿ ਗੁਰੂ ਅਰਜਨ ਸਾਹਿਬ ਨੇ ਸਾਰੇ ਭਗਤਾਂ, ਸੰਤਾਂ ਹਿੰਦੁਸਤਾਨ ਦੇ ਸਾਰੇ ਹੀ ਇਨ੍ਹਾਂ ਦੇ ਉਪਾਸ਼ਕਾਂ ਨੂੰ ਸੱਦ ਬੁਲਾਇਆ ਤੇ ਕਿਹਾ ਜਿਹੜੀ

ਪਵਿੱਤਰ ਬੀੜ ਤਿਆਰ ਹੋ ਰਹੀ ਹੈ ਤੁਸੀਂ ਉਸ ਵਿਚ ਯੋਗ ਬਾਣੀ ਆਪਣੇ ਆਪਣੇ ਮੱਤ ਦੀ ਆਪਸੀ ਮਤ ਅਨੁਸਾਰ ਦੱਸੋ।

ਇਹ ਹੋ ਹੀ ਨਹੀਂ ਸਕਦਾ। ਦਰਅਸਲ ਸਾਰੀ ਦੀ ਸਾਰੀ ਬਾਣੀ ਸਾਰੇ ਗੁਰੂ ਸਾਹਿਬਾਨ ਪਾਸੋਂ ਗੁਰੂ ਨਾਨਕ ਤੋਂ ਗੁਰੂ ਅਰਜਨ ਮਹਾਰਾਜ ਤਕ ਪਹੁੰਚੀ ਸੀ। ਸਾਡਾ ਲੇਖ ਬਹਿਸ 'ਚ ਪੈਣ ਦਾ ਨਹੀਂ ਹੈ। ਅਸੀਂ ਤਾਂ ਕਿਧਰੇ ਭਟਕ ਹੀ ਨ ਜਾਈਏ। ਕਿਉਂਕਿ ਗੱਲ ਫਿਰ ਅਜੇ ਇਥੇ ਹੀ ਨਹੀਂ ਮੁਕਣੀ। ਇਕ ਟਪਲਾ ਹੋਰ ਹੈ ਜੋ ਥੋੜਾ ਜਿਹਾ ਕਢ ਹੀ ਲਈਏ। ਲੰਮੇ ਵਿਸਥਾਰ ਨਾਲ ਲਿਖਾਂਗੇ ਤਾਂ ਕਿੰਨਾ ਕੁਝ ਲਿਖਿਆ ਜਾ ਸਕਦਾ ਹੈ ਪਰ ਸੰਖੇਪ ਜਿਹਾ ਜ਼ਰੂਰ ਕਿ ਪਹਿਲੀ ਗੱਲ ਤਾਂ ਇਹ ਕੀ ਗੁਰੂ ਗ੍ਰੰਥ ਸਾਹਿਬ ਜੀ ਜਿਹੜਾ ਕਿ ਰੋਜ਼ ਸਵੇਰੇ, ਸ਼ਾਮ, ਰਾਤ, ਦਿਨ ਪਰਾਣੀ ਨੂੰ ਸੰਸਾਰ ਸਾਗਰ ਤੋਂ ਪਾਰ ਉਤਾਰ ਕਰਨ ਦੇ ਸਮਰੱਥ ਹੈ, ਜਿਸ ਅਗੇ ਹਰ ਇਕ ਮਾਈ ਭਾਈ ਸਿਰ ਨਿਵਾਉਂਦਾ ਹੈ। ਇਸ ਉਤੋਂ ਹੀ ਭਾਈ ਗੁਰਦਾਸ ਜੀ ਨੇ ਆਦਿ ਬੀੜ ਦਾ ਉਤਾਰਾ ਕੀਤਾ ਸੀ। ਭਾਈ ਬੰਨੋ ਜਾਂ ਇਸ ਦੇ ਲਿਖਾਰੀ ਵੀ ਜਿਸ ਨੂੰ ਹੁਣ ਅਸੀਂ ਭਾਈ ਬੰਨੋ ਵਾਲੀ ਬੀੜ ਕਹਿੰਦੇ ਹਾਂ। ਉਸ ਵਕਤ ਹੀ ਰਾਮਸਰ ਅੰਮ੍ਰਿਤਸਰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਦੇਖ ਰੇਖ ਵਿਚ ਹੀ ਪੂਰੀ ਨਿਗਰਾਨੀ ਨਾਲ ਇਨ੍ਹਾਂ ਦੇ ਸਾਹਮਣੇ ਹੀ ਹੋਇਆ। ਗੁਰੂ ਮਹਾਰਾਜ ਦੀ ਆਗਿਆ ਨਾਲ ਹੀ ਹੋਇਆ ਸੀ, ਭਾਈ ਗੁਰਦਾਸ ਜੀ ਦੀ ਵੀ ਨਿਗਰਾਨੀ ਪੂਰੀ ਸੀ।

ਲਾਹੌਰ ਕੋਈ ਗੁਰੂ ਮਹਾਰਾਜ ਨੇ ਜਿਲਦ ਬੰਨ੍ਹਣ ਵਾਸਤੇ ਨਹੀਂ ਸੀ ਭੇਜਿਆ ਤੇ ਰਾਹ ਵਿਚ ਇਤਿਹਾਸਕਾਰ ਲਿਖਦੇ ਹਨ ਕਿ ਉਤਾਰਾ ਹੋ ਗਿਆ ਸੀ। ਇਹ ਵੀ ਬਿਲਕੁਲ ਗ਼ਲਤ ਹੈ। ਇਤਿਹਾਸਕਾਰ ਲਿਖਦੇ ਹਨ ਲਾਹੌਰ ਤੋਂ ਜਿਲਦ ਬੰਨ੍ਹਾਣ ਲਈ ਭਾਈ ਬੰਨੋ ਨੂੰ ਸੇਵਾ ਸੌਂਪੀ ਗਈ ਤੇ ਉਹ ਗੁਰੂ ਪਾਤਿਸ਼ਾਹ ਨੂੰ ਦੱਸਣ ਤੋਂ ਬਗ਼ੈਰ ਹੀ ਮਾਂਗਟ ਲੈ ਕੇ ਚਲਾ ਗਿਆ। ਗੁਰਬਿਲਾਸ ਅਨੁਸਾਰ ਅੰਮ੍ਰਿਤਸਰ ਤੋਂ ਮਾਂਗਟ ਕੋਈ 150 ਮੀਲ ਹੈ। ਇਹ ਲਿਖਦੇ ਹਨ ਕਿ 35 ਦਿਨ ਲਗਪਗ ਲਗ ਗਏ। ਭਲਾ ਬੰਨੋ ਇੰਨਾ ਭਗਤ, ਇੰਨਾ ਵਿਸ਼ਵਾਸ ਵਾਲਾ ਸਿੱਖ ਜਿਹੜਾ ਕਿ ਸੇਵਾ ਵੀ ਕਾਰ ਭੇਟਾ ਇਕੱਠੀ ਕਰ ਮਹਾਰਾਜ ਨੂੰ ਦੇਂਦਾ ਸੀ। ਤੇ ਭਲਾ ਉਹ 35 ਦਿਨ ਬੀੜ ਸਾਹਿਬ ਲੈ ਕੇ ਚਲਾ ਗਿਆ ਤੇ ਮਹਾਰਾਜ ਨੇ ਜਿਸ ਗੁਰੂ ਗ੍ਰੰਥ ਸਾਹਿਬ ਨੂੰ ਜਾਨ ਤੋਂ ਪਿਆਰੀ ਸਮਝਿਆ ਤੇ ਕੋਈ ਪਤਾ ਨਹੀਂ ਕੀਤਾ ਜਦ ਕਿ ਭੇਜਿਆ ਲਾਹੌਰ ਜਿਹੜਾ ਵੱਧ ਤੋਂ ਵੱਧ 33 ਮੀਲ ਹੈ ਤੇ 5-6 ਦਿਨ 'ਚ ਆ ਜਾਣ ਹੋ ਜਾਂਦਾ ਹੈ। ਫਿਰ ਇਤਨੇ ਗੁਰੂ ਘਰ ਦੇ ਦੋਖੀ ਪ੍ਰਿਥੀ ਚੰਦ ਹੀ ਨਹੀਂ ਮਾਨ ਤੇ ਮੁਗ਼ਲਾਂ ਦੀ ਤਾਂ ਗੱਲ ਹੀ ਛੱਡੋ। ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਜਾਂ ਸਿੱਖ ਸੰਗਤ ਕਿਸੇ ਦੇ ਮਨ ਵਿਚ ਘਬਰਾਹਟ ਨਹੀਂ ਹੋਈ। ਬਾਕੀ ਸੱਚੀ ਗੱਲ ਤਾਂ ਇਹ ਹੈ ਕਿ ਜਿਲਦ ਅੰਮ੍ਰਿਤਸਰ ਹੀ ਮਹਾਰਾਜ ਨੇ ਬੰਨ੍ਹਵਾਈ ਹੋਈ ਹੈ। ਜਦ ਕਿ ਪੈਸੇ ਦੀ ਕੋਈ ਕਮੀ ਨਹੀਂ ਸੀ ਗੁਰੂ ਘਰ ਵਿਚ। ਜੇ ਕਰ ਅੰਮ੍ਰਿਤਸਰ ਕੋਈ ਜਿਲਦ ਬੰਨ੍ਹਣ ਵਾਲਾ ਕਾਰੀਗਰ ਨਹੀਂ ਸੀ ਤਾਂ ਲਾਹੌਰ ਤੋਂ ਕੁਝ ਕੁ ਪੈਸੇ ਦੇ ਕੇ ਕਾਰੀਗਰ ਅੰਮ੍ਰਿਤਸਰ ਸਦ

ਭੇਜਿਆ ਸੀ। ਬਾਕੀ ਪਾਠਕ ਜਨ ਆਪ ਵਿਚਾਰ ਲੈਣ, ਅਸਾਂ ਤਾਂ ਭੁੱਲ ਚੁੱਕ ਦੀ ਮਾਫੀ ਮੰਗ ਲੈਣੀ ਹੈ। ਕਿਉਂਕਿ ਗੁਰੂ ਘਰ ਨਾਲ, ਗੁਰੂ ਦੇ ਸਿੱਖਾਂ ਨਾਲ ਸਾਡਾ ਬਹੁਤ ਪਿਆਰ ਹੈ। ਅਸੀਂ ਤਾਂ ਜਿਹੜੇ ਗੁਰੂ ਦੇ ਸਿੱਖਾਂ ਦੇ ਚਰਨ ਧੋ ਧੋ ਕੇ ਪੀਣ ਦੇ ਰਸੀਏ ਹਾਂ। ਗੁਰੂ ਰਾਮਦਾਸ ਮਹਾਰਾਜ ਵੀ ਤਾਂ ਕਹਿੰਦੇ ਹਨ :

*ਹਮ ਤਿਨ ਕੇ ਚਰਨ ਪਖਾਲਦੇ ਧੂੜਿ ਘੋਲਿ ਘੋਲਿ ਪੀਜੈ॥*

(ਅੰਗ ੭੨੬)

... ... ...

ਬਾਬਾ ਬੁੱਢਾ ਜੀ ਨੂੰ ਮਾਣ ਦੇਣ ਲਈ ਗੁਰੂ ਮਹਾਰਾਜ ਨੇ ਬਾਬਾ ਜੀ ਨੂੰ ਪੁੱਛਿਆ ਕਿ ਪ੍ਰਕਾਸ਼ ਲਈ ਸਥਾਨ ਕਿਹੜਾ ਸਹੀ ਹੈ। ਤਾਂ ਬਾਬਾ ਬੁੱਢਾ ਜੀ ਦੀਆਂ ਅੱਖਾਂ ਵਿਚ ਅੱਥਰੂ ਸਨ। ਮਹਾਰਾਜ ਤੁਸੀਂ ਧੰਨ ਹੋ ਸਭ ਕੁਝ ਤੁਹਾਡੇ ਹੁਕਮ ਅਨੁਸਾਰ ਹੀ ਹੋਣਾ ਹੈ। ਤੁਹਾਥੋਂ ਜ਼ਿਆਦਾ ਕੌਣ ਜਾਣਦਾ ਹੈ, ਪਰ ਤੁਸੀਂ ਜੋ ਮਾਣ ਦੇ ਰਹੇ ਹੋ ਫਿਰ ਵੀ ਹਰਿਮੰਦਰ ਸਾਹਿਬ ਤੋਂ ਵਧੀਆ ਭਲਾ ਕੋਈ ਸਥਾਨ ਹੈ। ਹਰਿਮੰਦਰ ਸਾਹਿਬ ਤਾਂ ਮਹਾਰਾਜ ਵਾਹਿਗੁਰੂ ਜੀ ਤੁਹਾਡਾ ਆਪਣਾ ਧਾਮ ਹੈ। ਇਹ ਹਰਿਮੰਦਰ ਤਾਂ ਸਭ ਨੂੰ ਭਾਂਵਦਾ ਹੈ। ਇਥੇ ਆਤਮਿਕ ਅਨੰਦ ਹੈ। ਤੀਰਥਾਂ 'ਤੇ ਭਟਕਣ ਨਾਲੋਂ ਬਾਣੀ ਤੇ ਸ਼ਬਦ ਨਾਲ ਜੁੜਨ ਤੇ ਜੀਵਨ ਦੀ ਜੁਗਤ ਨੂੰ ਸੰਵਾਰਨ ਦੀ ਕਿਰਿਆ ਇਥੋਂ ਮਿਲ ਸਕੇਗੀ। ਅਕਾਲ ਰੂਪੀ ਗੁਰਬਾਣੀ ਵਿਚ ਦਿੱਤੇ ਪੈਗ਼ਾਮਾਂ ਨੂੰ ਜ਼ਿੰਦਗੀ ਦਾ ਆਧਾਰ ਬਣਾਉਣ ਵਾਲੀ ਜ਼ਿੰਦਗੀ ਤਾਂ ਇਥੋਂ ਹੀ ਸਫਲ ਹੋਵੇਗੀ ਅਤੇ ਅਗਲਾ ਜਨਮ ਵੀ ਤਾਂ ਇਥੋਂ ਸੰਵਰਨਾ ਹੈ। ਗੁਰਬਾਣੀ ਕੀਰਤਨ ਰਾਹੀਂ ਮਨ ਨੂੰ ਸਹਿਜਤਾ ਇਥੋਂ ਹੀ ਬਖ਼ਸ਼ੀ ਜਾਣੀ ਹੈ। 68 ਤੀਰਥਾਂ 'ਤੇ ਭਰਮਨ ਦੀ ਲੋੜ ਹੀ ਨਹੀਂ ਰਹੇਗੀ। ਹੋਰ ਤਾਂ ਹੋਰ 84 ਲੱਖ ਜੂਨਾਂ ਦਾ ਡਰ ਵੀ ਤਾਂ ਇਥੋਂ ਹੀ ਮੁੱਕਣਾ ਹੈ। ਮਹਾਰਾਜ ਅੰਮ੍ਰਿਤ ਸਰੋਵਰ ਦੇ ਤੁਲ ਭਲਾ ਕੁਝ ਹੋਰ ਹੈ। ਜਦ ਤਕ ਸੰਸਾਰ ਰਹੇਗਾ ਨਿਰੰਤਰ ਰੂਪ ਵਿਚ ਦਿਨ ਰਾਤ ਰਬੀ ਬਾਣੀ ਦੀਆਂ ਤਰੰਗਾਂ ਇਥੋਂ ਹੀ ਤਾਂ ਸੰਚਤ ਹੋਣੀਆਂ ਹਨ। ਇਸ ਅੰਮ੍ਰਿਤ ਤੋਂ ਵੱਧ ਕਿਹੜਾ ਮਿਠਾ ਅੰਮ੍ਰਿਤ ਹੋਵੇਗਾ ਜਿਸ ਵਿਚ ਪ੍ਰਭੂ ਰੂਪੀ ਅਗੰਮੀ ਨਾਮ ਛਿਪਿਆ ਹੈ। ਇਸ ਜਗ੍ਹਾ 'ਤੇ ਮਹਾਰਾਜ ਨਾ ਕੋਈ ਖੱਪ, ਨਾ ਰੌਲਾ ਰੱਪਾ ਤੇ ਸ਼ਰਧਾ ਭਾਵਨਾ ਨਾਲ ਇਸ਼ਨਾਨ ਕਰਨ ਨਾਲ ਮਨੁੱਖ ਅਮਰ ਹੋ ਜਾਏਗਾ। ਤਨ ਦੀ ਤਾਂ ਦੂਰ, ਮਨ ਦੀ ਮੈਲ ਵੀ ਉਤਰ ਜਾਣੀ ਹੈ। ਮਹਾਰਾਜ ਤੁਹਾਡੇ ਬਣਾਏ ਸਰੋਵਰ ਦੀ ਉਪਮਾ ਮੈਂ ਆਪਣੇ ਮੁਖਾਰਬਿੰਦ ਤੋਂ ਕਿਵੇਂ ਕਹਾਂ। ਆਪ ਹੀ ਤਾਂ ਕਹਿੰਦੇ ਹੋ।

*ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥*

(ਅੰਗ ੬੨੫)

ਕੁੰਭ ਦਾ ਮੇਲਾ 12 ਸਾਲ ਬਾਅਦ ਆਉਂਦਾ ਹੈ। ਲੋਕ ਭਜੇ ਜਾਂਦੇ ਹਨ ਸ਼ਾਇਦ ਕੋਈ ਫਲ ਮਿਲ ਜਾਵੇਗਾ ਪਰ ਪਾਤਸ਼ਾਹ ਕਿਸੇ ਵਿਸ਼ੇਸ਼ ਸਮੇਂ ਇਸ਼ਨਾਨ ਕਰਕੇ ਨਹੀਂ ਸਗੋਂ ਹਰ ਸਮੇਂ,

ਹਰ ਪਲ, ਹਰ ਦਿਨ ਰਾਤ ਇਸ਼ਨਾਨ ਕਰਕੇ ਸਿੱਖ ਮਨ ਚਿੰਦੇ ਫਲ ਪਾ ਲਏਗਾ। ਇਸ ਹਰਿਮੰਦਰ ਦੇ ਇਸ਼ਨਾਨ ਦੇ ਤੁਲ ਕੋਈ ਹੋਰ ਸੌਦਾ ਲਾਹੇਵੰਦ ਨਹੀਂ ਹੈ। ਇਸ ਹਰਿਮੰਦਰ ਤੇ ਅੰਮ੍ਰਿਤ ਸਰੋਵਰ ਪ੍ਰਤੀ ਜੋ ਨਿਸ਼ਠਾ, ਸਤਿਕਾਰ ਸ਼ਰਧਾ ਸਿੱਖਾਂ ਅੰਦਰ ਹੁਣ ਹੈ ਇਹ ਜਨਮਾਂ ਜਨਮਾਂ ਤਕ ਬਿਆਨ ਤੋਂ ਬਾਹਰੀ ਗੱਲ ਹੋਵੇਗੀ। ਹਰਿਮੰਦਰ ਸਾਹਿਬ, ਮੇਰੇ ਪਾਤਿਸ਼ਾਹ, ਤੁਹਾਡੀ ਦ੍ਰਿਸ਼ਟੀ ਪੈਣ ਨਾਲ ਜਿਸ ਤਰ੍ਹਾਂ ਅੱਜ ਜੀਵਤ ਹੈ, ਸੁਜਿੰਦ ਹੈ ਤੇ ਕਿਆਮਤ ਤਕ ਇੰਜ ਹੀ ਰਹੇਗਾ। ਤੁਸਾਂ ਜੋ ਮਾਨਵਤਾ ਦੇ ਭਲੇ ਲਈ ਇਹ ਗੁਰੂ ਗ੍ਰੰਥ ਸਾਹਿਬ ਤਿਆਰ ਕੀਤਾ, ਹੈ ਇਹ ਸਾਰੇ ਸੰਸਾਰ ਨੂੰ ਪਿਆਰ ਦਾ ਸੰਦੇਸ਼ ਦਿੰਦਾ ਰਹੇਗਾ। ਇਸ ਪਵਿੱਤਰ ਅਸਥਾਨ ਨੂੰ ਗੁਰੂ ਅਮਰਦਾਸ ਜੀ ਨੇ ਹੀ ਸਿਫਤੀ ਦਾ ਘਰ ਕਹਿ ਅਸੀਸਾਂ ਦਿੱਤੀਆਂ। ਤੇ ਪਿਤਾ ਗੁਰੂ ਰਾਮਦਾਸ ਜੀ ਨੇ ਹੀ ਤਾਂ ਆਪਣੇ ਹੱਥੀਂ ਸੇਵਾ ਕਰ ਇਸ ਦੇ ਕਣ ਕਣ ਵਿਚ ਅਮਰਤਾ ਭਰ ਦਿੱਤੀ। ਤੇ ਪਾਤਿਸ਼ਾਹ ਹੁਣ ਆਪ ਜੀ ਨੇ ਤਾਂ ਹਰਿਮੰਦਰ ਸਾਹਿਬ ਦੇ ਨਿਰਮਾਣ ਨੂੰ ਆਪਣੇ ਹੱਥੀਂ ਸੰਪੂਰਨ ਕੀਤਾ ਹੈ। ਮਹਾਰਾਜ ਨੇ ਕਿਹਾ ਬਾਬਾ ਬੁੱਢਾ ਜੀ ਤੁਸੀਂ ਵੀ ਧੰਨ ਹੋ ਤੇ ਇਹ ਸਾਰੀ ਸੇਵਾ ਤੁਸੀਂ ਹੁਣ ਆਪ ਹੀ ਕਰਨੀ ਹੈ ਤੇ ਅਗਲੀ ਸਵੇਰ ਉਹ ਨਜ਼ਾਰਾ ਜੋ ਦੇਖਣ ਯੋਗ ਸੀ। ਰੰਗ ਬਿਰੰਗੇ ਕੱਪੜੇ ਪਾਏ ਬੱਚੇ, ਬੁੱਢੇ, ਜਵਾਨ, ਮਾਈ ਭਾਈ ਸੰਗਤਾਂ ਦਾ ਤਾਂ ਮਾਨੋ ਹੜ ਜਿਹਾ ਹੀ ਆ ਗਿਆ ਸੀ। ਸ੍ਰੀ ਰਾਮਸਰ ਤੋਂ ਲੈ ਕੇ ਹਰਿਮੰਦਰ ਸਾਹਿਬ ਤਕ ਸਾਰੇ ਰਸਤੇ ਨੂੰ ਬੜੇ ਹੀ ਤਰਤੀਬ-ਵਾਰ ਸਜਾਇਆ ਗਿਆ ਸੀ। ਰਸਤਾ ਬਿਲਕੁਲ ਸਾਫ਼, ਫੁਲ ਅਤਰ, ਗੁਲੇਲ ਖ਼ੁਸ਼ਬੂਆਂ ਸਾਰੇ ਰਸਤੇ ਜਿਵੇਂ ਦੇਵੀ ਦੇਵਤਿਆਂ ਨੇ ਆਪ ਆ ਕੇ ਮਿੱਠੀ ਮਿੱਠੀ ਖ਼ੁਸ਼ਬੂ ਫੈਲਾ ਦਿੱਤੀ ਹੋਵੇ।



ਇਸ ਤਰ੍ਹਾਂ ਆਪ ਜੀ ਨੇ ਕਿਹਾ ਬਾਬਾ ਜੀ ਤੁਸੀਂ ਹੀ ਇਹ ਸੇਵਾ ਕਰਨੀ ਹੈ। ਤੇ ਸਵੇਰ ਹੁੰਦਿਆਂ ਹੀ

*ਬੁੱਢੇ ਕੋ ਸ੍ਰੀ ਗੁਰੂ ਕਹਾ ਸੀਸ ਆਪਨੇ ਧਾਰ।*
*ਗੁਰੂ ਗ੍ਰੰਥ ਜੀ ਪ੍ਰੇਮ ਸੇ ਮਨ ਮੇ ਸਤਿ ਵਿਚਾਰ।*

ਬਾਬਾ ਬੁੱਢਾ ਜੀ ਨੂੰ ਬੜੇ ਪਿਆਰ ਸਹਿਤ ਬੇਨਤੀ ਕੀਤੀ ਕਿ ਆਪ ਆਪਣੇ ਸੀਸ 'ਤੇ ਇਸ ਮਹਾਨ ਪਵਿੱਤ੍ਰ ਬੀੜ ਨੂੰ ਰੱਖ ਕੇ ਚਲੋ ਤੇ ਆਪ ਜੀ ਨੇ ਆਪ ਹੀ ਚੌਰ ਸਾਹਿਬ ਆਪਣੇ ਕਰ ਕਮਲਾਂ ਵਿਚ ਪਕੜਿਆ ਤੇ ਕੀਰਤਨ ਕਹਦੀਆਂ ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਦੇਵੀ, ਦੇਵਤੇ, ਪੀਰ, ਪੈਗੰਬਰ ਜੋ ਵੀ ਪ੍ਰਮਾਤਮਾ ਦੇ ਜਾਏ ਸਨ, ਅਰਸ਼ਾਂ ਤੋਂ ਫੁੱਲਾਂ ਦੀ ਵਰਖਾ ਕਰ ਰਹੇ ਸਨ। ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਵੀ ਗੁਰੂ ਅਰਜਨ ਪਾਤਿਸ਼ਾਹ ਦੇ ਨਾਲ ਨਾਲ ਹੀ ਇਸ ਖ਼ੁਸ਼ੀ ਦੇ ਮੌਕੇ ਸੰਗਤਾਂ ਦੇ ਨਾਲ ਵਾਹਿਗੁਰੂ ਦਾ ਜਾਪ ਕਰ ਤੁਰੀ ਜਾ ਰਹੇ ਸਨ। ਇਹ ਮੌਕਾ ਦੇਵਤਿਆਂ ਦੇ ਵੀ ਵੇਖਣ ਯੋਗ ਸੀ। ਹਰ ਕੋਈ ਸ਼ਰਧਾ ਦੀ ਮੂਰਤ ਦਿਖਾਈ ਦੇ ਰਿਹਾ ਸੀ। ਹਰਿਮੰਦਰ ਸਾਹਿਬ ਬੀੜ ਨੂੰ ਸੱਜੇ ਹੋਏ ਤਖ਼ਤ 'ਤੇ ਟਿਕਾਇਆ ਗਿਆ

ਤੇ ਬਾਬਾ ਬੁੱਢਾ ਜੀ ਵੱਲ ਵੇਖ ਕੇ ਕਿਹਾ ਕਿ ਬਾਬਾ ਜੀ ਵਾਕ ਵੀ ਤੁਸੀਂ ਹੀ ਲਵੋ। ਪਹਿਲਾ ਵਾਕ ਇਹ ਸੀ :

**ਸੋਰਠਿ ਮਹਲਾ ੫ ॥**

*ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ॥*
*ਮਜਨੁ ਗੁਰ ਆਂਦਾ ਰਾਸੇ ॥ ਜਪਿ ਹਰਿ ਹਰਿ ਕਿਲਵਿਖ ਨਾਸੇ ॥ ੧ ॥*
*ਸੰਤਹੁ ਰਾਮਦਾਸ ਸਰੋਵਰੁ ਨੀਕਾ ॥*
*ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥ ੧ ॥ ਰਹਾਉ ॥*
*ਜੈ ਜੈ ਕਾਰੁ ਜਗੁ ਗਾਵੈ ॥ ਮਨ ਚਿੰਦਿਅੜੇ ਫਲ ਪਾਵੈ॥*
*ਸਹੀ ਸਲਾਮਤਿ ਨਾਇ ਆਏ ॥ ਅਪਣਾ ਪ੍ਰਭੂ ਧਿਆਏ ॥ ੨ ॥*
*ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮ ਗਤਿ ਪਾਵੈ॥*
*ਮਰੈ ਨ ਆਵੈ ਜਾਈ ॥ ਹਰਿ ਹਰਿ ਨਾਮੁ ਧਿਆਈ ॥ ੩ ॥*
*ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥ ਜਿਸੁ ਦਇਆਲੁ ਹੋਇ ਭਗਵਾਨੈ॥*
*ਬਾਬਾ ਨਾਨਕ ਪ੍ਰਭ ਸਰਣਾਈ ॥ ਸਭ ਚਿੰਤਾ ਗਣਤ ਮਿਟਾਈ ॥ ੪ ॥*

(ਅੰਗ ੬੨੩)



ਤੇ ਸਾਰਾ ਦਿਨ ਸੰਗਤਾਂ ਦਰਸ਼ਨ ਕਰਦੀਆਂ ਰਹੀਆਂ। ਲੰਗਰ, ਦੁੱਧ, ਫਲ, ਮਿਠਾਈਆਂ, ਸੋਗੀ, ਗਿਰੀਆਂ, ਕਾਜੂ, ਅਖਰੋਟ, ਮਿਸ਼ਰੀ, ਲਾਚੀਆਂ ਜੋ ਜੋ ਸੰਗਤਾਂ ਨੂੰ ਚਾਅ ਸੀ ਉਹ ਸਭ ਇਸ ਦਿਨ ਵਰਤਦਾ ਰਿਹਾ। ਜਦ ਰਾਤ ਹੋਈ ਤਾਂ ਬਾਬਾ ਬੁੱਢਾ ਜੀ ਨੇ ਕਿਹਾ ਮਹਾਰਾਜ ਇਸ ਪਵਿੱਤ੍ਰ ਗ੍ਰੰਥ ਸਾਹਿਬ ਜੀ ਨੂੰ ਕਿਥੇ ਬਿਸ੍ਰਾਮ ਕਰਾਉਣਾ ਹੈ। ਤਾਂ ਮਹਾਰਾਜ ਨੇ ਕਿਹਾ ਜਿਥੇ ਬਿਸ੍ਰਾਮ ਕਰਦੇ ਹਨ ਉਥੇ ਹੀ ਟਿਕਾਵੋ ਇਸ ਪਲੰਘ 'ਤੇ। ਮੇਰਾ ਬਿਸਤਰ ਜ਼ਮੀਨ 'ਤੇ ਇਸ ਦੇ ਕੋਲ ਹੀ ਵਿਛਾ ਦੇਵੋ। ਤੇ ਸਾਰੀ ਹਯਾਤੀ ਮਹਾਰਾਜ ਨੇ ਭੁੰਜੇ ਹੀ ਸੌਂ ਕੇ ਗੁਜ਼ਾਰੀ। ਇੰਨਾ ਆਦਰ ਮਹਾਰਾਜ ਜੀ ਗੁਰੂ ਗ੍ਰੰਥ ਸਾਹਿਬ ਨੂੰ ਦੇ ਰਹੇ ਸਨ। ਤੇ ਸਾਡੇ ਵਾਸਤੇ ਵੀ ਤਾਂ ਹੁਕਮ ਸੀ ਕਿ ਆਦਰ ਸਤਿਕਾਰ ਵਿਚ ਕੋਈ ਕਮੀ ਨ ਰਹਿ ਜਾਏ। ਇਕ ਕੋਠਾ ਸਾਹਿਬ ਬਣਵਾਇਆ ਤੇ ਮਹਾਰਾਜ ਨੇ ਕਿਹਾ ਇਸ ਦੇ ਕੋਲ ਹੀ ਸਾਡਾ ਪੁਤਰ ਹਰਿਗੋਬਿੰਦ ਅਕਾਲ ਤਖ਼ਤ ਰਚੇਗਾ। ਜਿਸ ਹਰਿਮੰਦਰ ਵਿਚ ਪ੍ਰਕਾਸ਼ ਹੋਇਆ ਉਸ ਬਾਰੇ ਕਿਸੇ ਖੂਬ ਕਿਹਾ ਹੈ ਕਿ ਹਰਿਮੰਦਰ ਸਿੱਖ ਦਾ ਸਭ ਕੁਝ ਹੈ।

*ਦਿਲ ਵੀ ਹੈ ਤੇ ਦਿਮਾਗ ਵੀ।*
*ਸ਼ਰਮ ਵੀ ਹੈ ਤੇ ਧਰਮ ਵੀ।*
*ਤਕਦੀਰ ਵੀ ਹੈ ਤੇ ਤਾਬੀਰ ਵੀ।*

*ਜਿੰਦ ਵੀ ਹੈ ਤੇ ਜਹਾਨ ਵੀ।*
*ਈਮਾਨ ਵੀ ਹੈ ਤੇ ਨਿਸ਼ਾਨ ਵੀ।*
*ਸ਼ਾਨ ਵੀ ਹੈ ਤੇ ਸਨਮਾਨ ਵੀ।*
*ਆਦਿ ਵੀ ਹੈ ਤੇ ਅੰਤ ਵੀ।*
*ਸ੍ਰੀ ਸਤਿਗੁਰ ਹਰਿਮੰਦਰ ਹੋਇ ਜਿਸ ਤੇ ਸੁਖ ਪ੍ਰਾਪਤ ਸਭਿ ਕੋਇ।*

ਇਸ ਜਗ੍ਹਾ ਹਰਿਮੰਦਰ ਨੂੰ ਮਹਾਰਾਜ ਨੇ ਇਤਨਾ ਮਾਣ ਬਖ਼ਸ਼ਿਆ ਗ੍ਰੰਥ ਸਾਹਿਬ ਸੁਸ਼ੋਭਿਤ ਕਰ ਕੇ। ਉਸ ਹਰਿਮੰਦਰ ਬਾਰੇ ਮਾਈਕਲ ਨੇ ਬਹੁਤ ਸੋਹਣਾ ਕਿਹਾ :

ਹਰਿਮੰਦਰ ਨੂੰ ਨਾਦਾਨੀ ਵਿਚ ਆ ਕੇ ਕੇਵਲ ਇਕ ਸੋਹਣੀ ਜਿਹੀ ਇਮਾਰਤ ਹੀ ਨ ਸਮਝ ਲੈਣਾ। ਇਹ ਤਾਂ ਮਨੁੱਖੀ ਜੀਵਨ ਨੂੰ ਗਤੀ ਦੇਣ ਦੀ ਇਕ ਇਲਾਹੀ ਕਲਾ ਹੈ। ਉਤਸ਼ਾਹ ਬਖ਼ਸ਼ਣ ਦਾ ਮਰਕਜ਼ ਹੈ, ਸੁਹਿਰਦਤਾ ਪਰਦਾਨ ਕਰਨ ਵਾਲਾ ਕੇਂਦਰ ਹੈ।

ਵੈਸੇ ਵੀ ਕੋਈ ਝੂਠ ਤਾਂ ਨਹੀਂ। ਇਹ ਤਾਂ ਤਪਦੀ ਤੇ ਤੜਪਦੀ ਰੂਹ ਨੂੰ ਸਕੂਨ ਤੇ ਸ਼ਾਂਤੀ ਬਖ਼ਸ਼ਣ ਦਾ ਮਹਾਨ ਤੀਰਥ ਹੈ। ਰੂਹਾਨੀਅਤ ਤੇ ਇਨਸਾਨੀਅਤ ਦਾ ਚਸ਼ਮਾ ਹੈ ਜੋ ਸੁਰਤੀ ਤੇ ਸਿਮਰਤੀ ਨੂੰ ਨਿਖਾਰਦਾ ਹੈ। ਸਿੱਖ ਵਾਸਤੇ ਗੁਰੂ ਗ੍ਰੰਥ ਸਾਹਿਬ ਵਿਚੋਂ ਨਿਕਲਿਆ ਹੁਕਮਨਾਮਾ ਅਕਾਲ ਪੁਰਖ ਦਾ ਸੰਦੇਸ਼ ਹੈ। ਜਿਤਨਾ ਮਰਜ਼ੀ ਸਿੱਖ ਡੋਲ ਰਿਹਾ ਹੋਵੇ ਜਾਂ ਕਿਸੇ ਗਲੋਂ ਡਾਵਾਂਡੋਲ ਮਨ ਢਹਿੰਦੀ ਕਲਾ ਵਲ ਜਾ ਰਿਹਾ ਹੋਵੇ ਤਾਂ ਉਤਸ਼ਾਹੀ ਹੁਕਮਨਾਮੇ ਦੀ ਬਦੌਲਤ ਉਹ ਚੜ੍ਹਦੀ ਕਲਾ ਦੀ ਅਵਸਥਾ ਵਿਚ ਆ ਜਾਂਦਾ ਹੈ ਤੇ ਡਿਗਦਾ ਮਨ ਉਸ ਗੁਰੂ ਪ੍ਰਤੀ ਜੈ ਜੈਕਾਰ ਕਰਨ ਲੱਗ ਪੈਂਦਾ ਹੈ।

ਸੋਰਠਿ ਮਹਲਾ ੫ ॥

*ਹਰਿ ਮਨਿ ਤਨਿ ਵਸਿਆ ਸੋਈ ॥ ਜੈ ਜੈ ਕਾਰੁ ਕਰੇ ਸਭੁ ਕੋਈ ॥*
*ਗੁਰ ਪੂਰੇ ਕੀ ਵਡਿਆਈ ॥ ਤਾ ਕੀ ਕੀਮਤਿ ਕਹੀ ਨ ਜਾਈ॥ ੧॥*
*ਹਉ ਕੁਰਬਾਨੁ ਜਾਈ ਤੇਰੇ ਨਾਵੈ॥*
*ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ ਸੋ ਜਸੁ ਤੇਰਾ ਗਾਵੈ ॥ ੧॥ ਰਹਾਉ ॥*

(ਅੰਗ ੬੨੯)

ਗੁਰੂ ਮਹਾਰਾਜ ਨੇ ਮਰਿਆਦਾ ਵੀ ਇਸ ਤਰ੍ਹਾਂ ਦੀ ਨੀਯਤ ਕੀਤੀ। ਆਪ ਜੀ ਨੇ ਕਿਹਾ ਬੀੜ ਕੋਠਾ ਸਾਹਿਬ ਵਿਚ ਹੀ ਰਾਤ ਨੂੰ ਲਿਆਉਣੀ। ਸਵੇਰੇ ਸਵੇਰੇ ਇਸ਼ਨਾਨ ਉਪਰੰਤ ਸਵੱਛ ਤੇ ਨਵੇਂ ਕੱਪੜੇ ਵਿਛਾਉਣੇ। ਇਕ ਪਹਿਰ ਰਹਿੰਦੇ ਦਿਨ ਆਸਾ ਦੀ ਵਾਰ ਤੇ ਦੋ ਘੜੀਆਂ ਦਿਨ ਚੜ੍ਹਨ ਤੋਂ ਪਹਿਲੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨਾ। ਸਾਰਾ ਦਿਨ ਕੀਰਤਨ ਵੀ

ਹੁੰਦਾ ਰਹਵੇ।

* * *

ਤੁਸੀਂ ਵੇਖ ਲਉ ਹਰਿਮੰਦਰ ਸਾਹਿਬ ਨੂੰ ਦੁੱਧ ਨਾਲ ਇਸ਼ਨਾਨ ਕਰਵਾਉਣ ਬਾਅਦ ਅੰਮ੍ਰਿਤ ਵੇਲੇ ਕੀਰਤਨ ਸ਼ੁਰੂ ਹੋ ਜਾਂਦਾ ਹੈ ਤੇ ਜਦ ਆਸਾ ਦੀ ਵਾਰ ਦਾ ਲਗਪਗ ਅੱਧਾ ਕੀਰਤਨ ਹੋ ਚੁੱਕਾ ਹੁੰਦਾ ਹੈ ਤਾਂ ਗੁਰੂ ਜੀ ਅਕਾਲ ਤਖ਼ਤ ਸਾਹਿਬ (ਕੋਠਾ ਸਾਹਿਬ) ਤੋਂ ਸੁੰਦਰ ਪਾਲਕੀ 'ਚ ਸੱਜ ਬੜੇ ਹੀ ਪਿਆਰ ਸਤਿਕਾਰ ਸਹਿਤ ਸ੍ਰੀ ਹਰਿਮੰਦਰ ਸਾਹਿਬ ਸੰਗਤਾਂ ਪਿੱਛੇ ਸ਼ਬਦ ਪੜ੍ਹਦੀਆਂ ਨਾਲ ਆਉਂਦੀਆਂ ਹਨ। ਤੇ ਫੇਰ ਅੰਦਰ ਬੜੇ ਹੀ ਸਤਿਕਾਰ ਅਦਬ ਰਾਹੀਂ ਵਾਰੀ ਵਾਰੀ ਇਕ ਸਿੱਖ ਉਠ ਭਟਾਂ ਦੇ ਸਵਈਏ ਪੜ੍ਹਦਾ ਹੈ। ਫਿਰ ਹੁੰਦੀ ਹੈ ਪ੍ਰਕਾਸ਼ ਕਰਨ ਦੀ ਮਰਿਆਦਾ। ਗੁਰੂ ਸਾਹਿਬ ਦੇ ਭੱਟ ਕਲਸਹਾਰ ਦੇ ਸਵੱਈਏ ਦੀ ਪੰਗਤੀ ਦੇ ਸ਼ਬਦ

*ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥*
*ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥*

(ਅੰਗ ੧੩੯੨)

ਉਚਾਰੇ ਜਾਂਦੇ ਹਨ। ਤਦ ਹੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ 'ਚੋਂ ਖੱਬੇ ਹੱਥ ਦੇ ਅੰਕ ਦੇ ਉੱਤੇ ਜੋ ਵੀ ਸ਼ਬਦ ਹੋਵੇ ਸੰਗਤਾਂ ਉਸ ਫੁਰਮਾਨ ਨੂੰ ਪ੍ਰਮਾਤਮਾ ਦਾ ਹੁਕਮ ਸਮਝ ਸਾਰਾ ਦਿਨ ਉਸ ਅੱਗੇ ਪਿਆਰ ਸਹਿਤ ਪੜ੍ਹ ਪੜ੍ਹ ਸੀਸ ਝੁਕਾਂਦੀਆਂ ਰਹਿੰਦੀਆਂ ਹਨ ਅਤੇ ਫਿਰ ਉਹ ਸ਼ਬਦ ਬੋਰਡ 'ਤੇ ਲਿਖ ਦਿੱਤਾ ਜਾਂਦਾ ਹੈ। ਜੇਕਰ ਅੰਕ ਦੇ ਸ਼ੁਰੂ ਤੇ ਪਿਛਲੇ ਪੰਨੇ ਦਾ ਸ਼ਬਦ ਚਲ ਰਿਹਾ ਹੋਵੇ ਤਾਂ ਇਕ ਪੰਨਾ ਪਿਛੇ ਜਾਕੇ ਜਿਥੋਂ ਸ਼ਬਦ ਸ਼ੁਰੂ ਹੁੰਦਾ ਹੈ ਫਿਰ ਉਥੋਂ ਹੀ ਹੁਕਮਨਾਮਾ ਲਿਆ ਜਾਂਦਾ ਹੈ। ਫਿਰ ਖੁਲ੍ਹੇ ਹੋਏ ਪੰਨਿਆਂ ਨੂੰ ਪਲਕਾਂ ਨਾਲ ਢੱਕ ਦਿੱਤਾ ਜਾਂਦਾ ਹੈ ਤੇ ਉਪਰ ਸੋਹਣੇ ਰੁਮਾਲ ਸਜਾ ਦਿੱਤੇ ਜਾਂਦੇ ਹਨ। ਫਿਰ ਗੁਰਬਾਣੀ ਦੇ ਸ਼ਬਦ ਕੁਝ ਕੁ ਤੇ ਬਾਅਦ 'ਚ ਆਨੰਦ ਸਾਹਿਬ ਦੀਆਂ 6 ਪਉੜੀਆਂ ਦੇ ਬਾਅਦ ਅਰਦਾਸਾ ਕੀਤਾ ਜਾਂਦਾ ਹੈ। ਹਰਿਮੰਦਰ ਸਾਹਿਬ ਅੰਦਰ ਜੈਕਾਰਾ ਵੀ ਨਹੀਂ ਲਗਾਇਆ ਜਾਂਦਾ। ਤੁਸੀਂ ਆਪ ਹੀ ਵੇਖ ਲਉ ਦੁਨੀਆਂ ਵਿਚ ਕਿਤੇ ਵੀ ਚੰਗਾ ਮਾੜਾ ਬੁਰਾ ਭਲਾ ਸਰਦੀ ਗਰਮੀ ਬਾਰਸ਼ ਹਨੇਰੀ ਤੂਫਾਨ ਕੁਝ ਵੀ ਹੋਵੇ, ਹਰ ਕਾਰਜ ਸਮੇਂ ਸਿਰ ਹੀ ਕੀਤਾ ਜਾਂਦਾ ਹੈ। ਹਰਿਮੰਦਰ ਸਾਹਿਬ ਦੀ ਇਹ ਮਰਿਆਦਾ ਸਿਰਫ਼ ਅਤੇ ਸਿਰਫ਼ ਹਰਿਮੰਦਰ ਸਾਹਿਬ ਵਿਚ ਹੀ ਬਿਨਾਂ ਕਿਸੇ ਢਿੱਲ ਮੱਠ ਦੇ ਅਨੁਸਾਰ ਨਿਭਾਈ ਜਾਂਦੀ ਹੈ। ਸੱਚੀ ਭਾਵਨਾ ਤੇ ਸੱਚੀ ਲਗਨ ਨਾਲ ਜੋ ਕਿ ਵਾਹਿਗੁਰੂ ਨੇ ਆਪਣੇ ਸੇਵਕਾਂ ਨੂੰ, ਭਗਤਾਂ ਨੂੰ ਆਪ ਬਖ਼ਸ਼ੀ ਹੈ। ਇਹ ਸੇਵਾ ਚਲ ਰਹੀ ਹੈ ਤੇ ਚਲਦੀ ਹੀ ਰਵੇਗੀ, ਰਾਤ ਇਕ ਪਹਿਰ ਗੁਜ਼ਰ ਜਾਏ ਤਾਂ ਕਾਨੜਾ ਦੀ ਵਾਰ ਦਾ ਕੀਰਤਨ ਤੇ ਪਿਛੋਂ ਕੀਰਤਨ ਸੋਹਿਲਾ ਪੜ੍ਹ ਫਿਰ ਸੰਗਤਾਂ ਜੋ ਕਿ ਸਿਰਫ਼ ਨ ਸ਼ਹਿਰ ਦੀਆਂ ਬਲਕਿ ਦੁਨੀਆਂ ਦੇ ਕੋਨੇ ਕੋਨੇ ਤੋਂ ਆ ਸੁੰਦਰ ਸੋਨੇ ਦੀ ਪਾਲਕੇ 'ਚ

ਮਹਾਰਾਜ ਨੂੰ ਹਾਜ਼ਰ ਨਾਜ਼ਰ ਜਾਣ ਵਿਸ਼ਰਾਮ ਕਰਾ ਕੋਠੇ ਸਾਹਿਬ ਸੁਖਾਸਨ ਕਰਾ ਦੇਂਦੀਆਂ ਹਨ।

☆ ☆ ☆

ਇਧਰ ਪ੍ਰਿਥੀ ਚੰਦ ਤੇ ਮਿਹਰਵਾਨ ਦੋ ਕਾਲੇ ਨਾਗ ਵਿਸ਼ ਘੁਲੇ ਇੰਜ ਤੜਪੇ ਜਿਵੇਂ ਇੰਨ੍ਹਾਂ ਦਾ ਆਪਣਾ ਜ਼ਹਿਰ ਆਪੇ ਹੀ ਇਕ ਦੂਜੇ ਨੂੰ ਡੰਗ ਲਵੇ। ਕੋਈ ਵੀ ਤਾਂ ਗੰਢ ਤੁਪ ਸਿਰੇ ਨਹੀਂ ਸੀ ਚੜ੍ਹ ਰਹੀ। ਕੋਈ ਸਾਜ਼ਸ਼, ਕੋਈ ਚੁਗਲੀ, ਸੰਗਤਾਂ ਨੇ ਵੀ ਮੂੰਹ ਮੋੜ ਲਿਆ। ਤੇ ਕਰਮੋ ਤਾਂ ਇਨ੍ਹਾਂ ਪਿਉ ਪੁੱਤਰਾਂ ਦਾ ਮੂੰਹ ਵੀ ਵੇਖਣਾ ਨਹੀਂ ਸੀ ਚਾਹੁੰਦੀ। ਕਿਉਂਕਿ ਇਨ੍ਹਾਂ ਦੀ ਵਜ੍ਹਾ ਨਾਲ ਹੀ ਤਾਂ ਇੰਨੀ ਸ਼ਰਮਿੰਦੀ ਹੋਈ ਸੀ ਆਪਣੇ ਪੇਕਿਆਂ 'ਚ। ਬਸ ਇਕ ਡੁਬ ਮਰਨੋ ਹੀ ਰਹਿ ਗਈ ਸੀ ਤੇ ਮਹਾਰਾਜ ਨੇ ਅੰਮ੍ਰਿਤਸਰ ਵੜਨ ਦਾ ਜਿਹੜਾ ਰਸਤਾ ਥੋੜਾ ਬਹੁਤ ਸੀ ਉਹ ਵੀ ਗੁਰੂ ਗ੍ਰੰਥ ਸਾਹਿਬ ਹਰਿਮੰਦਰ ਵਿਚ ਸਥਾਪਤ ਕਰਕੇ ਬੰਦ ਕਰ ਦਿੱਤਾ ਸੀ। ਇਨ੍ਹਾਂ ਦਾ ਗੁਰਗੱਦੀ ਦਾ ਸੁਪਨਾ ਚਕਨਾ ਚੂਰ ਹੋ ਚੁੱਕਾ ਸੀ। ਉਧਰ ਅਕਬਰ ਲਾਹੌਰ ਆਇਆ ਹੋਇਆ ਸੀ। ਪ੍ਰਿਥੀ ਚੰਦ ਨੇ ਤਰਕੀਬ ਸੋਚੀ ਕਿਉਂ ਨ ਪੀਲੂ, ਸ਼ਾਹ ਹੁਸੈਨ, ਛਜੂ ਕਾਨਾ ਨੂੰ ਨਾਲ ਰਲਾ ਸ਼ਹਿਨਸ਼ਾਹ ਨੂੰ ਇਸ ਪੋਥੀ ਬਾਰੇ ਭੜਕਾਇਆ ਜਾਏ। ਪਹਿਲੇ ਹੀ ਸੋਚ ਰਖਿਆ ਸੀ ਕਿ ਪੋਥੀ ਗੁਰੂ ਗ੍ਰੰਥ ਸਾਹਿਬ 'ਚ ਜੋ ਲਿਖਿਆ ਹੈ ਉਹ ਤਾਂ ਮੁਗਲਾਂ ਦੇ ਸਭ ਉਲਟ ਹੈ।

*ਕਲਿ ਪਰਵਾਣੁ ਕਤੇਬ ਕੁਰਾਣੁ॥ ਪੋਥੀ ਪੰਡਿਤ ਰਹੇ ਪੁਰਾਣ॥*
*ਨਾਨਕ ਨਾਉ ਭਇਆ ਰਹਿਮਾਣੁ॥ ਕਰਿ ਕਰਤਾ ਤੂ ਏਕੋ ਜਾਣੁ॥*

(ਅੰਗ ੯੦੩)

ਹੋਰ ਵੀ ਤਾਂ ਹੁਕਮਰਾਨ ਦੇ ਖ਼ਿਲਾਫ਼ ਭੜਕਾਉਣ ਲਈ ਉਸ ਤੁਕਾਂ ਕੱਢ ਲਈਆਂ ਸਨ:

*ਘਰਿ ਘਰਿ ਮੀਆ ਸਭਨਾ ਜੀਆਂ ਬੋਲੀ ਅਵਰ ਤੁਮਾਰੀ॥*

ਤੇ ਇੰਜ ਪਿਉ ਪੁੱਤਰ ਖ਼ੁਸ਼ ਹੁੰਦੇ ਹੋਏ ਲਾਹੌਰ ਜਾਣ ਦਾ ਸਾਮਾਨ ਬੰਨ੍ਹਣ ਲੱਗ ਪਏ। ਤੇ ਅਗਲੇ ਦਿਨ ਜਾਂ ਰੁਸਤਮ ਖ਼ਾਨ ਨੂੰ ਸਾਰੀ ਚੁਗਲੀ ਜਾ ਕੀਤੀ। ਲਉ ਜੀ ਭਲਾ ਇਹ ਵੀ ਕੋਈ ਗੱਲ ਏ ਜਿਹੜੀ ਪੋਥੀ ਏ ਨ ਇਹਦੇ ਬਾਰੇ ਹੀ ਕੁਫਰ ਤੋਲਦਾ ਰਿਹਾ, ਕਹਿੰਦਾ ਵੇਖੋ ਤਾਂ ਸਹੀ ਕੀ ਲਿਖਿਆ ਹੈ।

*ਰੋਜਾ ਧਰੈ ਨਿਵਾਜ ਗੁਜਾਰੇ ਕਲਮਾ ਭਿਸਤਿ ਨ ਹੋਈ॥*
*ਸਤਰਿ ਕਾਬਾ ਘਟ ਹੀ ਭੀਤਰ ਜੇ ਕਰਿ ਜਾਨੈ ਕੋਈ॥*

(ਅੰਗ ੪੮੦)

ਇਹ ਰੁਸਤਮ ਖ਼ਾਨ ਓਹੀ ਸੀ, ਜਿਹੜਾ ਮਾਤਾ ਕੌਲਾਂ ਦਾ ਪਿਤਾ ਸੀ। ਇਹ ਕੌਲਾਂ ਸਾਈਂ

ਮੀਆਂ ਮੀਰ ਜੀ ਦੀ ਬੜੀ ਭਗਤ ਸੀ। ਤੇ ਰੁਸਤਮ ਖ਼ਾਨ ਕਾਜ਼ੀ ਸੀ ਸ਼ਹਿਰ ਲਾਹੌਰ ਦਾ। ਇਸ ਨੂੰ ਧੀ ਕੌਲਾਂ ਨੇ ਬੜਾ ਸਮਝਾਇਆ ਅੱਬਾ ਜੀ ਤੁਸੀਂ ਇਨ੍ਹਾਂ ਦੇ ਮਗਰ ਨਾ ਲਗੋ ਇਹ ਬੜੇ ਝੂਠੇ ਨੇ ਪਰ ਜਾ ਸ਼ਿਕਾਇਤ ਕੀਤੀ ਰੁਸਤਮ ਖ਼ਾਨ ਨੇ ਅਕਬਰ ਬਾਦਸ਼ਾਹ ਦੇ ਕੋਲ, ਪਰ ਅਕਬਰ ਇਕ ਵਾਰੀ ਤਾਂ ਸੋਚੀਂ ਪੈ ਗਿਆ। ਉਸ ਉਤੇ ਗੁਰੂ ਘਰ ਦੇ ਬੜੇ ਐਹਸਾਨ ਸਨ। (ਇਹ ਅਕਬਰ ਜਦ ਗੁਰੂ ਅਮਰਦਾਸ ਮਹਾਰਾਜ ਦੇ ਦਰਸ਼ਨ ਕਰਨ ਨਾਲ ਆਪਣੇ ਆਪ ਨੂੰ ਵਡਭਾਗੀ ਸਮਝਣ ਲਗ ਪਿਆ ਸੀ, ਇਹ ਤਾਂ ਕੋਲ ਬੈਠਾ ਇੰਨੀ ਧਿਆਨ ਨਾਲ ਮਹਾਰਾਜ ਦੀ ਬਾਣੀ ਜਿੰਨਾ ਚਿਰ ਕੋਲ ਬੈਠਾ ਰਿਹਾ ਸੁਣਦਾ ਰਿਹਾ ਤੇ ਐਸਾ ਅੱਲਾਹ ਦਾ ਨੂਰ ਨਜ਼ਰ ਆਇਆ ਜਾਂਦੀ ਦਫਾ ਝੁਕ ਝੁਕ ਸਲਾਮ ਕਰਦਾ ਰਿਹਾ ਤੇ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਜਦ ਗੋਇੰਦਵਾਲ ਦਰਸ਼ਨਾਂ ਨੂੰ ਆਇਆ ਤਾਂ ਇਸਦੇ ਅਹਿਲਕਾਰਾਂ ਨੇ ਇਸ ਦੀ ਸ਼ਾਨ ਵਾਸਤੇ ਆਉ ਭਗਤ ਲਈ ਕਿ ਪੈਰ੍ਹਾਂ 'ਚ ਕੁਝ ਚੁਭ ਨ ਜਾਏ ਤਾਂ ਲਾਲ ਕਪੜਾ ਰੇਸ਼ਮੀ ਜਿਹਾ ਵਿਛਾ ਦਿਤਾ ਪਰ ਇਸ ਚੰਗਾ ਨ ਸਮਝਿਆ ਤੇ ਕਿਹਾ ਨਹੀਂ ਮੈਂ ਇਸ ਦਰ 'ਤੇ ਨੰਗੇ ਪੈਰੀਂ ਜਾਵਾਂਗਾ ਕਪੜਾ ਉਠਵਾ ਦਿੱਤਾ ਸੀ। ਤੇ ਦਰਸ਼ਨ ਕਰ ਨਿਹਾਲ ਹੋ ਪੁਛ ਹੀ ਬੈਠਾ ਸੀ ਕਿ ਕੀ ਖਾਂਦੇ ਹੋ ਜੋ ਇਤਨਾ ਨੂਰ ਚੇਹਰੇ ਤੋਂ ਵਰਸਦਾ ਹੈ ਤਾਂ ਮਹਾਰਾਜ ਨੇ ਕਿਹਾ ਉਸ ਵਾਹਿਗੁਰੂ ਦੀ ਯਾਦ 'ਚ ਹਰ ਵਕਤ ਭਿਜੇ ਰਹੋ। ਲੰਗਰ ਛਕਣ ਤੋਂ ਬਾਅਦ ਹੀ ਮਹਾਰਾਜ ਨੇ ਦਰਸ਼ਨ ਦੀ ਇਜਾਜ਼ਤ ਦਿੱਤੀ ਸੀ ਕਿਹਾ ਸੀ ਪਹਿਲੇ ਲੰਗਰ ਛਕੋ ਬਾਅਦ 'ਚ ਹੀ ਮਿਲਾਂਗੇ। ਦਰਅਸਲ ਅਕਬਰ ਇਥੇ ਆ ਗੋਇੰਦਵਾਲ ਇੰਨਾ ਆਨੰਦ ਖਿਲਰਿਆ ਦੇਖ ਦੰਗ ਰਹਿ ਗਿਆ ਸੀ। ਕਹਿੰਦਾ ਜਾਣ ਤੋਂ ਪਹਿਲਾਂ ਮਹਾਰਾਜ ਲੰਗਰ ਲਈ ਸੇਵਾ ਮੇਰੇ ਕੋਲੋਂ ਕੁਝ ਜ਼ਰੂਰ ਲਵੋ। ਮਹਾਰਾਜ ਨੇ ਕਿਹਾ ਵਾਹਿਗੁਰੂ ਦਾ ਦਿੱਤਾ ਸਭ ਕੁਝ ਹੈ। ਅਤੁੱਟ ਭੰਡਾਰ ਹਨ। ਪਰ ਕਹਿੰਦੇ ਹਨ ਜਦ ਤਕ ਅਕਬਰ ਇਸ ਜਹਾਨ 'ਤੇ ਰਿਹਾ, ਹਰ ਸਾਲ ਵਸਾਖੀ 'ਤੇ ਇਕ ਲੱਖ ਪੰਜੀ ਹਜਾਰ ਰੁਪਿਆ ਨਕਦ ਅਰਦਾਸ ਲਈ ਭੇਜਦਾ ਰਿਹਾ)। ਤੇ ਬਾਦਸ਼ਾਹ ਨੇ ਹੁਕਮ ਜਾਰੀ ਕਰ ਦਿੱਤਾ ਕਿ ਉਹ ਪੋਥੀ ਪੇਸ਼ ਕੀਤੀ ਜਾਵੇ।

ਇਧਰ ਜਦ ਮਹਾਰਾਜ ਨੂੰ ਪਤਾ ਲੱਗਾ ਤਾਂ ਮਹਾਰਾਜ ਨੇ ਪਾਲਕੀ ਤਿਆਰ ਕਰਵਾ ਸੋਹਣੇ ਰੁਮਾਲੇ ਵਿਛਾ ਕਹਾਰਾਂ ਨੂੰ ਪਾਲਕੀ ਦੇ ਕੇ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਪੈਦਲ ਨਾਲ ਨਾਲ ਜਾਣ ਲਈ ਸੰਗਤਾਂ ਦੇ ਹਜ਼ੂਰ 'ਚ ਵਾਹਿਗੁਰੂ ਦੇ ਜਾਪ 'ਚ ਪਾਲਕੀ ਨੂੰ ਵਿਦਾ ਕੀਤਾ।

ਅਕਬਰ ਦੇ ਦਰਬਾਰੇ ਆਮ 'ਚ ਜਿਥੇ ਪਹਿਲਾਂ ਹੀ ਹਿੰਦੂ ਮੁਸਲਮਾਨ ਤੇ ਸਿੱਖਾਂ ਦੀਆਂ ਟੋਲੀਆਂ ਮੂੰਹ 'ਚ ਵਾਹਿਗੁਰੂ ਦਾ ਜਾਪ ਕਰਦੀਆਂ ਪਹੁੰਚੀਆਂ ਹੋਈਆਂ ਸਨ। ਨਿੱਕੇ ਵੱਡੇ ਆਮ ਖਾਸ ਦਰਬਾਰੀ ਬੜੇ ਅਹੁਦੇ ਵਾਲੇ ਲੋਕ ਵੀ ਬੜੀ ਹੈਰਾਨੀ ਨਾਲ ਇਸ ਫ਼ੈਸਲੇ ਦੀ ਉਡੀਕ 'ਚ ਸਨ। ਉਨ੍ਹਾਂ ਸੁਣ ਰਖਿਆ ਸੀ ਕਿ ਇਹ ਤਾਂ ਕੁਰਾਨ ਤੋਂ ਵੀ ਵੱਡਾ ਤੇ ਬਹੁਮੁਲਾ ਗ੍ਰੰਥ ਸਿੱਖਾਂ

ਨੇ ਆਪਣੇ ਗੁਰੂ ਰਾਹੀਂ ਹਾਸਿਲ ਕੀਤਾ ਹੈ। ਵੇਖ ਵੇਖ ਹੈਰਾਨ ਸਨ। ਜਦ ਪਾਲਕੀ 'ਚ ਗੁਰੂ ਗ੍ਰੰਥ ਸਾਹਿਬ ਪਹੁੰਚਿਆ ਜੋ ਕਿ ਰੇਸ਼ਮੀ ਕਪੜਿਆਂ 'ਚ ਵਲੇਟਿਆ, ਫੁੱਲਾਂ ਦੀਆਂ ਪੰਖੁੜੀਆਂ 'ਚ ਡੁਬਾ, ਤਰ੍ਹਾਂ ਤਰ੍ਹਾਂ ਦੀਆਂ ਸੁਗੰਧਿਤ ਹਵਾਵਾਂ 'ਚ ਇਕ ਅਜੀਬ ਜਿਹਾ ਨਸ਼ਾ ਘੋਲ ਰਿਹਾ ਸੀ। ਤੇ ਇਕ ਰਾਜ ਦਰਬਾਰੀ ਹੀ ਆਪਣੇ ਮੁਸਲਮਾਨ ਸਾਥੀ ਨੂੰ ਕਹਿ ਰਿਹਾ ਸੀ ਘੁਸਰ ਮੁਸਰ ਹੌਲੀ ਹੌਲੀ ਕਿ ਮੈਂ ਕਿਸੇ ਸਿੱਖ ਤੋਂ ਸੁਣਿਆ ਹੈ ਇਹ ਤਾਂ ਬਾਣੀ ਦਾ ਉਹ ਪਵਿੱਤ੍ਰ ਗ੍ਰੰਥ ਹੈ ਜਿਹੜਾ ਹਰ ਮਨੁੱਖ ਨੂੰ ਭਾਵੇਂ ਕਿਸੇ ਵੀ ਧਰਮ ਦਾ ਹੋਵੇ, ਸੰਸਾਰ ਤੋਂ ਸਹੀ ਸਲਾਮਤ ਪਾਰ ਹੋਣ ਦਾ ਰਸਤਾ ਦੱਸਦਾ ਹੈ। ਸਰਬੱਤ ਦਾ ਭਲਾ, ਨੇਕ ਕਿਰਤ ਕਮਾਈ ਕਰ ਦੂਜੇ ਦਾ ਵੀ ਭਲਾ ਕਰਦਾ ਹੈ। ਤੇ ਉਹ ਸਿੱਖ ਤਾਂ ਇਹ ਵੀ ਕਹਿੰਦਾ ਸੀ ਕਿ ਇਕ ਚਿੱਤ ਹੋ ਜੇ ਅੱਲ੍ਹਾ ਦਾ ਨਾਮ ਜਪੋ ਜਿਸ ਨੂੰ ਇਹ ਵਾਹਿਗੁਰੂ ਕਹਿੰਦੇ ਨੇ ਤਾਂ ਜਮਦੂਤ ਅੱਗੇ ਲੱਗ ਭੱਜ ਜਾਂਦੇ ਹਨ ਤੇ ਉਧਰੋਂ ਬਾ-ਅਦਬ-ਬਾ-ਮੁਲਾਹਿਜ਼ਾ ਹੋਸ਼ਿਆਰ ਤੇ ਅਕਬਰ ਆ ਟਿਕਿਆ ਸਿੰਘਾਸਨ 'ਤੇ।

ਜਦੋਂ ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਰੇਸ਼ਮੀ ਪਲਕਾਂ ਹਟਾਈਆਂ ਤਾਂ ਭੀੜ ਵਿਚ ਜੋ ਵੀ ਲੋਕ ਆਏ ਸਨ ਇਸ ਗ੍ਰੰਥ ਨੂੰ ਵੇਖਕੇ ਸੁਬਹਾਨ-ਅੱਲ੍ਹਾ ਕਹਿਣ ਤੋਂ ਨ ਗੁਰੇਜ਼ ਕਰ ਸਕੇ। ਤੇ ਜਦ ਸ਼ਹਿਨਸ਼ਾਹ ਅਕਬਰ ਨੇ ਇਸ ਪੋਥੀ ਦਾ ਨਜ਼ਾਰਾ ਤਕਿਆ ਤਾਂ ਮੂੰਹੋਂ ਨਿਕਲ ਹੀ ਗਿਆ ਕਿ ਇਸ ਕਿਤਾਬ ਦਾ ਦੁਨੀਆਂ ਭਰ 'ਚ ਕੋਈ ਮੁਕਾਬਲਾ ਨਹੀਂ ਤੇ ਰੁਸਤਮ ਖ਼ਾਨ ਤੇ ਸਿੱਖਾਂ ਦੇ ਦੋਖੀਆਂ ਦਾ ਮੂੰਹ ਜਿਵੇਂ ਚਿੱਕੜ ਨਾਲ ਧੁਪ ਗਿਆ ਹੋਵੇ। ਜ਼ਿੱਲੇ ਇਲਾਹੀ ਇਸ ਵਿਚ ਇਸਲਾਮ ਦੇ ਖ਼ਿਲਾਫ਼ ਬੜਾ ਕੁਫਰ ਤੋਲਿਆ ਹੈ। ਰੁਸਤਮ ਖ਼ਾਨ ਨੇ ਇਕ ਦਮ ਕੰਨ ਭਰਨ ਲਈ ਕਹਿ ਦਿੱਤਾ।



ਹੁਣੇ ਇਸ ਦਾ ਫ਼ੈਸਲਾ ਹੋ ਜਾਣਾ ਏ। ਅਕਬਰ ਨੇ ਵਿਚੋਂ ਖੋਲ੍ਹ ਕੇ ਕੋਈ ਸ਼ਬਦ ਪੜ੍ਹਨ ਦਾ ਹੁਕਮ ਦਿੱਤਾ ਤੇ ਬਾਬਾ ਬੁੱਢਾ ਜੀ ਨੇ ਬੜੇ ਅਦਬ ਸਤਿਕਾਰ ਨਾਲ ਸ਼ਬਦ ਪੜ੍ਹਿਆ ਜੋ ਪੰਨੇ ਖੋਲ੍ਹਦੇ ਹੀ ਨਿਕਲਿਆ :

ਖਾਕ ਨੂਰ ਕਰਦੰ ਆਲਮ ਦੁਨੀਆਇ॥
ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ॥
ਬੰਦੇ ਚਸਮ ਦੀਦੰ ਫਨਾਇ॥
ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ॥ ਰਹਾਉ॥

(ਅੰਗ ੭੨੩)

ਵਾਹ ਵਾਹ ਇਹ ਤਾਂ ਮਨ ਨੂੰ ਠੰਡ ਪਾਉਣ ਵਾਲੀ ਹੈ। ਮੈਂ ਤਾਂ ਮੁਰੀਦ ਬਣ ਗਿਆ। ਰੁਸਤਮ ਖ਼ਾਨ ਨੇ ਕਿਹਾ ਜ਼ਰਾ ਹੋਰ ਵੀ ਕਿਸੇ ਥਾਂ ਤੋਂ ਪੜ੍ਹਵਾਓ। ਇਹ ਤਾਂ ਨਿਸ਼ਾਨੀ ਲਗਾ ਕੇ ਹੀ ਨ ਪੜ੍ਹਦੇ ਹੋਵਣ। ਫਿਰ ਇਹ ਵਾਕ ਆਇਆ -

*ਅਲਹ ਅਗਮ ਖ਼ੁਦਾਈ ਬੰਦੇ। ਛੋਡਿ ਖਿਆਲ ਦੁਨੀਆਂ ਦੇ ਧੰਧੇ।*
*ਹੋਇ ਪੈ ਖਾਕ ਫ਼ਕੀਰ ਮੁਸਾਫਰ ਇਹ ਦਰਵੇਸ ਕਬੂਲ ਦਰਾ।*

(ਅੰਗ ੧੦੮੩)

ਅਕਬਰ ਸੁਣ ਕੇ ਬੜਾ ਖ਼ੁਸ਼ ਹੋਇਆ ਪਰ ਸ਼ਿਕਾਇਤੀ ਅਜੇ ਕਿਹੜੇ ਚੁਪ ਕਰਕੇ ਬਹਿਣ ਵਾਲੇ ਸਨ। ਛਜੂ, ਪੀਲੂ ਵੀ ਆਏ ਸਨ। ਇਹਨਾਂ ਦੀ ਬਾਣੀ ਮਹਾਰਾਜ ਨੇ ਨਹੀਂ ਸੀ ਦਰਜ ਕੀਤੀ ਕਿਉਂਕਿ ਮਹਾਰਾਜ ਨੂੰ ਆਸ਼ੇ ਦੇ ਅਨੁਕੂਲ ਨਹੀਂ ਸੀ ਜਾਪੀ। ਕਾਨ੍ਹਾ ਵੀ ਕਹਿੰਦੇ ਬੜਾ ਉੱਚਾ ਉੱਚਾ ਕਹਿੰਦਾ ਸੀ। ਪ੍ਰਿਥੀ ਦੇ ਚੁੱਕੇ ਮੈਂ ਇਹ ਗ੍ਰੰਥ ਰਹਿਣ ਹੀ ਨਹੀਂ ਦੇਣਾ। ਕਾਨ੍ਹਾ ਕਲਾਨੌਰ ਦਾ ਰਹਿਣ ਵਾਲਾ ਤੇ ਚੰਦੂ ਦੇ ਚਾਚੇ ਦਾ ਪੁੱਤ ਭਰਾ ਸੀ। ਜਦ ਇਹ ਵੀ ਇਥੇ ਆ ਰਿਹਾ ਸੀ ਤਾਂ ਰਸਤੇ ਵਿਚ ਹੀ ਇਸਦੀ ਮੌਤ ਹੋ ਗਈ ਤੇ ਜਮਦੂਤ ਰਾਹ 'ਚੋਂ ਹੀ ਇਸਨੂੰ ਨਰਕਾਂ ਵੱਲ ਲੈ ਤੁਰੇ ਸਨ ਤੇ ਸ਼ਾਹ ਹੁਸੈਨ ਨੇ ਬੜੇ ਅਦਬ ਨਾਲ ਕਿਹਾ ਤੁਸੀਂ ਤਾਂ ਸਾਰੇ ਵਿਕ ਗਏ ਹੋ। ਕਿਉਂ ਭੁਲ ਗਏ ਹੋ ਜੇ ਸਾਡੀ ਨਹੀਂ ਤਾਂ ਨ ਸਹੀ। ਇਸ ਵਿਚ ਬਾਬਾ ਫਰੀਦ ਰਹਿਮਤ ਉੱਲਾ ਦੀ ਬਾਣੀ ਤਾਂ ਹੈ ਜੋ ਸਾਡੇ ਵਾਸਤੇ ਫ਼ੱਖ਼ਰ ਹੈ। ਵਜ਼ੀਰ ਖ਼ਾਨ ਚੁਪ ਚਾਪ ਬੈਠਾ ਸਭ ਦੇਖ ਰਿਹਾ ਸੀ। ਉਹ ਨਹੀਂ ਸੀ ਉਸ ਦਿਨ ਕੁਝ ਵੀ ਬੋਲਿਆ। ਉਹ ਤਾਂ ਬੱਸ ਸੁੱਚੇ ਮੋਤੀਆਂ ਦੀ ਮਾਲਾ ਹੀ ਫੇਰਦਾ ਰਿਹਾ। ਉਸ ਨੂੰ ਪਤਾ ਸੀ ਜਿੱਤ ਸੱਚ ਦੀ ਹੀ ਹੋਣੀ ਹੈ। ਤੇ ਛੱਜੂ ਨੇ ਤਾਂ ਇਥੋਂ ਤਕ ਕਿਹਾ ਸੀ ਮਹਾਰਾਜ ਜੇ ਜਾਨ ਦੀ ਈਮਾਨ ਪਾਵਾਂ ਤਾਂ ਮੈਂ ਅਰਜ਼ ਕਰਦਾ ਹਾਂ ਕਿ ਇਹ ਤਾਂ ਮੂੰਹ ਜ਼ਬਾਨੀ ਸ਼ਬਦ ਪੜ੍ਹ ਰਹੇ ਨੇ ਜਿਹੜੇ ਕਿ ਇਹ ਯਾਦ ਕਰਕੇ ਆਏ ਹਨ। ਤੁਸੀਂ ਜਿੰਨੇ ਮਰਜ਼ੀ ਅਲਫ਼ਾਜ਼ ਪੜ੍ਹਵਾਉ ਇਹ ਤਾਂ ਉਹ ਪੜ੍ਹਨਗੇ ਜਿਹੜੇ ਸਾਡੇ ਹੱਕ 'ਚ ਹਨ। ਅਕਬਰ ਦੇ ਦਿਮਾਗ਼ ਨੇ ਸੋਚਿਆ ਸਾਨੂੰ ਤਾਂ ਵਾਕਈ ਗੁਰਮੁਖੀ ਕਿਸੇ ਨੂੰ ਨਹੀਂ ਆਉਂਦੀ। ਕਿਸੇ ਹੋਰ ਨੂੰ ਲਿਆਂਦਾ ਜਾਵੇ ਜੋ ਗੁਰਮੁਖੀ ਜਾਣਦਾ ਹੋਵੇ। ਛਜੂ ਪੀਲੂ ਨੇ ਸ਼ੁਕਰ ਮਨਾਇਆ ਕਿ ਹੁਣ ਜ਼ਬਤ ਹੋਈ ਕਿ ਹੋਈ। ਸਾਡੀ ਬਾਣੀ ਜੁ ਨਹੀਂ ਇਸ ਵਿਚ ਪਾਈ। ਰੁਸਤਮ ਖ਼ਾਨ ਨੇ ਵੀ ਰਾਹ ਜਾਂਦੇ ਸਾਹਿਬ ਦਿਆਲ ਦੇ ਨਾਮ ਨਾਲ ਜਾਣੇ ਜਾਂਦੇ ਰਾਹਗੀਰ ਨੂੰ ਫੜ ਲਿਆਂਦਾ। ਉਹ ਗੁਰਮੁਖੀ ਜਾਣਦਾ ਸੀ। ਤੇ ਬਾਦਸ਼ਾਹ ਨੇ ਪੰਨਾ ਪਲਟਵਾ ਕੇ ਜਿਸ ਸ਼ਬਦ ਤੇ ਉਂਗਲੀ ਨਾਲ ਇਸ਼ਾਰਾ ਕੀਤਾ ਉਹ ਇਹ ਸੀ :

ਸੂਹੀ ਮਹਲਾ ੫ ॥

*ਘਰ ਮਹਿ ਠਾਕੁਰੁ ਨਦਰਿ ਨ ਆਵੈ॥*
*ਗਲ ਮਹਿ ਪਾਹਣੁ ਲੈ ਲਟਕਾਵੈ॥ ੧॥*
*ਭਰਮੇ ਭੂਲਾ ਸਾਕਤੁ ਫਿਰਤਾ॥*
*ਨੀਰੁ ਬਿਰੋਲੈ ਖਪਿ ਖਪਿ ਮਰਤਾ ॥ ੧ ॥ ਰਹਾਉ॥*

ਜਿਸੁ ਪਾਹਣ ਕਉ ਠਾਕੁਰੁ ਕਹਤਾ॥
ਓਹੁ ਪਾਹਣੁ ਲੈ ਉਸ ਕਉ ਡੁਬਤਾ॥ ੨॥
ਗੁਨਹਗਾਰ ਲੂਣ ਹਰਾਮੀ॥
ਪਾਹਣ ਨਾਵ ਨ ਪਾਰਗਿਰਾਮੀ॥ ੩॥
ਗੁਰ ਮਿਲਿ ਨਾਨਕ ਠਾਕੁਰੁ ਜਾਤਾ॥
ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥ ੪ ॥ ੩ ॥

(ਅੰਗ ੧੩੯)

ਅਕਬਰ ਤਾਂ ਮਾਨੋ ਕਿਸੇ ਰੂਹਾਨੀ ਨਸ਼ੇ 'ਚ ਖੋ ਜਿਹਾ ਗਿਆ ਤੇ ਮੂੰਹੋਂ ਕੁਝ ਬੋਲਿਆ ਵੀ ਨਾ ਗਿਆ, ਬਸ ਇਕ ਹੋਰ। ਨ ਨਿੰਦਾ ਨ ਕਿਸੇ ਦੀ ਉਸਤਤ ਬਸ ਐ ਅੱਲਾਹ ਦਾ ਹੀ ਦੀਦਾਰ। ਯੇਹ ਕਿਤਾਬ ਨਹੀਂ ਯੇਹ ਤੋ ਅੱਲਾਹ ਤਕ ਜਾਨੇ ਕਾ ਰਾਸਤਾ ਹੈ ਤੇ ਬਾਬਾ ਬੁੱਢਾ ਜੀ ਨੇ ਇਕ ਹੋਰ ਸ਼ਬਦ ਪੜ੍ਹਿਆ ਤੇ ਉਹ ਆਇਆ ਕਬੀਰ ਸਾਹਿਬ ਦਾ

ਪ੍ਰਭਾਤੀ॥

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ ੧॥
ਲੋਗਾ ਭਰਮਿ ਨ ਭੂਲਹੁ ਭਾਈ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ
ਪੂਰਿ ਰਹਿਓ ਸ੍ਰਬ ਠਾਂਈ॥ ੧॥ ਰਹਾਉ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥ ੨॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥ ੩॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥ ੪॥ ੩॥

(ਅੰਗ ੧੩੪੯-੫੦)

ਤੇ ਅਕਬਰ ਦੀਆਂ ਅੱਧੀਆਂ ਅੱਖਾਂ ਖੁੱਲ੍ਹੀਆਂ ਤੇ ਅੱਧੀਆਂ ਬੰਦ। ਹੱਥ ਜੁੜੇ, ਹੋਂਠ ਕੰਬ-ਕੰਬ ਕਰਦੇ, ਚਿਹਰਾ ਸਰੂਰ ਵਿਚ ਭਿਜਿਆ ਤੇ ਮੂੰਹੋਂ ਕੁਝ ਬੋਲਿਆਂ ਬਗ਼ੈਰ ਜਿਹੜਾ ਅਗੇ ਛੰਨਾ

ਭਰਿਆ ਪਿਆ ਸੀ ਹੀਰੇ ਮੋਤੀਆਂ ਦਾ, ਵਿਚੋਂ ਬੁਕ ਭਰ ਪੋਥੀ ਦੇ ਭੇਟ ਕੀਤੀ ਤੇ ਹੱਥ ਜੋੜ ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਨੂੰ ਕਿਹਾ ਵਾਹ ਇਹ ਤਾਂ ਇਲਾਹੀ ਬਾਣੀ ਹੈ। ਮੇਰੀ ਗ਼ਲਤੀ ਮਾਫ਼, ਮੈਂ ਆਪ ਜੀ ਨੂੰ ਖੇਚਲ ਦਿੱਤੀ ਪਰ ਮੈਂ ਰੰਗਿਆ ਗਿਆ ਹਾਂ। ਇਨ੍ਹਾਂ ਲਫ਼ਜ਼ਾਂ ਨਾਲ ਤੇ ਹੁਕਮ ਕਰ ਦੋ ਦੁਸ਼ਾਲੇ ਮੰਗਾ ਇਹਨਾਂ ਨੂੰ ਭੇਟ ਕੀਤੇ। ਮੈਕਾਲਫ਼ ਨੇ ਲਿਖਿਆ ਹੈ: ਭਾਈ ਗੁਰਦਾਸ ਜੀ ਨੂੰ ਕਿਹਾ ਕਿ ਮੇਰਾ ਪਿਆਰ ਭਰਿਆ ਸੁਨੇਹਾ ਤੇ ਸਤਿਕਾਰ ਗੁਰੂ ਅਰਜਨ ਦੇਵ ਜੀ ਨੂੰ ਦੇਣਾ ਤੇ ਮੈਂ ਖ਼ੁਦ ਚਲ ਕੇ ਅੰਮ੍ਰਿਤਸਰ ਦਰਸ਼ਨਾਂ ਨੂੰ ਆਵਾਂਗਾ ਤੇ ਭਾਈ ਗੁਰਦਾਸ ਜੀ ਨੇ ਪੋਥੀ ਨੂੰ ਸਭ ਮਾਨ ਮਰਿਆਦਾ ਨਾਲ ਚੁਕ ਆਪਣੇ ਸਿਰ 'ਤੇ ਰਖਿਆ ਤੇ ਇਕ ਸਿੱਖ ਚੌਰ ਸਾਹਿਬ ਕਰਦਾ ਜਦ ਤਕ ਇਹ ਦਰਬਾਰੇ-ਆਮ ਤੋਂ ਬਾਹਰ ਜਾਣ ਲੱਗੇ ਤਾਂ ਸ਼ਹਿਨਸ਼ਾਹ ਅਕਬਰ ਸਿਰ ਝੁਕਾ ਹੱਥ ਜੋੜ ਉਂਞ ਹੀ ਖੜੋਤਾ ਰਿਹਾ। ਤੇ ਉਸ ਦਿਲ ਮੈਕਾਲਿਫ਼ ਲਿਖਦਾ ਹੈ ਕਿ ਦਰਬਾਰ ਬਰਖ਼ਾਸਤ ਕਰ ਕੋਈ ਸਰਕਾਰੀ ਕਾਰਵਾਈ ਨਹੀਂ ਕੀਤੀ ਤੇ ਗੁਰੂ ਘਰ ਦੇ ਦੋਖੀਆਂ ਨੂੰ ਡੁਬ ਕੇ ਮਰਨ ਨੂੰ ਕੋਈ ਥਾਂ ਨਹੀਂ ਸੀ ਮਿਲ ਰਹੀ।

☆ ☆ ☆

ਜਦ ਪ੍ਰਿਥੀ ਚੰਦ ਤੇ ਕਰਮੋ ਨੂੰ ਪਤਾ ਲੱਗਾ ਕਿ ਪੋਥੀ ਨੂੰ ਇਤਨਾ ਸਤਿਕਾਰ ਤੇ ਚੜ੍ਹਾਵਾ ਚੜ੍ਹਿਆ ਹੈ ਤਾਂ ਇਸ ਕਰਮੋ ਦਾ ਤਾਂ ਪਤਾ ਨਹੀਂ ਕੀ ਹੋਇਆ ਪਰ ਪ੍ਰਿਥੀ ਚੰਦ ਨੂੰ ਖਲਾਰ ਇਸ ਦੀ ਜ਼ਮੀਰ ਨੇ ਲਾਅਨਤਾਂ ਦਾ ਖ਼ਜ਼ਾਨਾ ਖੋਲ੍ਹ ਦਿੱਤਾ: ਐ ਪ੍ਰਿਥੀਏ! ਤੂੰ ਗੁਰੂ ਘਰ ਵਿਚ ਜਨਮ ਲੈ ਆਪਣੀ ਜਨਮ ਜਨਮ ਦੀ ਮਿਟੀ ਖ਼ਰਾਬ ਕਰ ਲਈ ਏ। ਤੂੰ ਆਪਣੇ ਪਿਤਾ ਗੁਰੂ ਰਾਮਦਾਸ, ਮਾਤਾ ਭਾਨੀ ਜੀ ਤੇ ਭਰਾ ਅਰਜਨ ਦੇਵ ਨੂੰ ਬਹੁਤ ਕਲੇਸ਼ ਦੁੱਖ ਦਿੱਤਾ ਏ। ਤੇਰਾ ਹਸ਼ਰ ਬੁਰਾ ਹੋਵੇਗਾ। ਤੂੰ ਨਾਨਕ ਦੇ ਸ਼ਬਦ ਯਾਦ ਕਰ ਤੇਰਾ ਉਹ ਹਾਲ ਹੋਵੇਗਾ:

*ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ॥*

(ਅੰਗ ੧੫੪)

ਤੇ ਇਸ ਨੂੰ ਇੰਜ ਲਗਣ ਲਗਾ ਜਿਵੇਂ ਕਿਸੇ ਨੇ ਸਿਰ ਨੂੰ ਰੱਸੀ ਨਾਲ ਬੰਨ੍ਹ ਮਰੋੜੇ ਦੇ ਦੇ ਸਿਰ ਵਿੰਨ੍ਹ ਸੁਟਿਆ ਹੋਵੇ, ਜਿਵੇਂ ਦੋਜ਼ਖ਼ ਦੀ ਅੱਗ 'ਚ ਸਾੜ ਸਾੜ ਕਾਲਾ ਫੂਕ ਕਰ ਦਿੱਤਾ ਹੋਵੇ।

ਤੇ ਉਧਰ ਗਲੀ ਮੁਹੱਲੇ ਬਾਜ਼ਾਰ ਵਿਚ ਲੋਕੀ ਹਰ ਥਾਂ ਉਸ ਗ੍ਰੰਥ ਦੇ ਹੀ ਸੋਹਿਲੇ ਗਾ ਰਹੇ ਸਨ ਤੇ ਲੋਕ ਚਾਈਂ ਚਾਈਂ ਆਪਣੇ ਸਾਰੇ ਪਰਿਵਾਰ ਨਾਲ ਹਰਿਮੰਦਰ ਸਾਹਿਬ ਵੱਲ ਉਸ ਪੋਥੀ ਦੇ ਦਰਸ਼ਨਾਂ ਨੂੰ ਤੁਰੇ ਜਾ ਰਹੇ ਸਨ। ਜਿਹੜੇ ਵੀ ਦਰਸ਼ਨ ਕਰਕੇ ਆਉਂਦੇ ਤੇ ਸੰਗਤਾਂ ਤੋਂ ਉਸ ਸੁਣੇ ਸ਼ਬਦਾਂ ਦੀਆਂ ਹੀ ਗੱਲਾਂ ਕਰ ਰਹੇ ਸਨ, ਜੋ ਅਕਬਰ ਦੇ ਸਾਹਮਣੇ ਨਿਕਲੇ ਸਨ।

☆☆☆☆☆

ਭੱਖ ਰਿਹਾ ਤੇਜਸਵੀ ਚੇਹਰਾ, ਲੰਮਾ ਉੱਚਾ ਕੱਦ, ਖਿੜਿਆ ਹੋਇਆ ਮੱਥਾ, ਫਾਰਸੀ, ਅਰਬੀ, ਸੰਸਕ੍ਰਿਤ ਵਿਚ ਨਿਪੁੰਨ, ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਤੋਂ ਬਾਅਦ ਬੇਨੀ ਨਾਮ ਦੇ ਪੰਡਿਤ ਤੋਂ ਵੀ ਵਿਦਿਆ ਪ੍ਰਾਪਤ ਕਰ ਚੁਕੇ ਭਾਈ ਜੇਠਾ ਜੀ ਤੋਂ ਤੀਰ, ਨੇਜ਼ਾ ਬਾਜ਼ੀ, ਘੋੜ ਸਵਾਰੀ ਬੰਦੂਕ ਦੀ ਵਰਤੋਂ, ਗੋਲਾ ਬਾਰੂਦ ਦੀ ਸਿਖਲਾਈ, ਧਰਮ ਨਿਆਈ ਰਾਜਾ, ਚੇਹਰੇ ਤੇ ਅੱਲਾਹ ਦਾ ਨੂਰ, ਵਾਹਿਗੁਰੂ ਦਾ ਦਿੱਤਾ ਬਲ ਇਤਨਾ ਕਿ ਵੱਡੇ-ਵੱਡੇ ਯੋਧੇ ਵੀ ਕੰਨਾਂ ਨੂੰ ਹੱਥ ਲਾ ਲੈਣ ਤੇ ਬਾਣੀ ਇੰਨੀ ਕੰਠ ਕਰ ਲਈ ਕਿ ਗੁਰੂ ਗ੍ਰੰਥ ਸਾਹਿਬ ਦੇ ਕੋਈ ਸ਼ਬਦ ਦੀ ਤੁਕ ਪੁੱਛੋ ਤਾਂ ਝੱਟ ਦੱਸ ਦਿੰਦੇ ਤੇ ਭਲਾ ਇਹਨਾਂ ਦਾ ਰਿਸ਼ਤਾ ਕਿਸ ਤਰ੍ਹਾਂ ਛੱਡ ਦਿੰਦੇ ਜੋ ਚੰਦੂ ਦੇ ਭੇਜੇ ਪ੍ਰੋਹਿਤ ਸਨ, ਜੋ ਚੰਦੂ ਦੀ ਚੰਦ ਵਰਗੀ ਕੁੜੀ ਦਾ ਰਿਸ਼ਤਾ ਹਰਿਗੋਬਿੰਦ ਸਾਹਿਬ ਨਾਲ ਵੇਖਦਿਆਂ ਹੀ ਤਹਿ ਕਰਨ 'ਤੇ ਉਤਾਵਲੇ ਹੋ ਗਏ ਸਨ ਤੇ ਕਹਿਣ 'ਤੇ ਮਜਬੂਰ ਸਨ ਜਾ ਕੇ ਚੰਦੂ ਸ਼ਾਹ ਨੂੰ ਕਿ ਤੇਰੀ ਕੁੜੀ ਵਰਗੀ ਤਕਦੀਰ ਕਿਸੇ ਦੀ ਨਹੀਂ। ਜੋ ਰਿਸ਼ਤਾ ਅਸੀਂ ਵੇਖ ਕੇ ਆਏ ਹਾਂ ਪਹਿਲੇ ਤਾਂ ਸਾਰਾ ਪੰਜਾਬ ਫਿਰ ਮਾਰਿਆ ਪਰ ਜੇ ਕਿਤੇ ਮੁੰਡਾ ਦਿਸਿਆ ਤਾਂ ਹਰਿਗੋਬਿੰਦ ਸਾਹਿਬ। ਨਾਲੇ ਗੋਬਿੰਦ ਤੇ ਨਾਲੇ ਹਰਿ, ਇਕ ਨਹੀਂ ਦੋ ਦੋ ਅੱਲ੍ਹਾ ਤੇਰੀ ਕੁੜੀ ਦੇ ਨਸੀਬਾਂ 'ਚ ਇਕੋ ਹੀ ਹਰਿਗੋਬਿੰਦ ਦੇ ਰੂਪ 'ਚ ਮਿਲੇ ਹਨ ਤੇ ਚੰਦੂ ਕੋਲੋਂ ਇਨਾਮ ਦੀ ਹਸਰਤ 'ਚ ਇਹ ਚੰਦੂ ਨੂੰ ਸਭ ਖ਼ੁਸ਼ੀ ਖ਼ੁਸ਼ੀ ਦੱਸ ਰਹੇ ਸਨ।

ਤੇ ਚੰਦੂ ਕੁੱਤੇ ਦੀ ਨਿਆਈਂ ਵੱਢਣ ਨੂੰ ਪਿਆ ਅਗੋਂ-ਮੇਰੀ ਬੇਟੀ ਭਲਾ ਭੀਖ ਮੰਗੀਏ ਸਿੱਖ ਸੇਵਕਾਂ ਦੇ ਦਾਨ 'ਤੇ ਪਲਨ ਵਾਲੇ, ਭਰਾ ਭਰਾ ਦਾ ਵੈਰੀ, ਜਿਹੜੇ ਸਿਰਫ ਅਲ੍ਹਾ ਦੇ ਭਰੋਸੇ ਜੀਣ ਵਾਲੇ, ਮੈਂ ਮੁਗ਼ਲ ਬਾਦਸ਼ਾਹ ਦਾ ਦਰਬਾਰੀ ਤੇ ਉਹ ਅੱਲਾਹ ਦੇ ਨੌਕਰ, ਮੇਰੀ ਬੇਟੀ ਸੋਹਣੀ ਸੁਲਖਣੀ, ਹੱਥ ਲਾਉਣ ਨਾਲ ਮੈਲੀ ਹੋਣ ਵਾਲੀ, ਗੋਰੀ ਚਿੱਟੀ, ਮੁਗ਼ਲ ਸ਼ਹਿਜ਼ਾਦੀਆਂ ਨਾਲ ਬੈਠਣ ਉਠਣ ਵਾਲੀ ਤੇ ਜਾਵੇ ਉਸ ਘਰ ਜਿਹੜੇ ਮੰਦਿਰ ਦੇ ਪੁਜਾਰੀ ਹਨ। ਹਨੇਰ ਸਾਈ ਦਾ, ਚੁਬਾਰੇ ਦੀ ਇੱਟ ਨਾਲੀ ਨੂੰ ਲਾ ਦੇਣਾ ਤੇ ਭੌਂਕ ਭੌਂਕ ਉਸ ਪ੍ਰੋਹਿਤਾਂ ਨੂੰ ਇਨਾਮ ਦੀ ਥਾਂ ਗਾਲ੍ਹਾਂ ਕੱਢ ਕੱਢ ਭਜਾ ਦਿੱਤਾ।

ਹੁਣ ਇਹ ਗੱਲ ਭਲਾ ਲੁਕਣ ਵਾਲੀ ਸੀ। ਇਹ ਗੱਲ ਆਖ਼ਿਰ ਗੁਰੂ ਮਹਾਰਾਜ ਤਕ ਵੀ ਪਹੁੰਚ ਗਈ ਕਿ ਚੰਦੂ ਨੇ ਗੁਰੂ ਘਰ ਪ੍ਰਤੀ ਬੋਲ ਕਬੋਲ ਬਹੁਤ ਹੀ ਜ਼ਿਆਦਾ ਬੋਲੇ ਹਨ। ਦਿੱਲੀ ਤੋਂ ਆਏ ਸਿੱਖ ਗੁਰੂ ਮਹਾਰਾਜ ਨੂੰ ਦੱਸ ਰਹੇ ਸਨ ਤੇ ਗੁੱਸੇ ਵਿਚ ਵੀ ਸਨ ਕਿ ਦਿੱਲੀ ਦੀ ਸਾਰੀ ਸੰਗਤ ਤੁਹਾਨੂੰ ਹੱਥ ਜੋੜ ਕੇ ਬੇਨਤੀ ਕਰਦੀ ਹੈ ਇਹ ਰਿਸ਼ਤਾ ਕਿ ਹੁਣ ਕਿਸੇ ਵੀ ਕੀਮਤ 'ਤੇ ਤੁਸੀਂ ਕਬੂਲ ਨਹੀਂ ਕਰਨਾ ਤਾਂਕਿ ਚੰਦੂ ਨੂੰ ਕੁਝ ਅਕਲ ਆ ਜਾਵੇ। ਤੇ ਮਹਾਰਾਜ ਨੇ ਕਿਹਾ ਜਿਸ ਤਰ੍ਹਾਂ ਸਿੱਖ ਸੰਗਤ ਦਾ ਹੁਕਮ ਹੋਵੇ। ਅਸੀਂ ਕਿਹੜਾ ਰਿਸ਼ਤਾ ਮੰਗਣ ਗਏ ਸਾਂ, ਆਪੇ ਹੀ ਇਸ ਦੇ ਭੇਜੇ ਬੰਦੇ ਆਏ ਸਨ। ਮਹਾਰਾਜ ਨੇ ਸਿੱਖ ਸੰਗਤ ਨੂੰ ਵਡਿਆਈ ਦਿੰਦਿਆਂ ਕਿਹਾ ਕਿ ਤੁਸੀਂ ਹੀ ਆਪਣੇ ਜਾਏ ਦਾ ਰਿਸ਼ਤਾ ਜਿੱਥੇ ਚੰਗਾ ਲੱਗੇ ਆਪੇ ਹੀ ਮਿਥ ਦਿਉ ਤੇ

ਉਸੇ ਸਮੇਂ ਹੀ ਡਰੋਲੀ ਦੇ ਭਾਈ ਨਰਾਇਨ ਦਾਸ ਨੇ ਖੜੇ ਹੋ ਹੱਥ ਜੋੜ, ਗਲੇ 'ਚ ਪਲ੍ਹਾ ਪਾ ਆਪਣੀ ਧੀ ਲਈ ਮਹਾਰਾਜ ਤੋਂ ਹਰਿਗੋਬਿੰਦ ਲਈ ਬੇਨਤੀ ਕੀਤੀ। ਭਾਈ ਹਰੀ ਚੰਦ ਤੇ ਕਈ ਹੋਰ ਸਿੱਖ ਵੀ ਖੜੇ ਹੋ ਗਏ ਪਰ ਮਹਾਰਾਜ ਨੇ ਕਿਹਾ ਨਰਾਇਨ ਦਾਸ ਜੀ ਜਾਉ ਵਿਵਾਹ ਦੀਆਂ ਤਿਆਰੀਆਂ ਕਰੋ। ਉਸੀ ਵਕਤ ਕੁੜਮਾਈ ਵੀ ਹੋ ਗਈ ਤੇ ਗੁਰੂ ਹਰਿਗੋਬਿੰਦ ਸਾਹਿਬ ਚੁੱਪ ਚਾਪ ਪਿਤਾ ਜੀ ਦੀ ਆਗਿਆ ਅਨੁਸਾਰ ਸ਼ਾਂਤ ਚਿਤ ਕੋਲ ਬੈਠੇ ਸਨ। ਉਸ ਵੇਲੇ ਹਰਿਗੋਬਿੰਦ ਸਾਹਿਬ ਦਾ ਰੂਪ ਦੇਖ ਚਿੱਤ ਕਿਸੇ ਦਾ ਵੀ ਨਹੀਂ ਸੀ ਰਜਦਾ। ਇੰਨਾ ਸੋਹਣਾ ਤੇ ਜਵਾਨ ਬਸ ਪ੍ਰਮਾਤਮਾ ਖ਼ੁਦ ਹੀ ਨਿਵਾਸ ਕਰ ਰਹੇ ਸਨ ਹਰਗੋਬਿੰਦ ਵਿਚ।

❊❊❊

ਹੁਣ ਵੇਖੋ ਥੋੜ੍ਹਾ ਜਿਹਾ ਦੂਸਰੇ ਪਾਸੇ। ਗੁਰੂ ਨਾਨਕ ਪਾਤਿਸ਼ਾਹ ਨੇ ਬਾਬਰ ਨੂੰ ਸੱਤ ਪੀੜ੍ਹੀਆਂ ਦਾ ਰਾਜ ਬਖ਼ਸ਼ਿਆ ਸੀ। ਪੁਰਾਤਨ ਜਨਮ ਸਾਖੀ ਦੇ ਮੁਤਾਬਿਕ ਸੱਯਦਪੁਰ ਹਮਲੇ ਵਿਚ ਗੁਰੂ ਨਾਨਕ ਨੇ ਇਕ ਸ਼ਬਦ ਉਚਾਰਿਆ ਸੀ ਰਾਗ ਆਸਾ ਵਿਚ। ਉਧਰੋਂ ਬਾਬਰ ਕਾਬਲੋਂ ਧਾਇਆ ਇਧਰੋਂ ਗੁਰੂ ਨਾਨਕ ਜੱਗ ਮਾਹਿ ਪਠਾਯਾ।

**ਆਸਾ ਮਹਲਾ ੧ ॥**

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ॥ ੧॥*
*ਕਰਤਾ ਤੂੰ ਸਭਨਾ ਕਾ ਸੋਈ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥ ੧॥ ਰਹਾਉ॥*
*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*
*ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ॥*
*ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ॥ ੨॥*
*ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥*
*ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥*
*ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮ ਵਖਾਣੇ॥ ੩॥*

(ਅੰਗ ੩੬੦)

ਜਦੋਂ ਇਹ ਸ਼ਬਦ ਮੀਰ ਬਾਬਰ ਨੇ ਸੁਣਿਆ ਤਾਂ ਗੁਰੂ ਮਹਾਰਾਜ ਦੇ ਅੱਗੇ ਜਾ ਮੱਥਾ ਟੇਕਿਆ ਤੇ ਨਾਨਕ ਪਾਤਿਸ਼ਾਹ ਦੇ ਚੇਹਰੇ ਵੱਲ ਦੇਖ ਐਸਾ ਲੱਗਾ ਜਿਸ ਤਰ੍ਹਾਂ ਸਾਰੇ ਪਾਸੇ

ਚਾਨਣਾ ਹੀ ਚਾਨਣਾ। ਇਕ ਸੂਰਜ ਤਾਂ ਕੀ ਹਜ਼ਾਰਾਂ ਸੂਰਜਾਂ ਦਾ ਵੀ ਇਤਨਾ ਚਾਨਣਾ ਨਹੀਂ ਹੋਣਾ। ਪੈਰ ਪਕੜ ਬੋਲਿਆ ਕਿ ਐ ਖ਼ੁਦਾ ਦੇ ਬੰਦੇ ਮੈਨੂੰ ਮਾਫ਼ ਕਰੋ। ਜੋ ਕਹੋ ਸੋਈ ਕਰਾਂਗਾ ਤਾਂ ਨਾਨਕ ਪਾਤਿਸ਼ਾਹ ਨੇ ਕਿਹਾ ਇਹ ਬੰਦੀਖ਼ਾਨੇ ਵਿਚ ਜਿੰਨੇ ਹਨ ਸਭ ਨੂੰ ਛੱਡ ਦੇਹ। ਤੁਰੰਤ ਹੁਕਮ ਜਾਰੀ ਕੀਤਾ ਤਾਂ ਨਾਨਕ ਨੇ ਕਿਹਾ ਜੇ ਤੂੰ ਸਦਾ ਨਿਆਂ ਨਾਲ ਪਰਜਾ ਨੂੰ ਰਖੇਂ ਤਾਂ ਤੇਰੀਆਂ ਸੱਤ ਪੁਸ਼ਤਾਂ ਰਾਜ ਕਰਨਗੀਆਂ। ਮਰਨ ਸਮੇਂ ਇਸ ਨੇ ਆਪਣੇ ਬੇਟੇ ਹਿਮਾਯੂੰ ਨੂੰ ਕਹਿਆ ਸੀ : ਪੁੱਤਰ, ਜਿਸ ਨਾਨਕ ਦੀ ਮੇਹਰ ਸਦਕਾ ਅਸੀਂ ਰਾਜ ਕਰ ਰਹੇ ਹਾਂ ਔਹ ਨੇਕ-ਦਿੱਲੀ ਦੀ ਜੋ ਗੱਲ ਮੈਨੂੰ ਦੱਸ ਗਿਆ ਸੀ ਉਸ ਮੁਤਾਬਿਕ ਲੋਕਾਂ ਨੂੰ ਇਨਸਾਫ਼ ਦੇਈਂ, ਖ਼ਾਸ ਕਰਕੇ ਗਊ ਕਸ਼ੀ ਬਿਲਕੁਲ ਨਾ ਕਰੀਂ, ਕਿਸੇ ਜਾਤੀ ਧਰਮ ਦੇ ਮੰਦਰਾਂ 'ਤੇ ਹਮਲਾ ਨਾ ਕਰੀਂ, ਜਬਰ ਦੀ ਤਲਵਾਰ ਤੋੜ ਕੇ ਹਮਦਰਦੀ ਦੀ ਤੇਗ਼ ਹੱਥ 'ਚ ਰਖੀਂ। ਨਾਨਕ ਦੀ ਮੇਹਰ ਨਾਲ ਦਿਲ ਲੋਕਾਂ ਦੇ ਜਿੱਤ ਕੇ ਐਸਾ ਰਾਜ ਕਰੀਂ ਕਿ ਲੋਕੀ ਖ਼ੁਸ਼ੀ ਖ਼ੁਸ਼ੀ ਇਸ ਰਾਜ ਵਿਚ ਰਹਿ ਸਕਣ।

ਹੁਮਾਯੂੰ ਨੇ ਕੀਤਾ ਵੀ ਐਸਾ। ਸੁਭਾਅ ਵੀ ਐਸਾ ਬਣਾਇਆ ਕਿ ਕਿਸੇ ਦਾ ਦਿਲ ਨ ਦੁੱਖੇ ਪਰ ਬਦਕਿਸਮਤੀ ਨਾਲ ਸ਼ੇਰ ਸ਼ਾਹ ਸੂਰੀ ਦੇ ਹੱਥੋਂ ਹਾਰ ਖਾ ਇਹ ਭੱਜ ਪੰਜਾਬ ਵਿਚੋਂ ਲੰਘਿਆ ਤਾਂ ਇਸ ਪੁੱਛਿਆ ਸੀ ਕਿਸੇ ਕੋਲੋਂ ਕੋਈ ਦੱਸੇ ਜੋ ਮੈਨੂੰ ਫਿਰ ਰਾਜ ਦਿਵਾ ਸਕੇ। ਤਾਂ ਕਿਸੇ ਫ਼ਕੀਰ ਨੇ ਕਿਹਾ ਤੇਰੇ ਪਿਤਾ ਨੇ ਜਿਸ ਕੋਲੋਂ ਰਾਜ ਦੀ ਦੁਆ ਮੰਗੀ ਸੀ, ਉਸ ਪਾਤਿਸ਼ਾਹ ਦੀ ਜਗ੍ਹਾ ਹੁਣ ਖਡੂਰ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਹਨ। ਜੇ ਉਹਨਾਂ ਦੀ ਮੇਹਰ ਕਰਾ ਲਵੇਂ ਤਾਂ ਰਾਜ ਦਰਬਾਰ ਫਿਰ ਮਿਲ ਸਕਦਾ ਹੈ।



ਤਾਂ ਹੁੰਮਾਯੂੰ ਖਡੂਰ ਸਾਹਿਬ ਜਦੋਂ ਆਇਆ ਤਾਂ ਪਾਤਿਸ਼ਾਹ ਉਸ ਵਕਤ ਬੱਚਿਆਂ ਨੂੰ ਪੜ੍ਹਾ ਰਹੇ ਸਨ ਤੇ ਇਹ ਕਿੰਨਾ ਚਿਰ ਖੜਾ ਰਿਹਾ ਤਾਂ ਮਹਾਰਾਜ ਅੰਤਰਯਾਮੀ ਜਾਣੀ ਜਾਣ ਸਭ ਕੁਝ ਜਾਣਦੇ ਹੋਏ ਵੀ ਉਪਰ ਹੁਮਾਯੂੰ ਵੱਲ ਤਕੇ ਵੀ ਨਾ ਤਾਂ ਇਸ ਹੰਕਾਰ 'ਚ ਆ ਤਲਵਾਰ ਦੀ ਮੁੱਠ 'ਤੇ ਹੱਥ ਰੱਖ ਤਲਵਾਰ ਕੱਢਣ ਲਈ ਜ਼ੋਰ ਲਗਾਇਆ ਤਾਂ ਹੱਥ ਬੱਝ ਕੇ ਰਹਿ ਗਏ ਤੇ ਇਹ ਖੜੇ ਦਾ ਖੜਾ ਬੁਤ ਜਿਹਾ ਬਣ ਗਿਆ ਤਾਂ ਸਾਹਿਬ ਨੇ ਕਿਹਾ ਜਿੱਥੇ ਤਲਵਾਰ ਕਢਣੀ ਸੀ ਉਥੇ ਤਾਂ ਤੇਰੇ ਕੋਲੋਂ ਨਿਕਲੀ ਨਹੀਂ ਤੇ ਫ਼ਕੀਰਾਂ 'ਤੇ ਜ਼ੋਰ ਅਜ਼ਮਾਉਣ ਲੱਗਾ ਹੈਂ। ਬੜਾ ਸ਼ਰਮਿੰਦਾ ਹੋ ਚਰਨਾਂ 'ਤੇ ਡਿੱਗ ਪਿਆ। ਗ਼ਲਤੀ ਹੋ ਗਈ ਸੱਚੇ ਫ਼ਕੀਰੋ, ਮਾਫ ਕਰ ਦਿਉ। ਪਾਤਿਸ਼ਾਹ ਜਾਣੀ ਜਾਣ ਸਭ ਕੁਝ ਜਾਣਦੇ ਸੀ। ਕਿਸ ਵਾਸਤੇ ਆਇਆ ਹੈਂ? ਤਾਂ ਕਹਿ ਹੀ ਦਿੱਤਾ ਅਜੇ ਤੇਰੀ ਪਾਤਸ਼ਾਹੀ ਹੈ। ਕੁਝ ਚਿਰ ਬਾਹਰ ਦੇ ਮੁਲਕ ਜਾਣਾ ਹੈ ਫਿਰ ਤੇਰੀ ਪਾਤਸ਼ਾਹੀ ਤੈਨੂੰ ਮਿਲੇਗੀ। ਇਸ ਨੇ ਕੁਝ ਮੋਹਰਾਂ ਭੇਟ ਕਰ ਫ਼ੌਜਾਂ ਸਮੇਤ ਲੰਗਰ ਛੱਕ ਕੇ ਆਸ਼ੀਰਵਾਦ ਲੈ ਇਥੋਂ ਫਿਰ ਚਾਲੇ ਪਾਏ; ਜਹਾਂਗੀਰ ਬਾਦਸ਼ਾਹ ਦਾ ਪੜਦਾਦਾ ਫਿਰ ਦਾਦਾ ਤੇ ਪਿਉ ਅਕਬਰ ਨੇ ਵੀ (ਪਿੱਛੇ ਲਿੱਖ ਦਿੱਤਾ ਹੈ ਅਕਬਰ ਦਾ ਹਾਲ) ਸੰਨ 1566 ਨੂੰ

ਗੋਇੰਦਵਾਲ ਵਿਖੇ ਗੁਰੂ ਅਮਰਦਾਸ ਜੀ ਮਹਾਰਾਜ ਦੇ ਦਰਸ਼ਨ ਕਰਨ ਆਇਆ ਸੀ। 24 ਸਾਲ ਦਾ ਸੀ ਉਸ ਵਕਤ ਅਕਬਰ ਭਰ ਜਵਾਨੀ ਤੇ ਲੰਗਰ ਛੱਕ ਆਪਣੇ ਆਪ ਨੂੰ ਖ਼ੁਸ਼ਕਿਸਮਤ ਸਮਝਦਾ ਸੀ ਤੇ ਹੁਣ ਅਕਬਰ ਆਪਣੇ ਪੁੱਤਰ ਸਲੀਮ (ਜਹਾਂਗੀਰ) ਇਸ ਦਾ ਪਹਿਲਾਂ ਨਾਮ ਸਲੀਮ ਸੀ ਤੋਂ ਬਹੁਤ ਪ੍ਰੇਸ਼ਾਨ ਸੀ। ਇਹ ਕਰਤੂਤਾਂ ਹੀ ਭੈੜੀਆਂ ਕਰਦਾ ਸੀ। ਇਸ ਨੇ ਸਭ ਤੋਂ ਸਿਆਣੇ ਵਜ਼ੀਰ ਜੋ ਅਕਬਰ ਦਾ ਖਾਸ ਸੀ, ਅਬੁਲਫ਼ਜ਼ਲ ਨੂੰ ਧੋਖੇ ਨਾਲ ਆਪਣੇ ਇਕ ਰੁਹੇਲੇ ਹੱਥੋਂ ਮਰਵਾ ਦਿੱਤਾ ਸੀ। ਰਾਜਾ ਮਾਨ ਸਿੰਘ ਤੇ ਖ਼ਾਨ ਆਜ਼ਮ ਖ਼ੁਸਰੋ ਨੂੰ ਅਕਬਰ ਦਾ ਵਾਰਿਸ ਬਣਾਉਣਾ ਚਾਹੁੰਦੇ ਸਨ। ਖ਼ਾਨ ਆਜ਼ਮ ਖ਼ੁਸਰੋ ਦਾ ਸਹੁਰਾ ਤੇ ਮਾਨ ਸਿੰਘ ਮਾਮਾ ਸੀ। ਖ਼ੁਸਰੋ ਅਕਬਰ ਦਾ ਪੋਤਰਾ ਤੇ ਜਹਾਂਗੀਰ ਦਾ ਛੋਟਾ ਪੁੱਤਰ ਸੀ। ਸ਼ਹਿਜ਼ਾਦਾ ਖ਼ੁਸਰੋ ਰਾਜਾ ਮਾਨ ਸਿੰਘ ਦੀ ਭੈਣ ਦੀ ਕੁੱਖ ਤੋਂ ਪੈਦਾ ਹੋਇਆ ਸੀ। ਖ਼ੁਸਰੋ ਮਿਰਜ਼ਾ ਅਜ਼ੀਜ਼ ਕੋਕਾ ਦੀ ਲੜਕੀ ਨਾਲ ਵਿਵਾਹਿਆ ਹੋਇਆ ਸੀ। ਇਹ ਰੱਜ ਕੇ ਸੋਹਣਾ ਤੇ ਬੇਦਾਗ਼ ਸੀ। ਅਕਬਰ ਤਾਂ ਇਹੀ ਚਾਹੁੰਦਾ ਸੀ ਕਿ ਰਾਜ ਭਾਗ ਸਾਰਾ ਖੁਸਰੋ ਨੂੰ ਦਿੱਤਾ ਜਾਏ ਪਰ ਸਲੀਮ ਨੇ ਬਗਾਵਤ ਕਰ ਦਿੱਤੀ ਸੀ। ਇਸ ਵਿਚ ਹੀ ਸਲੀਮ (ਜਹਾਂਗੀਰ) ਦੇ ਭਰਾ ਅਕਬਰ ਦੇ ਦੂਜੇ ਪੁੱਤਰ ਦਾ ਜੋ ਕਿ ਦਾਨਿਆਲ ਦੇ ਨਾਂ ਨਾਲ ਜਾਣਿਆ ਜਾਂਦਾ ਸੀ, ਸੰਨ 1604 ਨੂੰ ਦਿਹਾਂਤ ਹੋ ਗਿਆ ਤਾਂ ਅਕਬਰ ਨੇ ਗੱਦੀ ਦੇਣ ਦਾ ਖ਼ਿਆਲ ਖ਼ੁਸਰੋ ਨੂੰ ਛੱਡ ਦਿੱਤਾ ਤੇ ਮਰਨ ਤੋਂ ਕੁਝ ਦਿਨ ਪਹਿਲਾਂ ਅਕਬਰ ਨੇ ਆਪਣੇ ਹੱਥੀਂ ਸਲੀਮ ਦੇ ਸਿਰ 'ਤੇ ਪਗੜੀ ਰੱਖੀ ਤੇ ਹੁਮਾਯੂੰ ਵਾਲੀ ਤਲਵਾਰ ਵੀ ਇਸਦੇ ਹੱਥ ਪਕੜਾ ਦਿੱਤੀ। ਖ਼ੁਸਰੋ ਅੰਦਰੋਂ ਹੀ ਅੰਦਰ ਪਿਉ ਨਾਲ ਫਿਰ ਨਫ਼ਰਤ ਕਰਨ ਲੱਗਾ। ਲਗਭਗ 45 ਕੁ ਦਿਨਾਂ ਪਿਛੋਂ ਖ਼ੁਸਰੋ ਨੇ ਬਗ਼ਾਵਤ ਕਰ ਦਿੱਤੀ, ਪਰ ਜਲਦੀ ਹੀ ਇਸ ਨੂੰ ਫੜ ਕੈਦ 'ਚ ਸੁੱਟ ਦਿੱਤਾ ਗਿਆ ਤੇ ਆਗਰੇ ਦੀ ਜੇਲ੍ਹ 'ਚ ਕੈਦ ਰੱਖ ਬਾਹਰ ਤਾਲੇ ਲਗਵਾ ਦਿੱਤੇ। ਇਹ ਕੋਈ 5-6 ਮਹੀਨੇ ਜੇਲ੍ਹ 'ਚ ਰਹਿ ਨਿਕਲਣ ਦੇ ਤਰੀਕੇ ਬਾਰੇ ਸੋਚਦਾ ਹੋਇਆ ਇਕ ਦਿਨ ਦਾਦੇ ਅਕਬਰ ਦੀ ਮਜ਼ਾਰ 'ਤੇ ਫੁਲ ਚੜ੍ਹਾਣ ਦੇ ਬਹਾਨੇ ਕੋਈ 350 ਘੋੜ ਸਵਾਰਾਂ ਸਮੇਤ ਕਿਸੇ ਤਰ੍ਹਾਂ ਨਿਕਲ ਸਿੱਧਾ ਮਥਰਾ ਗਿਆ। ਇਸ ਦਾ ਫਿਰ ਮੇਲ ਉਥੇ ਹੀ ਹਸਨ ਬੇਗ ਬਦਖਸੀ ਨਾਲ ਹੋਇਆ ਜਿਸਨੇ ਕਾਬੁਲ ਤੋਂ ਜਹਾਂਗੀਰ ਨਾਲ ਦੋ ਹੱਥ ਕਰਨ ਲਈ ਮਨ 'ਚ ਗੱਦੀ ਦੀ ਆਸ ਲਾ ਖ਼ੁਸਰੋ ਨੂੰ ਬਗ਼ਾਵਤ ਲਈ ਚੁਕਿਆ ਤੇ ਪਿਤਾ ਨਾਲ ਜੰਗ ਕਰਨ ਲਈ ਉਕਸਾਇਆ। ਹੋਰ ਵੀ ਮਦਦ ਦੇਣ ਲਈ ਅਬਦੁਰ ਰਹੀਮ ਨੇ ਕਿਹਾ। ਇਹ ਰਲਕੇ ਕਈ ਹੋਰ ਸਾਥੀ ਇਕੱਠੇ ਕਰ, ਕਈ ਪਿੰਡ ਲੁਟਦੇ ਲੁਟਾਉਂਦੇ ਪੰਜਾਬ ਵੱਲ ਵਧਦੇ ਗਏ। ਅੰਦਰੋਂ ਖ਼ੁਸਰੋ ਖ਼ੁਸ਼ ਨਹੀਂ ਸੀ। ਇਸ ਨੂੰ ਪਤਾ ਸੀ ਜੇ ਮੇਰੀ ਮੁਹਿੰਮ ਸਫਲ ਨਾ ਹੋਈ ਤਾਂ ਮੇਰਾ ਅੰਤ ਬਹੁਤ ਭਿਆਨਕ ਹੋਵੇਗਾ। ਦਰਅਸਲ ਇਹ ਕਈ ਵਾਰੀ ਅੱਗੇ ਵੀ ਗੁਰੂ ਮਹਾਰਾਜ ਦੇ ਦਰਸ਼ਨ ਕਰ ਚੁੱਕਾ ਸੀ। ਇਹ ਸਮਝ ਸਕਦਾ ਸੀ ਕਿ ਜੇ ਗੁਰੂ ਜੀ ਦੀ ਮੇਹਰ ਹੋ ਜਾਏ ਤਾਂ ਬੇੜਾ ਪਾਰ ਹੋ ਸਕਦਾ ਹੈ। ਇਸ ਘਰ ਚੋਂ ਕਦੀ ਕੋਈ ਖ਼ਾਲੀ ਨਹੀਂ ਗਿਆ।

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸ.....*

*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ......*

ਇਸ ਨਿਸਚੇ ਨਾਲ ਪਹਿਲਾ ਕੰਮ ਇਸਨੇ ਇਹ ਕੀਤਾ ਕਿ ਤਰਨ ਤਾਰਨ ਸਾਹਿਬ ਵਿਖੇ ਆ ਗੁਰੂ ਅਰਜਨ ਦੇਵ ਜੀ ਦੇ ਚਰਨਾਂ 'ਚ ਸਿਰ ਰੱਖਿਆ। ਇਹ ਬੇਸਹਾਰਾ, ਅਪਾਹਜ, ਆਪਣੇ ਆਪ ਨੂੰ ਸਮਝ ਝੋਲੀ ਅੱਡ ਮਹਾਰਾਜ ਅੱਗੇ ਢਹਿ ਪਿਆ। ਇਹ ਜਾਣ ਕੇ ਕਿ ਇਸ ਘਰ ਦਾ ਪ੍ਰਤਾਪ ਤਾਂ ਤਿੰਨ ਲੋਕਾਂ ਵਿਚ ਪਸਰਿਆ ਪਿਆ ਹੈ। ਇਸ ਨੂੰ ਪਤਾ ਸੀ ਜਾਂ ਨਹੀਂ ਪਰ ਹਰ ਸਿੱਖ ਦਾ ਤਾਂ ਇਹੀ ਵਿਸ਼ਵਾਸ ਹੈ ਕਿ ਜੋ ਵੀ ਸ਼ਰਧਾ ਵੱਸ ਇਸ ਘਰ ਸਿਰ ਝੁਕਾ ਦੇਵੇ ਤਾਂ ਸਭ ਕੁਝ ਮਿਲ ਜਾਂਦਾ ਹੈ। ਤਾਂ ਇਸ ਦਾ ਨਿਸਚਾ ਹੋਰ ਪੱਕਾ ਹੋ ਗਿਆ ਜਦ ਇਸ ਨੇ ਗੁਰੂ ਦੇ ਦਰ 'ਤੇ ਸੰਗਤਾਂ ਦੀ ਭੀੜਾਂ ਦੀ ਭੀੜ ਗੁਰੂ ਵੱਲ ਵਹੀਰਾਂ ਘੱਤੀ ਜਾਂਦੀ ਵੇਖੀ। ਇਸ ਗੁਰੂ ਘਰ ਦੇ ਕਲਪ ਬ੍ਰਿਛ ਤੋਂ ਤਾਂ ਸਭ ਦੀਆਂ ਮਨੋਕਾਮਨਾਵਾਂ ਪੂਰੀਆਂ ਹੁੰਦੀਆਂ ਹਨ।

*ਇਹ ਨਾਨਕ ਦਾ ਘਰ ਹੈ, ਜੋ ਸਰਨ ਆਏ ਤਿਸ ਕੰਠ ਲਾਏ.......*

ਇਥੇ ਨਾਨਕ ਦੀ ਗੱਦੀ 'ਤੇ ਗੁਰੂ ਅਰਜਨ ਪਾਤਿਸ਼ਾਹ ਤੋਂ ਸਰੀਰ ਨੂੰ ਸੁਖ, ਮਨ ਨੂੰ ਸ਼ਾਂਤੀ ਤੇ ਆਤਮਾ ਨੂੰ ਤ੍ਰਿਪਤੀ ਮਿਲਦੀ ਹੈ। ਇਹ ਸੱਚ ਦਾ ਘਰ ਹੈ। ਅੱਲਾਹ ਵਾਹਿਗੁਰੂ ਇਥੇ ਹੀ ਵਸਦਾ ਹੈ। ਇਹ ਦਰ ਉਤਸ਼ਾਹੀ ਅਤੇ ਖੇੜਾ ਪ੍ਰਧਾਨ ਕਰਨ ਵਾਲਾ ਹੈ। ਜਦੋਂ ਇਸ ਦਰ 'ਤੇ ਜ਼ੁਬਾਨ ਖੁਲ੍ਹਦੀ ਹੈ ਤਾਂ ਕੁਝ ਮੰਗਣ ਲਈ ਹੀ ਖੁਲ੍ਹਦੀ ਹੈ। ਇਥੇ ਆ ਇਸ ਨੂੰ ਇਸ ਤਰ੍ਹਾਂ ਲਗਾ ਜਿਵੇਂ ਆਤਮਕ ਖੇੜੇ ਦਾ ਚਸ਼ਮਾ ਇਥੇ ਹੀ ਵਗਦਾ ਹੋਵੇ। ਪਾਵਨ ਪਵਿੱਤਰ ਰੱਬੀ ਨੂਰ ਅਰਜਨ ਦੇਵ ਜੀ ਨੂੰ ਵੇਖ ਮਨ ਸਾਫ, ਸਰੀਰ ਸੁਜੰਦ, ਆਤਮਾ ਪੁਰਨੂਰ ਹੋ ਗਈ ਤੇ (ਪਰ ਇਕ ਸ਼ੱਕ, ਇਕ ਡਰ, ਇਕ ਖ਼ੌਫ਼ ਜੋ ਇਸਦੇ ਅੰਦਰ ਸੀ ਕਿ ਪਤਾ ਨਹੀਂ ਕੀ ਹੋ ਜਾਵੇ। ਇਸ ਦਰ ਤੇ ਤਾਂ ਸਭ ਗੁਰੂ ਦੇ ਭਰੋਸੇ ਛੱਡਣਾ ਪੈਂਦਾ ਹੈ) ਇਸ ਚਰਨਾਂ 'ਚ ਸਿਰ ਰੱਖ ਅਸ਼ੀਰਵਾਦ ਮੰਗਿਆ ਤੇ ਇਤਿਹਾਸ ਮੁਤਾਬਿਕ ਲੰਗਰ ਛੱਕ ਸਾਰੀ ਫ਼ੌਜ ਲਾਹੌਰ ਰਵਾਨਾ ਹੋ ਗਈ। ਫ਼ਰੀਦ ਖ਼ਾਨ (ਮੁਰਤਜ਼ਾ ਖ਼ਾਨ) ਨੇ ਇਸਦਾ ਪਿੱਛਾ ਕੀਤਾ। ਖ਼ੁਸਰੋ ਨੇ ਬਿਆਸ 'ਤੇ ਹੀ ਰੋਕਣਾ ਚਾਹਿਆ। ਫ਼ਰੀਦ ਖ਼ਾਨ ਨੇ ਗੋਇੰਦਵਾਲ ਤੋਂ ਪਤਨ ਪਾਰ ਕੀਤਾ। ਭੈਰੋਵਾਲ ਜਿਸਦਾ ਹੁਣ ਨਾਮ ਫਤਿਹਬਾਦ ਹੈ, ਇਸ ਜਗ੍ਹਾ ਤੇ ਇੰਨ੍ਹਾਂ ਦਾ ਆਪਸ ਵਿਚ ਯੁੱਧ ਮੱਚ ਗਿਆ। ਜਹਾਂਗੀਰ ਵੀ ਪਿੱਛੇ ਪਿੱਛੇ ਆ ਰਿਹਾ ਸੀ ਪਰ ਇਸ ਤੋਂ ਪਹਿਲਾਂ ਹੀ ਖ਼ੁਸਰੋ ਹਾਰ ਚੁੱਕਾ ਸੀ। ਇਨ੍ਹਾਂ ਇਥੋਂ ਭੱਜ ਕੇ ਕਾਬਲ ਜਾਣ ਲਈ ਰਾਵੀ ਪਾਰ ਕੀਤਾ ਪਰ ਜਹਾਂਗੀਰ ਨੇ ਮਉ ਦੇ ਰਾਜਾ ਬਾਸੂ ਨੂੰ ਪਿਛਾਂਹ ਦੌੜਾਇਆ। ਮਹਾਬਤ ਖ਼ਾਨ, ਮਿਰਜ਼ਾ ਅਲੀ ਅਕਬਰ ਵੀ ਇੰਨ੍ਹਾਂ ਦੀ ਸਹਾਇਤਾ ਲਈ ਪਿੱਛੇ ਪਿੱਛੇ ਆਇਆ। ਸੋਧਰੇ ਤੋਂ ਚਨਾਬ ਰਾਤ ਵੇਲੇ ਇਹ ਪਛਾਣ 'ਚ ਆ ਫੜਿਆ ਗਿਆ। ਹਸਨ ਬੇਗ ਤੇ ਅਬਦੁਲ ਰਹੀਮ ਨੂੰ ਬੇੜੀਆ ਪਾ ਬਗ਼ਾਵਤੀ (ਜਿਨ੍ਹਾਂ ਬਗ਼ਾਵਤ 'ਚ ਹਿੱਸਾ ਲਿਆ) ਸਾਰੇ ਹੀ ਫੜ ਲਾਹੌਰ ਭੇਜ ਦਿੱਤੇ ਗਏ।

✲✲✲✲

ਚੰਦੂ ਬੋਲ ਕਬੋਲ ਤਾਂ ਬੋਲ ਗਿਆ ਪਰ ਇਸ ਦੀ ਬੇਟੀ ਮਾਲਾ ਜੋ ਕਿ ਗੁਰੂ ਅਰਜਨ ਪਾਤਿਸ਼ਾਹ ਦੀ ਸਾਈਂ ਮੀਆਂ ਮੀਰ ਤੋਂ ਵਡਿਆਈ ਸੁਣ ਸੁਣ ਇੰਨ੍ਹਾਂ ਦੀ ਮੁਰੀਦ ਹੋ ਚੁੱਕੀ ਸੀ; ਤੇ ਚੰਦੂ ਦੀ ਨੂੰਹ ਪਦਮਾ ਵੀ ਇਕ ਸਿੱਖ ਪ੍ਰਵਾਰ 'ਚੋਂ ਸੀ। ਚੰਦੂ ਦਾ ਪੁੱਤਰ ਵੀ ਗੁਰੂ ਘਰ ਨਾਲ ਮੋਹ ਪਾਲਦਾ ਸੀ; ਤਾਂ ਮਾਲਾ ਨੇ ਜਦ ਸੁਣਿਆ ਸੀ ਕਿ ਰਿਸ਼ਤਾ ਇਸ ਘਰ 'ਚ ਹੋਣ ਲੱਗਾ ਹੈ ਤਾਂ ਇਸ ਘਿਉ ਦੇ ਦੀਵੇ ਬਾਲੇ ਸਨ। ਪਰ ਹੁਣ ਆਪਣੇ ਪਿਉ ਦੇ ਭੈੜੇ ਬੋਲਾਂ ਨੇ ਜਿਸ ਤਰ੍ਹਾਂ ਇਸ ਦੇ ਹੱਥੋਂ ਸਵਰਗ ਹੀ ਖੋਹ ਲਿਆ ਹੋਵੇ। ਇਹ ਰੋਂਦੀ ਰਹਿੰਦੀ। ਜਿਥੇ ਕਦੀ ਹਾਸੇ ਤੇ ਕਿਲਕਾਰੀਆਂ ਗੂੰਜਦੀਆਂ ਸਨ ਉਥੇ ਹੁਣ ਸਿਸਕੀਆਂ ਦੀ ਆਵਾਜ਼ ਸਾਫ ਸੁਣਾਈ ਦੇ ਜਾਂਦੀ ਸੀ। ਚੰਦੂ ਦੀ ਵਹੁਟੀ ਆਪਣੀ ਮਾਲਾ ਬਾਰੇ ਜਦ ਉਸਦੀ ਇਹ ਹਾਲਤ ਵੇਖਦੀ ਤਾਂ ਰੋ ਰੋ ਚੰਦੂ ਦੀ ਵਾਰ ਵਾਰ ਜਾਨ ਖਾਂਦੀ। ਤੇ ਚੰਦੂ ਨੂੰ ਆਖਰ ਆਪਣੇ ਕੀਤੇ ਦਾ ਪਛਤਾਵਾ ਹੋਣ ਲੱਗ ਪਿਆ ਤੇ ਘਰ ਦੇ ਰੋਜ਼ ਕਲੇਸ਼ ਤੋਂ ਤੰਗ ਆਖ਼ਿਰ ਉਸ ਰਿਸ਼ਤੇ ਵਾਸਤੇ ਹਾਂ ਕਰ ਹੀ ਦਿੱਤੀ ਤੇ ਜਦ ਰਿਸ਼ਤੇ ਵਾਸਤੇ ਭੇਜੇ ਹੋਏ ਆਦਮੀ ਅੰਮ੍ਰਿਤਸਰ ਮਹਾਰਾਜ ਦੇ ਪਾਸ ਖ਼ੁਸ਼ੀ ਖ਼ੁਸ਼ੀ ਰਿਸ਼ਤਾ ਪੱਕਾ ਕਰਨ ਆਏ ਕਿੰਨੇ ਹੀ ਟੋਕਰੇ ਤੇ ਸੁਗਾਤਾਂ ਲਈ ਤਾਂ ਮਹਾਰਾਜ ਨੇ ਕਿਹਾ ਬਈ ਹੁਣ ਤਾਂ ਰਿਸ਼ਤਾ ਹੋ ਚੁੱਕਾ ਹੈ। ਹੁਣ ਤਾਂ ਵਿਆਹ ਦੀਆਂ ਤਿਆਰੀਆਂ ਹੋ ਰਹੀਆਂ ਹਨ। ਤਾਂ ਬਥੇਰਾ ਜ਼ੋਰ ਲਗਾਇਆ। ਇਥੋਂ ਤਕ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਤਕ ਵੀ ਪਹੁੰਚ ਕੀਤੀ ਪਰ 'ਮੋਰੀ ਦੀ ਇੱਟ ਚੁਬਾਰੇ' ਵਾਲੀ ਗੱਲ ਚੰਦੂ ਨੂੰ ਲੈ ਡੁੱਬੀ। ਇਹ ਵਾਪਿਸ ਸਾਰੀਆਂ ਸੁਗਾਤਾਂ ਲਈ ਜਦ ਚੰਦੂ ਦੇ ਕੋਲ ਪਹੁੰਚੇ ਤਾਂ ਉਹ ਦੰਦੀਆਂ ਕਚੀਚਦਾ, ਮੂੰਹੋ ਝਗ ਸੁੱਟਦਾ- ਮੈਂ ਵੇਖ ਲਵਾਂਗਾ ਅੰਮ੍ਰਿਤਸਰ ਤੇ ਅਰਜਨ ਨੂੰ, ਸ਼ਹਿਰ ਸਾਰਾ ਮੈਂ ਤਹਿਸ ਨਹਿਸ ਕਰ ਦਿਆਂਗਾ ਤੇ ਅਰਜਨ ਨੂੰ ਹੁਣ ਮੈਂ ਦਸਾਂਗਾ ਕਿ ਮੈਂ ਵੀ ਚੰਦੂ ਹਾਂ, ਮੈਂ ਇਕ ਲੱਖ ਰੁਪਇਆ ਵੀ ਭੇਜਿਆ ਪਰ ਫਿਰ ਵੀ ਨਾਂਹ ਕਰ ਦਿੱਤੀ।

✲✲✲✲

ਭਰਾ ਪ੍ਰਿਥੀ ਚੰਦ ਤੇ ਭਰਜਾਈ ਕਰਮੋ ਨੂੰ ਵੀ ਮਹਾਰਾਜ ਨੇ ਸੁਗਾਤਾਂ, ਟੋਕਰੇ ਮਠਿਆਈਆਂ ਦੇ ਤੇ ਵੰਨ ਸੁਵੰਨੇ ਮੇਵੇ, ਗਿਰੀਆਂ ਕਾਜੂ ਦੇ ਨਾਲ ਨਿਉਤਾ ਤੇ ਸੁਨੇਹਾ ਵੀ ਭੇਜਿਆ ਕਿ ਜਿਸ ਤਰ੍ਹਾਂ ਆਪ ਜੀ ਦਾ ਮਿਹਰਵਾਨ ਪੁੱਤਰ ਹੈ ਤਿਵੇਂ ਹੀ ਹਰਿਗੋਬਿੰਦ ਨੂੰ ਆਪਣਾ ਪੁੱਤਰ ਜਾਣੋ ਪਰ ਹੰਕਾਰਿਆ ਪ੍ਰਿਥੀ ਚੰਦ ਆਪਣੇ ਸਹੁਰਿਆਂ ਤੇ ਕਰਮੋ ਦੇ ਮਗਰ ਲੱਗ ਕਿਹੜਾ ਭਰਾ ਤੇ ਕਿਹੜਾ ਰਿਸ਼ਤਾ ਕਹਿ ਭਾਜੀ ਵਾਪਿਸ ਮੋੜ ਦਿੱਤੀ ਤੇ ਕਈ ਤਰ੍ਹਾਂ ਦੇ ਬੋਲ ਕਬੋਲ ਵੀ ਬੋਲੇ।

✲✲✲✲

ਹਾਥੀ ਘੋੜਿਆਂ ਦੇ ਨਾਲ ਹਜ਼ਾਰਾਂ ਹੀ ਸਿੱਖ ਬੀਬੀਆਂ ਬੱਚੇ ਸੱਜ ਧੱਜ ਕੇ ਖਡੂਰ ਸਾਹਿਬ

ਤੋਂ ਗੋਇੰਦਵਾਲ ਪਹੁੰਚੇ। ਹਰਿਗੋਬਿੰਦ ਸਾਹਿਬ ਘੋੜੇ 'ਤੇ ਸੱਜ ਬਰਾਤ ਦੇ ਨਾਲ-ਨਾਲ ਅੱਗੇ ਅੱਗੇ ਬਰਾਤੀ ਤੇ ਪਿੱਛੇ-ਪਿੱਛੇ ਮਹਾਰਾਜ ਆਪ ਸੰਗਤਾਂ ਨਾਲ ਖ਼ੁਸ਼ੀ ਖ਼ੁਸ਼ੀ ਗੋਇੰਦਵਾਲ ਤੋਂ ਚਲ ਫੇਰ ਬੇਰ ਸਾਹਿਬ ਵੱਲ ਚਲ ਪਏ। ਵੇਈਂ ਸੰਤ ਘਾਟ ਹੱਟ ਸਾਹਿਬ ਵੀ ਗਏ ਤੇ ਅਸਮਾਨ ਚੋਂ ਦੇਵੀ ਦੇਵਤਿਆਂ ਨੇ ਐਸਾ ਨਜ਼ਾਰਾ ਕਦੀ ਵੇਖਿਆ ਹੀ ਨਹੀਂ ਸੀ ਤੇ ਬਾਰ-ਬਾਰ ਗੁਰੂ ਹਰਿਗੋਬਿੰਦ ਸਾਹਿਬ ਦਾ ਨੂਰ ਭਰਿਆ ਚੇਹਰਾ ਦੇਵਤਿਆਂ ਨੇ ਲੱਖ-ਲੱਖ ਵਾਰ ਚੁੰਮਿਆ ਕਿਉਂ ਜੁ ਖ਼ੁਦ ਨਾਰਾਇਣ ਆਪ ਘੋੜੇ 'ਤੇ ਸਵਾਰ ਨਾਰਾਇਨ ਦਾਸ ਦੇ ਘਰ ਬੀਬੀ ਦਮੋਦਰੀ ਨੂੰ ਵਿਹਾਉਣ ਵਾਸਤੇ ਜਾ ਰਹੇ ਸਨ ਤੇਂ ਬਰਾਤੀਆਂ ਵਿਚ ਪ੍ਰਮਾਤਮਾ ਨੇ ਸਾਰੇ ਦੇਵਤਿਆਂ ਨੂੰ ਨਾਲ ਜਾਣ ਵਾਸਤੇ ਕਿਹਾ ਸੀ। ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਕੁੜਮ ਭਾਈ ਨਾਰਾਇਨ ਦਾਸ ਨੇ ਬੜੇ ਚਾਵਾਂ ਨਾਲ ਬਰਾਤ ਦੀ ਸੇਵਾ ਕੀਤੀ। ਸੰਗਤਾਂ ਦੀ ਬੇਨਤੀ ਕਰਨ ਤੇ ਅਰਜਨ ਪਾਤਿਸ਼ਾਹ ਨੇ ਵਿਆਹ ਦੀ ਯਾਦ ਵਿਚ ਬਾਉਲੀ ਦਾ ਟੱਕ ਲਗਾਇਆ ਤਾਂ ਕਿ ਡਰੋਲੀ ਵਿਚ ਵਿਆਹ ਦੀ ਯਾਦ ਬਣੀ ਰਹੇ। ਪੰਜ ਇੱਟਾਂ ਰੱਖ ਭਾਈ ਸਾਲੋ ਜੀ ਦੀ ਸੇਵਾ ਲਾਈ ਕਿ ਤੁਸੀਂ ਤਦ ਹੀ ਵਾਪਸ ਆਉਣਾ ਜਦ ਬਾਉਲੀ ਪੂਰੀ ਸੰਪੂਰਨ ਹੋ ਜਾਵੇ ਤਾਂ ਭਾਈ ਸਾਲੋ ਜੀ ਨੇ ਆਪਣੇ ਭਾਗ ਚੰਗੇ ਜਾਣ ਸਤਿ ਬਚਨ ਕਹਿ ਆਪਣੀ ਖ਼ੁਸ਼ੀ ਮਹਾਰਾਜ ਦੇ ਚਰਨਾਂ 'ਚ ਸਿਰ ਰਖ ਪ੍ਰਗਟਾਈ। ਮਹਾਰਾਜ ਕਿੰਨੇ ਉਪਕਾਰੀ ਸਨ ਇਹ ਤਾਂ ਸਭ ਸੰਗਤਾਂ ਧੰਨ ਗੁਰੂ ਅਰਜਨ ਕਹਿ ਇਕ ਦੂਸਰੇ ਵੱਲ ਵੇਖ ਵੇਖ ਉੱਚੀ ਉੱਚੀ ਕਹਿ ਰਹੀਆਂ ਸਨਃ ਵੇਖੋ ਵਿਆਹ ਸਮੇਂ ਵੀ ਪਰਉਪਕਾਰ ਕਰਨਾ ਨਹੀਂ ਭੁਲਦੇ। ਗੁਰੂ ਹਰਿਗੋਬਿੰਦ ਸਾਹਿਬ ਤੇ ਬੀਬੀ ਦਮੋਦਰੀ ਇਹ ਜੋੜੀ ਤਾਂ ਇੰਝ ਜਿਵੇਂ ਅਕਾਸ਼ 'ਚ ਝਿਲਮਿਲ ਕਰਦੇ ਤਾਰੇ। ਪ੍ਰਮਾਤਮਾ ਵਾਹਿਗੁਰੂ ਵਲੋਂ ਦਿੱਤੇ ਆਸ਼ੀਰਵਾਦ ਤੋਂ ਬਾਅਦ ਤਾਂ ਜਿਵੇਂ ਨਾਰਾਇਨ ਦਾਸ ਸਵਰਗਾਂ 'ਚ ਆਪਣੇ ਆਪ ਨੂੰ ਮਹਿਸੂਸ ਕਰ ਰਹੇ ਸਨ। ਅੱਖਾਂ ਤਾਂ ਸਾਰੇ ਪਿੰਡ ਵਾਲਿਆਂ ਦੀਆਂ ਨਮ ਸਨ ਪਰ ਖ਼ੁਸ਼ ਸਨ ਇਹ ਰੱਬ ਵਰਗੀ ਬਰਾਤ ਵੇਖ ਕੇ।



✡✡✡✡

ਪ੍ਰਿਥੀ ਚੰਦ ਨੇ ਜਦ ਕੋਈ ਪੇਸ਼ ਨਾ ਜਾਂਦੀ ਵੇਖੀ ਤਾਂ ਚੰਦੂ ਨਾਲ ਮਿਲਕੇ ਇਸ ਨੇ ਚੁੱਪ ਚਾਪ ਜਹਾਂਗੀਰ ਨੂੰ ਦੱਸਣ ਤੋਂ ਬਗ਼ੈਰ ਸੁਲਬੀ ਖ਼ਾਨ ਨਾਲ ਗੰਢ ਤੁਪ ਕੀਤੀ ਕਿ ਤੂੰ ਅੰਮ੍ਰਿਤਸਰ 'ਤੇ ਹਮਲਾ ਕਰ ਤੇ ਅਰਜਨ ਨੂੰ ਫੜ ਜਾਂ ਮਾਰ। ਦਰਅਸਲ ਸਾਰਾ ਹੱਕ ਇਸ ਪ੍ਰਿਥੀ ਚੰਦ ਦਾ ਹੈ ਗੱਦੀ ਦਾ ਪਰ ਸਾਰਾ ਮਾਲ ਅਰਜਨ ਸਾਂਭ ਕੇ ਬੈਠਾ ਹੈ। ਤੂੰ ਜਿੰਨਾ ਚਾਹੇ ਮਾਲ ਲੁੱਟ ਲੈ। ਸਾਰਾ ਰੁਪਇਆ ਸੋਨਾ ਚਾਂਦੀ ਤੇਰਾ, ਨਾਲੇ ਤੇਰੇ ਚਾਚੇ ਦਾ ਬਦਲਾ ਪੂਰਾ ਹੋ ਜਾਏਗਾ, ਤੇਰਾ ਚਾਚਾ ਵੀ ਤਾਂ ਇਸ ਦੇ ਕਾਰਨ ਹੀ ਮਰਿਆ ਸੀ। ਸੁਲਬੀ ਖ਼ਾਨ ਆਪਣੇ ਚਾਚੇ ਦੇ ਬਦਲੇ ਲਈ ਆਪਣੀਆਂ ਫ਼ੌਜਾਂ ਸਮੇਤ ਅੰਮ੍ਰਿਤਸਰ ਵਲ ਕੂਚ ਕਰ ਗਿਆ। ਮੈਕਾਲਿਫ ਅਨੁਸਾਰ (ਇਸਦਾ ਪੂਰਾ ਨਾਮ ਮੈਕਸ ਆਰਥਰ ਮੈਕਾਲਿਫ ਸੀ) ਇਹ ਲਿਖਦਾ ਹੈ ਇਸ ਗੱਲ ਦਾ ਪਤਾ ਸਿੱਖਾਂ ਨੂੰ ਲੱਗ ਗਿਆ ਸੀ। ਸਿੱਖਾਂ ਨੇ ਕਿਹਾ ਵੀ ਮਹਾਰਾਜ ਅਸੀਂ ਅਗੇ ਜਾ ਕੇ ਰੋਕਦੇ ਹਾਂ। ਕੁਝ ਕੁ

ਸਿੱਖਾਂ ਨੇ ਇਸ ਨਾਲ ਲੜਨ ਦੀ ਆਗਿਆ ਵੀ ਮੰਗੀ। ਪਰ ਮਹਾਰਾਜ ਨੇ ਕਿਹਾ ਅਸੀਂ ਅਜਿਹੇ ਸ਼ਸਤਰਧਾਰੀ ਤੋਂ ਸੁਰੱਖਿਅਤ ਹਾਂ। ਇਹ ਸਾਡਾ ਕੁਝ ਨਹੀਂ ਵਿਗਾੜ ਸਕਦਾ।

ਸੋਰਠਿ ਮਹਲਾ ੫ ॥

*ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ ਛਾਰੀ॥*
*ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥ ੧ ॥*
*ਹਰਿ ਹਰਿ ਨਾਮੁ ਸੰਤਨ ਕੀ ਓਟਾ॥*
*ਜੋ ਸਿਮਰੈ ਤਿਸ ਕੀ ਗਤਿ ਹੋਵੈ ਉਧਰਹਿ ਸਗਲੇ ਕੋਟਾ ॥ ੧ ॥ ਰਹਾਉ॥*
*ਸੰਤ ਸੰਗਿ ਜਸੁ ਗਾਇਆ ॥ ਇਹੁ ਪੂਰਨ ਹਰਿ ਧਨੁ ਪਾਇਆ॥*
*ਕਹੁ ਨਾਨਕ ਆਪੁ ਮਿਟਾਇਆ ॥ ਸਭੁ ਪਾਰਬ੍ਰਹਮੁ ਨਦਰੀ ਆਇਆ॥ ੨ ॥*

(ਅੰਗ ੬੨੮)

ਸੁਲਬੀ ਖ਼ਾਨ ਅਜੇ ਰਸਤੇ ਵਿਚ ਹੀ ਸੀ ਕਿ ਇਸਨੂੰ ਸੱਯਦ ਮਿਲ ਗਿਆ ਜਿਸ ਨਾਲ ਬਹੁਤ ਸਾਰੇ ਪਠਾਨ ਸਨ। ਸੱਯਦ ਨੇ ਜਿਸ ਵਕਤ ਸੁਲਬੀ ਖ਼ਾਨ ਨੂੰ ਰੋਕਿਆ ਤੇ ਕਿਹਾ ਇਹ ਪਠਾਨ ਤੇਰੇ ਚਾਚੇ ਦੇ ਨੌਕਰ ਸਨ। ਇਨ੍ਹਾਂ ਨੇ ਇਕ ਸਾਲ ਦੀ ਤਨਖ਼ਾਹ ਲੈਣੀ ਹੈ ਤੂੰ ਇਸ ਨੂੰ ਦੇ ਦੇ ਤਾਂ ਅੱਗੇ ਜਾ ਸਕਦਾ ਹੈਂ। ਸੁਲਬੀ ਨੇ ਬਥੇਰਾ ਕਿਹਾ ਵਾਪਿਸ ਆ ਕੇ ਫੈਸਲਾ ਕਰ ਲਵਾਂਗਾ, ਹੁਣ ਮੈਂ ਇਕ ਮੁਹਿੰਮ 'ਤੇ ਜਾ ਰਿਹਾ ਹਾਂ। ਪਰ ਸਯੱਦ ਨਾ ਮੰਨਿਆ ਤੇ ਸੁਲਬੀ ਨੇ ਆਪਣੀਆਂ ਫ਼ੌਜਾਂ ਨੂੰ ਲੜਾਈ ਦਾ ਹੁਕਮ ਦੇ ਦਿੱਤਾ ਪਰ ਫ਼ੌਜਾਂ ਸੱਯਦ ਨੂੰ ਹਜ਼ਰਤ ਮੁਹੰਮਦ ਸਾਹਿਬ ਦੀ ਸੰਤਾਨ ਜਾਣ ਇਸ ਦਾ ਸਨਮਾਨ ਕਰਦੀਆਂ ਸਨ ਤੇ ਦੇਖਦਿਆਂ ਹੀ ਦੇਖਦਿਆਂ ਇਨ੍ਹਾਂ ਸੁਲਬੀ ਖ਼ਾਨ ਨੂੰ ਘੋੜੇ ਤੋਂ ਉਤਾਰ ਉਸ ਦਾ ਪੇਟ ਪਾੜ ਦਿੱਤਾ ਤੇ ਇਹ ਥਾਂ 'ਤੇ ਹੀ ਮਾਰਿਆ ਗਿਆ।

****

ਸ਼ਹਿਨਸ਼ਾਹੇ ਆਲਮ ! ਆਪ ਇਸ ਗੱਲ ਤੋਂ ਪਕੀ ਤਰ੍ਹਾਂ ਜਾਣੂੰ ਹੋ ਕਿ ਅਰਜਨ ਨਾਂ ਦਾ ਹਿੰਦੂ ਬਿਆਸ ਦੇ ਕੰਢੇ ਗੋਇੰਦਵਾਲ ਇਕ ਸਾਧੂ ਦੇ ਭੇਸ ਵਿਚ ਰਹਿੰਦਾ ਹੈ। ਇਹ ਬੋਲ ਕਾਮਰਾਨ ਬਾਗ ਵਿਚ ਜਿਥੇ ਜਹਾਂਗੀਰ ਦਾ ਦਰਬਾਰ ਲੱਗਾ ਸੀ, ਮੁਰਤਜ਼ਾ ਖ਼ਾਨ ਬੋਲ ਰਿਹਾ ਸੀ। (ਦਰਅਸਲ ਮੁਰਤਜ਼ਾ ਖ਼ਾਨ ਦਾ ਪਹਿਲੇ ਨਾਮ ਫਰੀਦ ਖ਼ਾਨ ਸੀ। ਇਹ ਸ਼ੇਖ਼ ਫ਼ਰੀਦ ਦੇ ਨਾਮ ਨਾਲ ਜਾਣਿਆ ਜਾਂਦਾ ਸੀ) ਇਹ ਅਕਬਰ ਦੇ ਦਰਬਾਰ ਦਾ ਪੀਰ ਬਖ਼ਸ਼ੀ ਸੀ। ਇਸਨੇ ਹੀ ਭੈਰੋਵਾਲ 'ਚ ਜਹਾਂਗੀਰ ਦੇ ਪਹੁੰਚਣ ਤੋਂ ਪਹਿਲਾਂ ਹੀ ਖ਼ੁਸਰੋ ਨੂੰ ਹਰਾ ਦਿੱਤਾ ਸੀ। ਇਥੇ ਜਹਾਂਗੀਰ ਨੇ ਭੈਰੋਵਾਲ ਦਾ ਨਾਂ ਬਦਲ ਕੇ ਫਤਿਹਬਾਦ ਰੱਖਿਆ ਸੀ। ਫ਼ਰੀਦ ਖ਼ਾਨ ਨੂੰ ਇਥੇ ਹੀ ਮੁਰਤਜ਼ਾ ਖ਼ਾਨ ਦਾ ਨਾਮ ਦੇ ਮਾਨ ਕੀਤਾ ਸੀ। ਜਹਾਂਗੀਰ ਹਰ ਗੱਲ ਮੁਰਤਜ਼ਾ ਖ਼ਾਨ ਨਾਲ

ਸਲਾਹ ਮਸ਼ਵਰਾ ਕਰਕੇ ਹੀ ਅਗਾਂਹ ਤੋਰਦਾ ਸੀ। ਪੰਜਾਬ ਵਿਚ ਇਸਨੇ ਅਮਨ ਅਮਾਨ ਕਾਇਮ ਕਰਨ ਵਿਚ ਬੜਾ ਵੱਡਾ ਯੋਗਦਾਨ ਪਾਇਆ ਸੀ। ਜਹਾਂਗੀਰ ਤਾਂ ਇਸ 'ਤੇ ਇਤਨਾ ਖ਼ੁਸ਼ ਸੀ ਕਿ ਸਾਰਾ ਪੰਜਾਬ ਹੀ ਇਸਨੇ ਇਸਨੂੰ ਜਾਗੀਰ ਵਜੋਂ ਦੇ ਦਿੱਤਾ ਸੀ। ਇਹ ਨਕਸ਼ਬੰਦੀ ਸੀ। ਇਹ ਧਰਮ ਦਾ ਬੜਾ ਕੱਟੜਪੰਥੀ ਸੀ। ਕਹਿੰਦਾ ਸੀ ਤਲਵਾਰ ਦੇ ਜ਼ੋਰ ਨਾਲ ਹੀ ਕੇਵਲ ਸ਼ਰਹ ਨੂੰ ਉੱਚਾ ਮੁਕਾਮ ਮਿਲ ਸਕਦਾ ਹੈ। ਜਹਾਂਗੀਰ ਨੇ ਇਕ ਵਾਰੀ ਇਸਨੂੰ ਆਪਣੀ ਅੰਗੂਠੀ ਹੀਰੇ 'ਚ ਜਿਹੜੀ ਜੜ੍ਹੀ ਹੋਈ ਸੀ, ਸ਼ਾਲ, ਖ਼ਿਲੱਤ, ਸ਼ਮਸ਼ੇਰ ਮਰਸਯ ਦੁਆਤ ਕਲਮ ਦੇ ਕੇ ਇਸ ਦਾ ਮਾਨ ਵਧਾਇਆ ਸੀ) ਜਹਾਂ ਪਨਾਹ ਅਰਜਨ ਕਾਫਰ ਹੈ। ਇਸ ਗੱਲ ਦਾ ਪੱਕਾ ਸਬੂਤ ਮਿਲ ਗਿਆ ਹੈ। ਇਸ ਗੱਲ ਦੀ ਤਸਦੀਕ ਹੋ ਗਈ ਹੈ ਕਿ ਜਿਹੜਾ ਹਿੰਦੂ ਆਪਣੇ ਆਪਨੂੰ ਪੀਰ ਦੱਸਦਾ ਏ, ਇਸ ਹੀ ਤਿਲਕ ਮੱਥੇ ਲਾਇਆ। ਇਸ ਨੇ ਖੁਸਰੋ ਨੂੰ ਹੋਰ ਤਾਂ ਹੋਰ 5000 ਰੁਪਇਆਂ ਦੀ ਥੈਲੀ ਵੀ ਦਿੱਤੀ।

ਵਜ਼ੀਰ ਖ਼ਾਨ ਨੇ ਵਿਚੋਂ ਹੀ ਗੱਲ ਕੱਟਦੇ ਗਿਆ ਕਿ ਇਹ ਗ਼ਲਤ ਹੈ। ਵਜ਼ੀਰ ਖ਼ਾਨ ਪ੍ਰੇਸ਼ਾਨ ਜਿਹਾ ਲੱਗਦਾ ਸੀ ਇੰਨ੍ਹਾਂ ਸਾਰਿਆਂ ਦੇ ਸਾਹਮਣੇ ਪਰ ਫਿਰ ਵੀ ਖੜਾ ਹੋ ਕਹਿਣ ਲੱਗਾ : ਜ਼ਿੱਲੇ ਇਲਾਹੀ, ਇਸ ਇਤਲਾਹ ਵਿਚ ਕੋਈ ਸਚਾਈ ਨਹੀਂ। ਮੈਂ ਗੁਰੂ ਅਰਜਨ ਦੇਵ ਜੀ ਨੂੰ ਜ਼ਾਤੀ ਤੌਰ 'ਤੇ ਚੰਗੀ ਤਰ੍ਹਾਂ ਜਾਣਦਾ ਹਾਂ। ਜਦੋਂ ਲਾਹੌਰ ਵਿਚ ਚੇਚਕ ਫੈਲੀ ਸੀ ਇਹਨਾਂ ਬਹੁਤ ਸੇਵਾ ਕੀਤੀ ਸੀ। ਸਾਰਾ ਸ਼ਹਿਰ ਇਸ ਗੱਲ ਦਾ ਗਵਾਹ ਹੈ। ਲੋਕੀ ਗੁਣ ਗਾਉਂਦੇ ਨਹੀਂ ਥੱਕਦੇ। ਉਨ੍ਹਾਂ ਦੀ ਉਚਾਰੀ ਬਾਣੀ ਸੁਖਮਨੀ ਸਾਹਿਬ ਤਾਂ.......



ਸ਼ਹਿਨਸ਼ਾਹ ਜਹਾਂਗੀਰ ਜ਼ਿੰਦਾਬਾਦ, ਚੰਦੂ ਵਿਚੋਂ ਹੀ ਗੱਲ ਟੋਕ ਬੋਲ ਉਠਿਆ। ਇਹ ਅਰਜਨ ਕਈ ਭੋਲੇ ਭਾਲੇ, ਸਿੱਧੇ ਸਾਦੇ ਹਿੰਦੂ, ਮੁਸਲਮਾਨ, ਆਜੜੀ, ਕਮਅਕਲ, ਮੂਰਖ, ਜਾਂ ਗ਼ਰੀਬਾਂ ਨੂੰ ਆਪਣੇ ਨਾਲ ਮਿਲਾ ਆਪ ਜੀ ਦੇ ਵਿਰੁਧ ਭੜਕਾਉਂਦਾ ਰਹਿੰਦਾ ਹੈ। ਇਸਨੇ ਤਾਂ ਆਪਣੇ ਵੱਡੇ ਭਰਾ ਨੂੰ ਡਰਾ ਧਮਕਾ ਕੇ ਗੱਦੀ ਵੀ ਖ਼ੁਦ ਮੱਲ ਲਈ ਹੈ। ਇਹ ਰੱਬ ਬਣ ਆਪਣੇ ਆਪ ਨੂੰ ਅੱਲਾਹ ਦਾ ਅਵਤਾਰ ਦਸਦਾ ਹੈ।

ਪੂਰੀ ਸੂਹ ਮਿਲ ਚੁਕੀ ਹੈ। ਸ਼ਹਿਜ਼ਾਦਾ ਖ਼ੁਸਰੋ ਦੀ ਕੰਡ 'ਤੇ ਇਸ ਹੀ ਹੱਥ ਧਰਿਆ, ਤਿਲਕ ਲਗਾਇਆ। ਫੇਰ ਭਾਰੀ ਰਕਮ ਥੈਲੀ ਭਰ ਸ਼ਹਿਜ਼ਾਦੇ ਨੂੰ ਪੇਸ਼ ਕੀਤੀ। ਹੋਰ ਤਾਂ ਹੋਰ ਲੜਾਈ ਵਿਚ ਆਪਣੀ ਸਿੱਖ ਫ਼ੌਜ ਵੀ ਭੇਜੀ ਜੋ ਸ਼ਹਿਜ਼ਾਦੇ ਖ਼ੁਸਰੋ ਦੀ ਜੰਗ ਵਿਚ ਮਦਦ ਕਰਕੇ ਕੁਝ ਕੁ ਮੁਗ਼ਲ ਫ਼ੌਜ ਵਲੋਂ ਮਾਰ ਦਿੱਤੇ ਗਏ ਤੇ ਕੁਝ ਪਕੜ ਲੀਤੇ ਗਏ ਹਨ।

ਵਜ਼ੀਰ ਖ਼ਾਨ ਫਿਰ ਵਿਚੋਂ ਹੀ ਬੋਲ ਉਠਿਆ। ਸ਼ਹਿਨਸ਼ਾਹੇ ਆਲਮ, ਦੀਵਾਨ ਚੰਦੂ ਸ਼ਾਹ ਦੀ ਇਤਲਾਹ ਗ਼ਲਤ ਪ੍ਰਤੀਤ ਹੁੰਦੀ ਹੈ। ਗੁਰੂ ਨਾਨਕ ਪੰਥੀ ਕਦੀ ਵੀ ਇੰਜ ਨਹੀਂ ਕਰ ਸਕਦੇ। ਇਸੇ ਬਾਬਾ ਨਾਨਕ ਦੀ ਗੱਦੀ ਨੇ ਮੁਗ਼ਲ ਖ਼ਾਨਦਾਨ ਨੂੰ ਹਿੰਦੁਸਤਾਨ ਦੀ ਬਾਦਸ਼ਾਹਤ ਬਖ਼ਸ਼ੀ ਸੀ। ਸ਼ਹਿਨਸ਼ਾਹੇ ਅਕਬਰ ਬਾਦਸ਼ਾਹ ਵੀ ਤਾਂ ਆਪਣੇ ਸਮੇਂ ਇਸ ਘਰ

ਅੱਗੇ ਸੀਸ ਝੁਕਾ ਕੇ ਆਏ ਸਨ ਤੇ ਰਹੀ ਗੁਰੂ ਅਰਜਨ ਬਾਰੇ ਗੱਲ, ਨਾ ਤਾਂ ਅਰਜਨ ਪਾਤਿਸ਼ਾਹ ਹਿੰਦੂ ਹਨ ਨ ਮੁਸਲਮਾਨ, ਉਹ ਗੁਰੂ ਨਾਨਕ ਦੀ ਗੱਦੀ 'ਤੇ ਬੈਠੇ ਇਕ ਸੱਚੇ ਦਰਵੇਸ਼ ਹਨ। ਨਾ ਤਾਂ ਉਹ ਤਿਲਕ ਲਗਾਉਣ ਵਿਚ ਵਿਸ਼ਵਾਸ ਰਖਦੇ ਹਨ, ਨਾ ਹੀ ਕਿਸੇ ਰਸਮ ਰਿਵਾਜਾਂ ਵਿਚ। ਉਹ ਤਾਂ ਸਗੋਂ ਹਰ ਕਰਮ ਕਾਂਡ ਦੇ ਖ਼ਿਲਾਫ਼ ਹਮੇਸ਼ਾਂ ਆਵਾਜ਼ ਉਠਾਉਂਦੇ ਰਹਿੰਦੇ ਹਨ। ਨਾਲੇ ਇੰਨ੍ਹਾਂ ਫ਼ਕੀਰਾਂ ਕੋਲ ਇੰਨਾ ਪੈਸਾ ਦੇਣ ਲਈ ਕਿਥੋਂ ਆਇਆ।

ਇਸ ਵੇਲੇ ਸੁਆਲ ਇਹ ਨਹੀਂ ਕਿ ਖ਼ੁਸਰੋ ਦੀ ਅਰਜਨ ਨੇ ਮਦਦ ਕੀਤੀ ਜਾਂ ਨਹੀਂ, ਇਹ ਮਾਮਲਾ ਤਾਂ ਫਿਰ ਉਠਾਵਾਂਗੇ। ਹੁਣ ਤਾਂ ਮਾਂ ਬਦੌਲਤ ਦੇ ਦਰਪੇਸ਼ ਇਹ ਹੈ ਕਿ ਇਸ ਬਾਗ਼ੀ ਨੂੰ ਕਿਸ ਤਰ੍ਹਾਂ ਸਜ਼ਾ ਦੇਣੀ ਹੈ। ਇਹ ਮਕਾਰ ਹੈ ਸ਼ਹਿਜ਼ਾਦਾ ਨਹੀਂ-ਪੇਸ਼ ਕੀਤਾ ਜਾਵੇ।

ਇਸੀ ਦੌਰਾਨ, ਪੈਰਾਂ ਵਿਚ ਬੇੜੀਆਂ, ਹੱਥ ਵਿਚ ਹੱਥ ਕੜੀਆਂ, ਪੀਲਾ ਭੂਕ ਹੱਡੀਆਂ ਦੀ ਮੁਠ ਸ਼ਹਿਜ਼ਾਦਾ ਖ਼ੁਸਰੋ ਨੂੰ ਪੇਸ਼ ਕਰ ਦਿੱਤਾ ਗਿਆ ਤੇ ਸ਼ਹਿਜ਼ਾਦਾ ਰੋਂਦਾ, ਮਾਫੀਆਂ ਮੰਗਦਾ, ਹੱਥ ਜੋੜਦਾ, ਸਿਰ ਝੁਕਾਂਦਾ, ਕਦਮਾਂ 'ਚ ਦੂਰੋਂ ਹੀ ਡਿੱਗਦਾ ਉੱਚੀ-ਉੱਚੀ ਜਹਾਂਪਨਾਹ ਮਾਫ਼ੀ, ਗ਼ਲਤੀ ਹੋ ਗਈ, ਆਪ ਦਾ ਹੀ ਤਾਂ ਪੁੱਤਰ ਹਾਂ।

ਸ਼ਹਿਨਸ਼ਾਹ ਉੱਚੀ-ਉੱਚੀ ਬੋਲਣ ਲੱਗ ਪਿਆ : ਚੁਪ ਕਰ ਜਾ ਤੂੰ ਬਾਗੀ ਹੈਂ। ਜੇ ਹੁਣ ਜ਼ੁਬਾਨ 'ਚੋ ਇਕ ਲਫ਼ਜ਼ ਵੀ ਕਢੇ ਤਾਂ ਜ਼ਬਾਨ ਖਿੱਚ ਦਿਓ ਇਸਦੀ।

ਤੇ ਫੇਰ ਮੁਕੱਦਮਾ ਪੇਸ਼ ਕਰ ਦਿੱਤਾ ਗਿਆ।



ਜਹਾਂ ਪਨਾਹ, ਜ਼ਿਲੇ ਇਲਾਹੀ! ਇਹ ਆਗਰੇ ਤੋਂ ਹੀਰੇ ਤੇ ਜਵਾਹਰਾਤ ਦਾ ਬਕਸਾ ਚੁਰਾ ਆਪਣੇ ਦਾਦਾ ਦੀ ਮਜ਼ਾਰ 'ਤੇ ਫਾਤਿਹਾ ਪੜ੍ਹਨ ਦੇ ਬਹਾਨੇ ਫਰਾਰ ਹੋਇਆ। ਇਸ ਹੁਸੈਨ ਬੇਗ ਬਦਖਸ਼ੀ ਨਾਲ ਮਿਲ 12000 ਦੀ ਫ਼ੌਜ ਇਕੱਠੀ ਕਰ ਲਾਹੌਰ ਵੱਲ ਕੂਚ ਕਰ ਰਾਹ 'ਚ ਕਈ ਸ਼ਾਹੀ ਖ਼ਜ਼ਾਨੇ ਲੁੱਟੇ। ਦਿੱਲੀ ਦੀ ਨਰੇਲਾ ਸਰਾਂ ਨੂੰ ਸਾੜਿਆ। ਅਬਦੁਲ ਰਹੀਮ ਵੀ ਇੰਨ੍ਹਾਂ ਨਾਲ ਆ ਰਲਿਆ। ਤਰਨ ਤਾਰਨ ਕਿਸੇ ਫ਼ਕੀਰ ਅਰਜਨ ਕੋਲ ਰੁਕ ਲੰਗਰ ਛਕਿਆ, ਰਾਤ ਕੱਟੀ, ਤਿੱਲਕ ਲਗਵਾ ਕੁਝ ਆਦਮੀਆਂ ਦੀ ਮਦਦ ਵੀ ਲਈ ਕਿਉਂਕਿ ਇਹ ਅਗੇ ਵੀ ਮਹਾਂਬਲੀ ਅਕਬਰ ਨਾਲ ਗੋਇੰਦਵਾਲ ਜਾ ਚੁੱਕਾ ਸੀ। ਫਿਰ ਇਹ ਲਾਹੌਰ ਆ ਗਏ। ਦਿਲਾਵਰ ਖ਼ਾਨ ਨੇ ਡਟ ਕੇ ਮੁਕਾਬਲਾ ਕੀਤਾ। ਇੰਨ੍ਹਾਂ ਦੀ ਫ਼ੌਜ ਜ਼ਿਆਦਾ ਹੋਣ ਕਰਕੇ 9 ਦਿਨ ਇਨ੍ਹਾਂ ਕਿਲ੍ਹੇ ਨੂੰ ਘੇਰੀ ਰੱਖਿਆ। ਸ਼ਾਹੀ ਫ਼ੌਜ ਦਿੱਲੀ ਤੋਂ ਆਉਣ ਤੇ ਇਹ ਭੱਜ ਬਿਆਸ ਦੇ ਕੰਢੇ ਆ ਗਏ। ਸ਼ੇਖ਼ ਫ਼ਰੀਦ ਬੁਖ਼ਾਰੀ ਨਾਲ ਭੈਰੋਵਾਲ ਮੁਕਾਬਲਾ ਹੋਇਆ ਤੇ ਆਖ਼ਿਰ ਜਿਤ ਬਾਦਸ਼ਾਹ ਸਲਾਮਤ ਜਹਾਂਗੀਰ ਦੀ ਹੋਈ। ਕੁਝ ਨੱਠ ਗਏ ਤੇ ਕੁਝ ਕੁ ਬੰਦੀ ਬਣਾ ਲਏ ਗਏ ਤੇ ਬਾਕੀ ਮਾਰ ਦਿੱਤੇ ਗਏ। ਪਰ ਬਾਗ਼ੀ ਸ਼ਹਿਜ਼ਾਦਾ ਜਾਨ ਬਚਾ ਕੇ ਰਾਵੀ ਦਰਿਆ ਪਾਰ ਕਰ ਚਨਾਬ ਦੇ ਕੰਢੇ ਨੂੰ ਪਾਰ ਕਰਨ ਦੀ ਕੋਸ਼ਿਸ਼ 'ਚ ਆਪ ਦੇ ਹਜ਼ੂਰ ਖ਼ਾਦਮ ਅਬਦੁਲ ਕਾਸਿਮ ਨੇ ਪਛਾਨ ਇਸ ਨੂੰ ਗ੍ਰਿਫ਼ਤਾਰ ਕਰ ਲਿਆ। ਬਾਕੀ ਸਾਰੇ ਹੀ ਬਾਗ਼ੀ ਸ਼ਹਿਜ਼ਾਦੇ ਦੇ ਨਾਲ ਜ਼ਿਲੇ

ਇਲਾਹੀ ਦੇ ਪੇਸ਼ ਕਰ ਦਿੱਤੇ ਗਏ ਹਨ।

ਹਸਨ ਬੇਗ ਨੂੰ ਗਧੇ ਦੀ ਖਲ ਵਿਚ ਤੇ ਅਬਦੁਲ ਰਹੀਮ ਨੂੰ ਬੈਲ ਦੀ ਖੱਲ ਵਿਚ ਲਪੇਟ ਕੇ ਖੋਤੇ 'ਤੇ ਬਿਠਾ ਪੁਠਾ ਪਹਿਲੇ ਸਾਰੇ ਸ਼ਹਿਰ ਵਿਚ ਘੁਮਾਇਆ ਗਿਆ। ਹੁਸੈਨ ਬੇਗ ਕੋਈ 12 ਘੰਟੇ ਬਾਅਦ ਮਰਿਆ ਅੰਦਰ ਤੜਫ ਤੜਫ ਕੇ ਕਿਉਂਕਿ ਗਧੇ ਦੀ ਖਲ ਸੁਕਣ ਵਿਚ ਵਕਤ ਲੈਂਦੀ ਹੈ ਤੇ ਜਿਉਂ ਜਿਉਂ ਸੁਕਦੀ ਆਕੜ ਜਾਂਦੀ ਤੇ ਇਸ ਤਰ੍ਹਾਂ ਇਹ ਪਸੀਚਿਆ ਗਿਆ। ਅਬਦੁਲ ਰਹੀਮ ਕੁਝ ਚਿਰ ਬਾਅਦ ਹੀ ਮਰ ਗਿਆ ਸੀ।

ਬਾਕੀ ਸਾਰੇ ਹੀ ਬਾਗ਼ੀਆਂ ਨੂੰ ਦਰਬਾਰ ਦੇ ਲਾਗੇ ਹੀ ਬਾਗ਼ ਤੋਂ ਲੈ ਕੇ ਸ਼ਹਿਰ ਤਕ ਸੜਕ ਦੇ ਦੋਹਾਂ ਪਾਸੀ ਸੂਲੀਆਂ ਖੜੀਆਂ ਕਰ ਲਟਕਾ ਦਿੱਤਾ ਗਿਆ ਤਾਂ ਕਿ ਪਰਜਾ ਅਗੋਂ ਇਹੋ ਜਿਹਾ ਕਾਰਾ ਕਰਨ ਦੀ ਹਿੰਮਤ ਨ ਕਰੇ।

ਤੇ ਸ਼ਹਿਜ਼ਾਦਾ ਖ਼ੁਸਰੋ ਨੂੰ ਜਹਾਂਗੀਰ ਦੇ ਹੁਕਮ ਦੇ ਮੁਤਾਬਿਕ ਅੱਖਾਂ 'ਤੇ ਖੋਪੇ ਚੜ੍ਹਾ ਬੰਦੀ-ਖ਼ਾਨੇ ਸੁੱਟ ਦਿੱਤਾ ਗਿਆ। ਕਹਿੰਦੇ ਨੇ ਪਿੱਛੋਂ ਅੱਖਾਂ ਖੋਲ੍ਹ ਵੀ ਦਿੱਤੀਆਂ ਸਨ ਖੋਪੇ ਲਾਹ ਕੇ ਕਿ ਦੇਖ ਲਵੇ ਪਰ ਪਿਛੋਂ ਕਤਲ ਕਰ ਦਿੱਤਾ ਗਿਆ।

✡✡✡✡

ਅਜੇ ਦੀਵਾਨ ਬਰਖ਼ਾਸਤ ਨਹੀਂ ਸੀ ਹੋਇਆ ਤੇ ਚੰਦੂ ਨੇ ਗਰਮ ਲੋਹਾ ਵੇਖ ਕੇ ਸੱਟ ਮਾਰ ਦਿੱਤੀ-ਜਹਾਂ ਪਨਾਹ! ਅਰਜਨ ਬਾਰੇ ਆਪ ਨੇ ਕੋਈ ਫ਼ੈਸਲਾ ਨਹੀਂ ਦਿੱਤਾ। ਦੋ ਲੱਖ ਰੁਪਇਆ ਜੁਰਮਾਨਾ ਕੀਤਾ ਜਾਂਦਾ ਹੈ, ਜਹਾਂਗੀਰ ਨੇ ਹੁਕਮ ਕੀਤਾ। ਜੇ ਜੁਰਮਾਨਾ ਨ ਦੇਵੇ ਤਾਂ ਕਿਉਂਕਿ ਹਜ਼ੂਰ ਨੇ ਜ਼ਿਲ੍ਹੇ ਇਲਾਹੀ ਮੁਅਜ਼ਮਾ ਨਾਲ ਕਸ਼ਮੀਰ ਚਲੇ ਜਾਣਾ ਹੈ ਤਾਂ ਫ਼ੈਸਲਾ ਮੁਰਤਜ਼ਾ ਖ਼ਾਨ 'ਤੇ ਛੱਡਿਆ ਜਾਂਦਾ ਹੈ। ਸ਼ਹਿਨਸ਼ਾਹ ਜਹਾਂਗੀਰ ਮੁਰਤਜ਼ਾ ਖ਼ਾਨ ਦਾ ਹਮਖ਼ਿਆਲੀ ਤਾਂ ਪਹਿਲੇ ਹੀ ਸੀ (ਸ਼ਹਿਨਸ਼ਾਹ ਜਹਾਂਗੀਰ) ਬਾਰੇ ਇਹ ਫ਼ਕੀਰਾਂ ਦਾ ਬੜਾ ਮਾਣ ਸਤਿਕਾਰ ਕਰਦਾ ਸੀ ਪਰ ਉਨ੍ਹਾਂ ਫ਼ਕੀਰਾਂ ਦਾ ਜਿਹੜੇ ਸੰਸਾਰ ਤੋਂ ਦੂਰ ਭਜੇ ਹੋਣ, ਸਮਾਜ ਨਾਲ ਕੋਈ ਰਿਸ਼ਤਾ ਨਾ ਰਖਦੇ ਹੋਣ। ਇਹ ਸਾਰੇ ਹਿੰਦੁਸਤਾਨ ਨੂੰ ਦਾਰ-ਉਲ ਇਸਲਾਮ ਹੀ ਵੇਖਣਾ ਚਾਹੁੰਦਾ ਸੀ। ਇਹ ਨਹੀਂ ਸੀ ਚਾਹੁੰਦਾ ਕਿ ਕੋਈ ਮੇਰੇ ਰਾਜ 'ਚ ਇਸਲਾਮ ਤੋਂ ਸਿਵਾਹ ਕੋਈ ਹੋਰ ਧਰਮ ਬਾਰੇ ਗੱਲ ਕਰੇ। ਮੁਸਲਮਾਨ ਕੋਈ ਹੋਰ ਧਰਮ ਕਬੂਲ ਕਰੇ ਇਸ ਨੂੰ ਸੂਲ ਵਾਂਗੂੰ ਛਾਤੀ 'ਚ ਖੁੱਭਦਾ ਸੀ; ਗੁਰੂ ਘਰ ਦਾ ਇਹ ਬੜਾ ਵੱਡਾ ਦੋਖੀ ਸੀ। ਸ਼ਰਾਬ ਦਾ ਰਸੀਆ ਸੀ। ਗੁਰੂ ਘਰ ਤਾਂ ਇਸ ਨੂੰ ਇਕ ਅੱਖ ਵੀ ਨਹੀਂ ਸੀ ਚੰਗਾ ਲੱਗਦਾ ਤੇ ਗੁਰੂ ਅਰਜਨ ਦੇਵ ਜੀ ਦਾ ਸ਼ਾਹੀ ਠਾਠ, ਗੁਰੂ ਘਰ ਦੀ ਚੜ੍ਹਦੀ ਕਲਾ ਇਹ ਭਲਾ ਕਿਵੇਂ ਵੇਖ ਸਕਦਾ ਸੀ। ਇਹ ਆਪਣੀ ਲਿਖੀ 'ਤੁਜ਼ਿਕ' ਵਿਚ ਕਹਿੰਦਾ ਹੈ, ਮੈਂ ਇਸ ਘਰ ਦੀਆਂ ਕਾਫ਼ਰਾਨਾ ਚਾਲਾਂ ਤੋਂ ਚੰਗੀ ਤਰ੍ਹਾਂ ਵਾਕਫ ਹਾਂ। ਇਹ ਤਾਂ ਇਸਲਾਮ ਦੀ ਰਾਖੀ ਵਾਸਤੇ ਕਹਿੰਦਾ

ਮੈਂ ਜਨਮ ਲਿਆ ਹੈ; ਇਹ ਬਹਾਨੇ ਬਹਾਨੇ ਤਲਾਸ਼ ਵਿਚ ਸੀ ਕਿ ਕਦ ਮੌਕਾ ਮਿਲੇ ਮੈਂ ਇਸ ਘਰ ਨੂੰ ਹੱਥ ਪਾਵਾਂ। ਇਹ ਤਾਂ ਚਾਹੁੰਦਾ ਸੀ ਮੈਂ ਜੋ ਮਰਜ਼ੀ ਕਰਾਂ ਮੇਰੇ ਵਾਸਤੇ ਇਸਲਾਮ ਕੋਈ ਨਹੀਂ। ਇਹ ਬੜਾ ਹੀ ਅੱਯਾਸ਼ ਤਬੀਅਤ ਦਾ ਸੀ। ਹਰ ਵਕਤ ਸ਼ਰਾਬ 'ਚ ਮਸਤ ਰਹਿੰਦਾ ਸੀ। ਮੌਲਵੀ, ਮੁਲਾਨੇ, ਸਯਦ, ਕਾਜ਼ੀ ਕੋਈ ਇਸ ਦੇ ਅੱਗੇ ਨਹੀਂ ਸੀ ਬੋਲ ਸਕਦਾ ਕਿ ਹੇ ਜਹਾਂਗੀਰ, ਇਸਲਾਮ ਵਿਚ ਸ਼ਰਾਬ ਹਰਾਮ ਹੈ।

ਇਹ ਤਾਂ ਕਾਜ਼ੀ ਮੌਲਵੀਆਂ ਨੂੰ ਆਪਣੇ ਕਦਮਾਂ ਦੀ ਖ਼ਾਕ ਗਿਣਦਾ ਸੀ। 'ਨੂਰ ਜਹਾਂ ਦੇ ਹੱਥੋਂ ਭਰ-ਭਰ ਪਿਆਲੇ ਸ਼ਰਾਬ ਪੀਂਦਾ ਸੀ। ਨੂਰ ਜਹਾਂ ਆਪਣੀਆਂ ਸਹੇਲੀਆਂ ਜਹਾਂਗੀਰ ਨੂੰ ਖ਼ੁਸ਼ ਰੱਖਣ ਲਈ ਸ਼ਿਕਾਰ 'ਤੇ ਨਾਲ ਲੈ ਜਾਂਦੀ ਸੀ। ਦਰਅਸਲ ਗੱਲ ਇਸ ਤਰ੍ਹਾਂ ਹੋਈ ਸੀ। ਇਕ ਗਾਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਚਿਤ ਦਸਮ ਗ੍ਰੰਥ ਅੰਦਰ ਅਠਤਾਲੀਵੇਂ ਚਰਿਤ੍ਰ ਦੀ ਹੈ।

*ਦੋਹਰਾ: ਜਹਾਂਗੀਰ ਪਾਤਿਸਾਹ ਕੇ ਬੇਗਮ ਨੂਰ ਜਹਾਂ॥*
*ਬਸਿ ਕੀਨਾ ਪਤਿ ਆਪਨਾ ਇਹ ਜਸ ਜਹਾਂ ਕਹਾਂ॥*

ਨੂਰ ਜਹਾਂ ਇਕ ਦਿਨ ਆਪਣੀਆਂ ਸਹੇਲੀਆਂ ਇਕੱਠੀਆਂ ਕਰ ਜਹਾਂਗੀਰ ਦੇ ਨਾਲ ਸ਼ਿਕਾਰ ਨੂੰ ਗਈ। ਜਹਾਂਗੀਰ ਨੂਰ ਜਹਾਂ ਨੂੰ ਨਾਂਹ ਨਹੀਂ ਸੀ ਕਰ ਸਕਦਾ। ਇਹ ਇਸ ਦਾ ਦਿਵਾਨਾ ਹੀ ਇਸ ਤਰ੍ਹਾਂ ਦਾ ਹੋ ਗਿਆ ਸੀ। ਲਾਲ ਕੱਪੜੇ ਸਾਰੀਆਂ ਸਹੇਲੀਆਂ ਨੇ ਪਾਏ ਹੋਏ ਸਨ। ਸਾਰੀਆਂ ਸੁੰਦਰ ਇਸਤਰੀਆਂ ਕਾਮ ਦੀ ਇਸਤਰੀ "ਰਤੀ" ਵਾਂਗ ਜੰਗਲ 'ਚ ਘੁੰਮ ਰਹੀਆਂ ਸਨ। ਜਹਾਂਗੀਰ ਨੂੰ ਵੇਖ ਵੇਖ ਖ਼ੁਸ਼ ਹੋ ਰਹੀਆਂ ਸਨ। ਸਾਰੀਆਂ ਹੀ ਇਸਤਰੀਆਂ ਤਾਂ ਨਹੀਂ ਪਰ ਕੁਝ ਕੁ ਬੰਦੂਕਾਂ ਲੈ ਹਾਥੀ 'ਤੇ ਬੈਠ ਗਈਆਂ। ਕੁਝ ਗਡੀਆਂ, ਰੱਥਾਂ ਤੇ ਬਘੀਆਂ ਅਤੇ ਕੁਝ ਘੋੜਿਆਂ 'ਤੇ ਅਸਵਾਰ ਹੋ ਗਈਆਂ। ਕਿਸੇ ਬੰਦੂਕ, ਕਟਾਰ, ਨੇਜ਼ਾ, ਤਲਵਾਰ, ਧਨੁੱਖ ਫੜ ਲਿਆ। ਹਿਰਨ, ਰੋਝ, ਹੋਰ ਵੀ ਕਈ ਤਰ੍ਹਾਂ ਦੇ ਜਾਨਵਰਾਂ ਦਾ ਸ਼ਿਕਾਰ ਇੰਨ੍ਹਾਂ ਕੀਤਾ। ਸ਼ਿਕਾਰ ਕਰਦਿਆਂ ਪਤਾ ਨਹੀਂ ਕਿਤੇ ਅਚਾਨਕ ਸ਼ੇਰ ਨੇ ਹਮਲਾ ਕਰ ਦਿੱਤਾ। ਸਭ ਡਰ ਦੇ ਮਾਰੇ ਹਾਥੀ, ਘੋੜੇ ਇਸਤਰੀਆਂ ਇਧਰ ਉਧਰ ਭਜਣ ਲੱਗੇ। ਨੂਰ ਜਹਾਂ ਦੇ ਨੇੜੇ ਹੀ ਖੜੀ ਸੀ ਜੋਧਾ ਬਾਈ। ਇਹ ਜਹਾਂਗੀਰ ਦੀ ਪਤਨੀ ਸੀ। ਜੋਧਾ ਬਾਈ ਤੋਂ ਹੀ ਖ਼ੁਸਰੋ ਪੈਦਾ ਹੋਇਆ ਸੀ। ਇਹ ਜੋਧਾ ਬਾਈ ਮਾਨ ਸਿੰਘ ਦੀ ਭੈਣ ਸੀ। ਦਰਅਸਲ ਜਦੋਂ ਅਕਬਰ ਨੇ ਰਾਜ ਭਾਗ ਸੰਭਾਲਿਆ ਸੀ ਇਸ ਨੇ ਕਈ ਹਿੰਦੂ ਰਾਜਪੂਤ ਸਰਦਾਰਾਂ ਦੀਆਂ ਕੁੜੀਆਂ ਨੂੰ ਆਪਣੀਆਂ ਗੋਲੀਆਂ ਬਣਾ ਲਿਆ ਸੀ। ਅੰਬਰ ਦੇ ਰਾਜਾ ਬਿਹਾਰੀ ਮੱਲ ਨੇ ਆਪਣੀ ਧੀ ਦੀ ਮੰਗਣੀ ਕੀਤੀ ਅਕਬਰ ਨਾਲ। ਬਿਹਾਰੀ ਮਲ ਦੇ ਪੁੱਤਰ ਭਗਵਾਨ ਦਾਸ ਜੋ ਕਿ ਅਕਬਰ ਦਾ ਸਾਲਾ ਰਿਸ਼ਤੇ 'ਚ ਲੱਗਦਾ ਸੀ, ਨੂੰ ਆਪਣਾ ਮੁੱਖ ਮੰਤਰੀ ਬਣਾਇਆ ਸੀ। ਉਸ ਦਾ ਪੁੱਤਰ ਮਾਨ ਸਿੰਘ ਇਸ ਦਾ ਮੰਨਿਆ ਹੋਇਆ ਪ੍ਰਸਿੱਧ ਜਰਨੈਲ ਸੀ। ਟੋਡਰ ਮਲ ਤੇ ਬੀਰਬਲ ਵੀ

ਇਸ ਦੇ ਮੰਤਰੀ ਸਨ। ਅਕਬਰ ਨੇ ਭਾਰਤ ਤੇ ਹਿੰਦੂਆਂ ਦੀ ਸਹਾਇਤਾ ਨਾਲ ਹੀ ਸਾਰੇ ਲੋਕ ਆਪਣੇ ਗ਼ੁਲਾਮ ਬਣਾ ਲਏ ਸਨ।

ਮੇਵਾੜ ਦੇ ਰਾਜੇ ਉਦਯ ਸਿੰਘ ਵੀ ਤੋਂ ਅਕਬਰ ਨੇ ਆਪਣੀ ਧੀ ਜਾਂ ਭੈਣ ਦਾ ਰਿਸ਼ਤਾ ਆਪਣੇ ਵਾਸਤੇ ਮੰਗਿਆ ਸੀ। ਉਦਯ ਸਿੰਘ ਨੇ ਕਿਹਾ ਸੀ ਮੈਂ ਬਿਹਾਰੀ ਮੱਲ ਵਾਂਗ ਬਗ਼ੈਰਤ ਨਹੀਂ, ਤੇਰੇ ਵਰਗੇ ਨੂੰ ਮੈਂ ਕੁਝ ਨਹੀਂ ਸਮਝਦਾ। (ਜੈਮਲ ਅਤੇ ਫੱਤਾ ਦੀਆਂ ਵਾਰਾਂ ਮੇਵਾੜ ਵਿਚ ਤਾਂ ਕੀ ਆਮ ਦੁਨੀਆਂ ਵਿਚ ਮਸ਼ਹੂਰ ਹਨ। ਇਨ੍ਹਾਂ ਸ਼ਹੀਦਾਂ ਦੀਆਂ ਯਾਦਾਂ ਕਾਇਮ ਰਖਣ ਲਈ ਕਵੀਆਂ ਤੇ ਢਾਡੀਆਂ ਦੁਆਰਾ ਘਰ ਘਰ ਇਨ੍ਹਾਂ ਦੇ ਜੱਸ ਆਮ ਗਾਏ ਜਾਂਦੇ ਹਨ।) ਅਕਬਰ ਨੇ ਜੈਮਲ ਅਤੇ ਫਤੇ ਨੂੰ ਵੀ ਆਪਣੀਆਂ ਭੈਣਾਂ ਦਾ ਡੋਲਾ ਦੇਣ ਨੂੰ ਕਿਹਾ ਸੀ। ਅਕਬਰ ਨੂੰ ਇੰਨ੍ਹਾਂ ਛਾਤੀ ਠੋਕ ਕੇ ਅੱਖਾਂ ਦਿਖਾਂਦੇ ਕਿਹਾ ਸੀ ਇਹ ਕਦੇ ਹੋ ਨਹੀਂ ਸਕਦਾ। ਜੈਮਲ, ਫਤੇ, ਉਦਯ ਸਿੰਘ ਨੂੰ ਇਹ ਆਪਣਾ ਕਟੜ ਦੁਸ਼ਮਣ ਸਮਝਣ ਲੱਗ ਪਿਆ ਸੀ। ਜੋਧਪੁਰ ਦੇ ਰਾਜੇ ਨੇ ਵੀ ਅਕਬਰ ਨੂੰ ਚੰਗਾ ਜਾਣ ਜਾਂ ਡਰਦਿਆਂ ਆਪਣੀ ਧੀ ਨੂੰ ਅਕਬਰ ਨਾਲ ਵਿਆਹ ਦਿੱਤਾ ਸੀ। ਫੇਰ ਅਕਬਰ ਨੇ ਕਿੜ ਕੱਢਦਿਆਂ 1624 ਵਿਚ ਮੇਵਾੜ ਦੀ ਰਾਜਧਾਨੀ ਚਿਤੌੜ 'ਤੇ ਹਮਲਾ ਕਰ ਦਿੱਤਾ। ਫ਼ੌਜੀ ਜਰਨੈਲ, ਫ਼ੌਜ, ਉਦਯ ਸਿੰਘ, ਜੈਮਲ, ਫੱਤਾ, ਇਸ ਬਹਾਦਰੀ ਨਾਲ ਲੜੇ ਕਿ ਕਹਿੰਦੇ ਹਨ ਕਿ ਯੁੱਧ ਵਿਚ ਸ਼ਹੀਦ ਹੋਏ ਰਾਜਪੂਤਾਂ ਦੇ ਜਨੇਊ ਜਦ ਤੋਲੇ ਗਏ ਤਾਂ ਸਾਢੇ ਚੁਹੱਤਰ ਮਨ ਬਣਦੇ ਸਨ। ਮਤਲਬ 398 ਸੇਰ ਕੱਚੇ ਸਨ। ਚਿਤੌੜ ਦਾ ਕਿਲ੍ਹਾ 500 ਫੁੱਟ ਦੀ ਉਚਾਈ 'ਤੇ ਰਾਜਪੂਤ ਚਿੜਾਂਗ ਨੇ ਸਤਵੀਂ ਸਦੀ ਵਿਚ ਬਣਾਇਆ ਸੀ। ਉਦਯ ਸਿੰਘ ਜ਼ਖ਼ਮੀ ਹੋ ਕੇ ਤਾਂ ਕਿਧਰੇ ਨਿਕਲ ਗਿਆ। ਜੈਮਲ ਰਾਜਪੂਤ ਸਰਦਾਰ ਇਸ ਬਹਾਦਰੀ ਨਾਲ ਲੜਿਆ ਕਿ ਅਕਬਰ ਦੇ ਹਜ਼ਾਰਾਂ ਹੀ ਯੋਧੇ ਇਸ ਲੜਾਈ 'ਚ ਮਾਰੇ ਗਏ, ਪਰ ਜੈਮਲ ਅਕਬਰ ਦੀ ਗੋਲੀ ਨਾਲ ਸ਼ਹੀਦ ਹੋਇਆ। ਜਦੋਂ ਜੈਮਲ ਦੇ ਸ਼ਹੀਦ ਹੋਣ ਦੀ ਖ਼ਬਰ ਫੱਤੇ ਨੂੰ ਪਤਾ ਲੱਗੀ ਤਾਂ ਕਿਲ੍ਹੇ ਦੇ ਅੰਦਰ ਹੀ ਫੱਤੇ ਦੀ ਸਰਦਾਰੀ ਵਿਚ ਹੀ ਇਸ ਦੇ ਸਾਹਮਣੇ ਹੀ ਸਤੀ ਹੋਣ ਲਈ 9 ਰਾਣੀਆਂ, ਪੰਜ ਰਾਜ ਪੁੱਤਰੀਆਂ, 2 ਰਾਜ ਕੁਮਾਰ ਤੇ ਬਹੁਤ ਸਾਰੀਆਂ ਰਾਜਪੂਤ ਸਿਪਾਹੀਆਂ ਦੀਆਂ ਪਤਨੀਆਂ ਨੇ ਅਕਬਰ ਦੀ ਫ਼ੌਜ ਦੇ ਹੱਥ ਆਉਣ ਨਾਲੋਂ ਮਰਨਾ ਚੰਗਾ ਸਮਝਿਆ ਤੇ ਅੱਗ ਵਿਚ ਇਹ ਸਾਰੀਆਂ ਹੀ ਜਲ ਮਰੀਆਂ ਜਿਸ ਨੂੰ ਰਾਜਪੂਤ "ਜੌਹਰ" ਦੀ ਰਸਮ ਨਾਲ ਯਾਦ ਕਰਦੇ ਹਨ। ਫੇਰ ਸਾਰੇ ਹੀ ਰਾਜਪੂਤ ਯੋਧੇ ਕੇਸਰੀ ਚੋਲੇ ਪਾ ਕੇ ਕਿਲ੍ਹੇ ਤੋਂ ਬਾਹਰ ਆ ਫੱਤੇ ਦੇ ਨਾਲ ਹੀ ਸ਼ਹੀਦ ਹੋ ਗਏ। ਜੋਧਾ ਬਾਈ ਨੇ ਨੂਰ ਜਹਾਂ ਦੀ ਸਹਾਇਤਾ ਨਾਲ ਇਸ ਤਰ੍ਹਾਂ ਨਿਸ਼ਾਨਾ ਸਾਧ ਗੋਲੀ ਚਲਾਈ ਕਿ ਸ਼ੇਰ ਥਾਂ 'ਤੇ ਹੀ ਮਾਰਿਆ ਗਿਆ।

ਜਹਾਂਗੀਰ ਇਸ 'ਤੇ ਹੀ ਬੜਾ ਖ਼ੁਸ਼ ਹੋਇਆ ਕਿਉਂਕਿ ਜੇ ਨਿਸ਼ਾਨਾ ਚੁੱਕ ਜਾਂਦਾ ਤਾਂ ਜਹਾਂਗੀਰ ਸ਼ੇਰ ਦਾ ਸ਼ਿਕਾਰ ਹੋ ਜਾਣਾ ਸੀ। ਕਹਿੰਦੇ ਹਨ ਨੇੜੇ ਹੀ ਨੂਰਜਹਾਂ ਦੀ ਇਕ ਬੜੀ

ਹੀ ਭਰੋਸੇ ਵਾਲੀ ਦਾਸੀ ਖੜੀ ਸੀ। ਜਦ ਜਹਾਂਗੀਰ ਨੇ ਜੋਧਾ ਬਾਈ ਦੀ ਤਾਰੀਫ਼ ਕੀਤੀ ਤਾਂ ਦਾਸੀ ਨੇ ਕਿਹਾ ਹੇ ਰਾਜਾ ਐਸੀ ਇਸਤਰੀ ਦੇ ਕੋਲ ਕਦੇ ਨਾ ਜਾਈਏ, ਇਹ ਤਾਂ ਦੇਹ ਦਾ ਵੀ ਘਾਤ ਕਰ ਦੇਵੇਗੀ।

*ਐਸੀ ਤ੍ਰਿਯ ਦੇ ਨਿਕਟ ਨ ਬਹੁਰੋ ਜਾਈਐ॥*
*ਹੋ ਕਰੈ ਦੇਹ ਕੋ ਘਾਤ ਬਹੁਰਿ ਕਜਾ ਪਾਈਐ॥*

ਜਹਾਂਗੀਰ ਦਾਸੀ ਦੇ ਬਚਨ ਸੁਣ ਕੇ ਬੜਾ ਡਰਿਆ। ਇਹ ਫਿਰ ਸਾਰੀ ਜ਼ਿੰਦਗੀ ਨੂਰ ਜਹਾਂ ਦੇ ਹੱਥੋਂ ਹੀ ਸ਼ਰਾਬ ਪੀਂਦਾ ਰਿਹਾ ਤੇ ਜਦ ਨੂਰ ਜਹਾਂ ਦੇ ਜਾਦੂ ਹੇਠ ਪੂਰਾ ਜਕੜਿਆ ਗਿਆ ਤਾਂ ਇਸ "ਤੁਜ਼ਕ ਜਹਾਂਗੀਰੀ" ਵਿਚ ਲਿਖਿਆ ਹੈ ਕਿ 1609 ਵਿਚ ਫਿਰ ਨੂਰ ਜਹਾਂ ਨਾਲ ਗੁਪਤ ਸ਼ਾਦੀ ਵੀ ਕੀਤੀ। ਇਹ ਨੂਰ ਜਹਾਂ ਦਾ ਇਸ ਤਰ੍ਹਾਂ ਦੀਵਾਨਾ ਹੋ ਗਿਆ ਸੀ ਕਿ ਲਿਖਦਾ ਹੈ ਕਿ ਮੈਂ ਨੂਰ ਜਹਾਂ ਦੇ ਹੱਥੋਂ ਇਕ ਸ਼ਰਾਬ ਦੇ ਪਿਆਲੇ ਦੇ ਬਦਲੇ ਸਾਰਾ ਰਾਜ ਦੇ ਸਕਦਾ ਹਾਂ। ਨੂਰ ਜਹਾਂ ਖੁਸ਼ ਦਿਲ, ਸੋਹਣੀ ਤੇ ਸੂਫ਼ੀ ਖ਼ਿਆਲਾ ਦੀ ਅਤੇ ਸਾਈਂ ਮੀਆਂ ਮੀਰ ਜੀ ਦੀ ਬੜੀ ਭਗਤਨੀ ਸੀ। ਇਹ ਬੜੀ ਤੀਖਨ ਬੁੱਧੀ ਦੀ ਮਾਲਿਕ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਇਹ ਪੂਰਾ ਅੱਲ੍ਹਾ ਦਾ ਰੂਪ ਕਹਿੰਦੀ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗਵਾਲੀਅਰ ਕਿਲ੍ਹੇ ਤੋਂ ਰਿਹਾਈ ਵਿਚ ਨੂਰ ਜਹਾਂ ਨੇ ਗੁਰੂ ਜੀ ਦਾ ਪੂਰਾ ਸਾਥ ਦਿੱਤਾ ਸੀ। ਜਦੋਂ ਗ੍ਰਿਫ਼ਤਾਰ ਕਰ ਕੇ ਕਿਲ੍ਹੇ ਵਿਚ ਕੈਦ ਕੀਤਾ ਸੀ ਤਾਂ ਬੰਸਾਵਲੀ ਨਾਮੇ ਦੇ ਸ਼ਬਦਾਂ ਵਿਚ :



*ਨੂਰ ਜਹਾਂ ਬੇਗਮ ਖ਼ਾਵੰਦ ਨੂੰ ਕਹਿਆ ਐਸੇ।*
*ਫ਼ਕੀਰ ਜਾਤ ਹੈ ਸਾਂਈ ਦੀ ਜੈਸੇ।*
*ਕੈਦ ਨਹੀਂ ਕਰੀਏ ਕਹੇ ਕਹਾਏ।*
*ਫ਼ਕੀਰ ਕੀ ਮਾਰੀ ਕੌਮ ਨਹੀਂ ਹਟਾਇ।*

ਜਹਾਂਗੀਰ ਨੇ ਵੀ ਕਿਹਾ ਕਿ ਬੜੀ ਗ਼ਲਤੀ ਹੋ ਗਈ। ਪਛਤਾਵਾ ਵੀ ਕੀਤਾ ਤੇ ਕਿਹਾ ਬਿਨਾਂ ਵਜਹ ਹੀ ਗ੍ਰਿਫ਼ਤਾਰ ਕੀਤਾ।

*ਮੈ ਸੋ ਭਈ ਬਡੀ ਤਕਸੀਰ।*
*ਬੇ-ਮੁਜਬ ਦੁੱਖ ਦੀਆ ਫ਼ਕੀਰ।*
*ਦੁੱਖੇ ਫ਼ਕੀਰ ਰੱਬ ਨਹੀ ਰਾਜੀ।*

ਖ਼ੈਰ, ਜਹਾਂਗੀਰ ਸ਼ਰਾਬੀ, ਧਰਮ ਦਾ ਪੱਕਾ ਪਰ ਇਕ ਦਮ ਅੱਯਾਸ਼, ਇਹ ਆਪਣੇ ਮਹਿਲ 'ਚ ਨਿਤ ਨਵੀਆਂ ਰਾਜਪੂਤਾ ਦੀਆਂ ਲੜਕੀਆਂ ਦਾਖਲ ਕਰਦਾ ਸੀ। ਤੁਜ਼ਿਕ-ਇ-ਜਹਾਂਗੀਰੀ ਵਿਚ ਲਿਖਦਾ ਹੈ : ਮੇਰੀ ਸ਼ਾਦੀ ਅਕਬਰ (ਪਿਤਾ) ਨੇ ਰਾਜਾ ਭਗਵਾਨ ਦਾਸ ਦੀ ਪੁੱਤਰੀ ਨਾਲ ਕੀਤੀ। ਫਿਰ ਮੇਰੀ ਸ਼ਾਦੀ ਦੁਬਾਰਾ ਰਾਜਾ ਉਦੇ ਸਿੰਘ ਦੀ ਲੜਕੀ ਨਾਲ ਕੀਤੀ।

ਪੰਨਾ 117 'ਤੇ ਫਿਰ ਲਿਖਦਾ ਹੈ ਮੈਂ ਖ਼ੁਦ ਜਹਾਂਗੀਰ ਨੇ ਆਪਣੀ ਸ਼ਾਦੀ ਜਗਤ ਸਿੰਘ ਦੀ ਲੜਕੀ ਨਾਲ ਕੀਤੀ। ਜਗਤ ਸਿੰਘ ਰਾਜਾ ਮਾਨ ਸਿੰਘ ਦਾ ਪੁੱਤਰ ਸੀ। ਫਿਰ ਪੰਨਾ 125 'ਤੇ ਦੁਬਾਰਾ ਲਿਖਦਾ ਹੈ ਕਿ ਰਾਮ ਚੰਦਰ ਬੰਦੇਲਾ ਦੀ ਖ਼ਾਹਿਸ਼ ਤੇ ਮੈਂ ਉਸਦੀ ਲੜਕੀ ਨਾਲ ਸ਼ਾਦੀ ਕੀਤੀ ਅਤੇ ਸ਼ਾਹੀ ਮਹੱਲਾਂ 'ਚ ਦਾਖ਼ਲ ਕੀਤਾ। ਧਰਮ ਦਾ ਪੱਕਾ ਸੀ। ਜੇ ਕੋਈ ਮੁਸਲਮਾਨ ਬਣਦਾ ਤਾਂ ਉਸ ਨੂੰ ਹਾਥੀ 'ਤੇ ਚੜ੍ਹਾ ਜਲੂਸ ਕੱਢਿਆ ਜਾਂਦਾ।

ਕਹਿੰਦਾ ਇਕ ਵਾਰੀ ਮੈਂ ਰਾਜਾ ਬ੍ਰਿਕਮਜੀਤ ਦਾ ਪੁੱਤਰ ਮੁਸਲਮਾਨ ਕੁੜੀ ਨਾਲ ਜਿਸਦਾ ਨਾਮ 'ਭੋਲੀ' ਲਿਖਿਆ ਹੈ, ਉਸ ਦੇ ਘਰੋਂ ਫੜ ਲਿਆ ਤਾਂ ਉਸਦੀ ਜ਼ੁਬਾਨ ਕੱਟ ਕੇ ਉਸ ਨੂੰ ਭੰਗੀਆਂ ਨਾਲ ਰਹਿਣ ਤੇ ਖਾਣਾ ਖਾਣ ਦੀ ਸਜ਼ਾ ਦਿੱਤੀ। ਆਪਣੀ ਤਾਰੀਫ਼ ਵਿਚ ਆਪੇ ਹੀ ਲਿਖਦਾ ਹੈ ਕਿ ਮੈਂ ਅਜਮੇਰ ਸ਼ਰੀਫ਼ ਲਈ ਵੱਡਾ ਸਾਰਾ ਦੇਗਾ ਬਣਵਾਇਆ ਜਿਸ ਵਿਚ 5 ਹਜ਼ਾਰ ਲੋਕਾਂ ਲਈ ਖਾਣਾ ਪੱਕ ਸਕਦਾ ਸੀ; ਮੈਂ ਦਾਨ ਕੀਤਾ। ਹਿੰਦੂਆਂ ਦਾ ਕੱਟੜ ਦੁਸ਼ਮਣ ਸੀ। ਅਜਮੇਰ ਤੋਂ ਤਿੰਨ ਮੀਲ ਦੂਰ ਤਲਾਬ ਪੁਸ਼ਕਰ ਪੁੱਜ ਮੈਂ ਤਿੰਨ ਦਿਨ ਮੁਰਗਾਬੀਆਂ ਦਾ ਸ਼ਿਕਾਰ ਖੇਡਿਆ ਤੇ ਅੰਦਰ ਜਾ ਇਕ ਬੁੱਤ ਟੋਟੇ ਟੋਟੇ ਕਰ ਪਾਣੀ ਵਿਚ ਸੁੱਟ ਦਿੱਤਾ ਜਿਸ ਦਾ ਧੜ ਮਨੁੱਖ ਤੇ ਸਿਰ ਸੂਰ ਵਰਗਾ ਸੀ। ਇਹ ਇਤਨਾ ਨਿਰਦਈ ਸੀ ਕਿ ਜਿਉਂਦੇ ਮਨੁੱਖਾਂ ਦੀਆਂ ਖੱਲਾਂ ਸਾਹਮਣੇ ਬੈਠ ਲਵਾ ਦੇਂਦਾ ਸੀ। ਇਕ ਵਾਰੀ ਇਕ ਆਦਮੀ ਦੀ ਖੱਲ ਇਸ ਲਈ ਲਵਾ ਦਿੱਤੀ ਕਿ ਸ਼ਿਕਾਰ ਹੱਥ ਆਇਆ ਇਸ ਦੇ ਆਣ ਨਾਲ ਸ਼ਿਕਾਰ ਭੱਜ ਗਿਆ ਸੀ; ਤੇ ਪਾਖੰਡੀ ਇਤਨਾ ਕਿ ਫ਼ਕੀਰਾਂ ਸਾਹਮਣੇ ਹਾਥੀ ਨੂੰ ਠੰਡ ਲੱਗਦੀ ਹੋਵੇ ਤਾਂ ਗਰਮ ਪਾਣੀ ਨਾਲ ਨੁਹਾ ਉੱਤੇ ਕੱਪੜਾ ਪਵਾ ਦੇਂਦਾ ਸੀ।



ਦਰਅਸਲ ਇਸ ਦੇ ਕਟੜਪੁਣੇ ਵਿਚ ਇਸ ਦੇ ਕਈ ਸਾਥੀ ਇਸ ਦਾ ਸਾਥ ਦੇ ਰਹੇ ਸਨ ਜੋ ਸਿੱਧੇ ਤੌਰ ਤੇ ਭਾਵੇਂ ਨ ਸਹੀ ਪਰ ਅੰਦਰੋਂ ਅੰਦਰ ਗੁਰੂ ਅਰਜਨ ਦੇਵ ਜੀ ਨੂੰ ਮੁਸਲਮਾਨਾਂ ਵਾਸਤੇ ਸਭ ਤੋਂ ਵੱਡਾ ਖ਼ਤਰਾ ਸਮਝਦੇ ਸਨ। ਵੈਸੇ ਜਹਾਂਗੀਰ ਵੀ ਅਰਜਨ ਦੇਵ ਜੀ ਤੋਂ ਬਹੁਤ ਗੁੱਸੇ ਸੀ। ਇਕ ਤਾਂ ਖ਼ੁਸਰੋ ਦੀ ਬਗ਼ਾਵਤ ਵਿਚ ਇਹ ਅਰਜਨ ਜੀ ਦਾ ਹੱਥ ਸਮਝਦਾ ਸੀ। ਦੂਸਰਾ ਇਹ ਨਹੀਂ ਸੀ ਚਾਹੁੰਦਾ ਕਿ ਮੇਰੇ ਰਾਜ ਵਿਚ ਕੋਈ ਹੋਰ ਧਰਮ ਵਧੇ ਫੁਲੇ। ਨਾਲੇ ਇਹ ਨਾਨਕ ਦੇ ਬੋਲ ਜੋ ਦੁਨੀਆਂ ਸੱਚ ਮੰਨਣ ਲੱਗ ਪਈ ਸੀ ਤੇ ਅਰਜਨ ਪਾਤਿਸ਼ਾਹ ਦੇ ਵੇਲੇ ਤਾਂ ਲੋਕ ਸਿੱਖ ਧੜਾ ਧੜ ਬਣ ਰਹੇ ਸਨ ਤੇ ਇਹ ਸੱਚੀ ਬਾਣੀ ਆਪਣੇ ਮਨ ਅੰਦਰ ਵਸਾ ਵਾਹਿਗੁਰੂ ਦੇ ਨਾਲ ਆਪਣੇ ਸੰਬੰਧ ਜੋੜ ਰਹੇ ਸਨ, ਤੇ ਕਈ ਕੱਟੜ ਜੋ ਅਰਜਨ ਪਾਤਿਸ਼ਾਹ ਤੋਂ ਖ਼ਫ਼ਾ ਸਨ ਉਨ੍ਹਾਂ ਵਿਚ ਇਕ ਸ਼ੇਖ਼ ਅਹਿਮਦ ਸਰਹੰਦੀ ਸੀ। ਇਸ ਨੂੰ ਅਮਾਮ ਰਬਾਨੀ ਵੀ ਕਿਹਾ ਜਾਂਦਾ ਹੈ। ਥਾਨੇਸਰ ਦੇ ਅਮੀਰ ਸ਼ੇਖ਼ ਮੁਲਤਾਨ ਦੀ ਲੜਕੀ ਨਾਲ ਨਿਕਾਹ ਕਰਵਾ ਧਨ ਬਹੁਤ ਮਿਲ ਗਿਆ। ਸਰਹੰਦ ਵਿਚ ਹਵੇਲੀ ਅਤੇ ਮਸਜਿਦ ਬਣਾ ਇਥੇ ਹੀ ਰਹਿਣ ਲੱਗ ਪਿਆ। ਇਹ ਰੱਬ ਤੋਂ ਨਹੀਂ ਸੀ ਡਰਦਾ ਕਿਉਂਕਿ ਕਹਿੰਦਾ ਸੀ ਮੈਂ ਹੀ ਰੱਬ

ਦਾ ਭੇਜਿਆ ਬੰਦਾ ਹਾਂ ਜੋ ਇਸਲਾਮ ਦੀ ਸਲਾਮਤੀ ਲਈ ਸਾਰੇ ਕੰਮ ਕਰਨ ਆਇਆ ਹਾਂ। ਇਹ ਹਿੰਦੂਆਂ ਨੂੰ ਕੁੱਤੇ ਸਮਝਦਾ ਸੀ। ਕਹਿੰਦਾ ਸੀ ਜਿਸ ਤਰ੍ਹਾਂ ਕੁੱਤੇ ਨੂੰ ਦੂਰੋਂ ਹੀ ਭਜਾ ਦਈਦਾ ਹੈ ਇਸੇ ਤਰ੍ਹਾਂ ਇਨ੍ਹਾਂ ਨੂੰ, ਇੰਨ੍ਹਾਂ ਦੇ ਪ੍ਰਮੇਸ਼ਰਾਂ ਦੀਆਂ ਮੂਰਤੀਆਂ ਨੂੰ ਦੂਰੋਂ ਹੀ ਇੱਟੇ ਵੱਟੇ ਮਾਰ ਭੱਜਾ ਦੇਵੋ ਜਾਂ ਤੋੜ ਦੇਵੋ। ਕਹਿੰਦਾ ਜਿਹੜਾ ਰਾਮ ਆਪਣੀ ਇਸਤਰੀ ਨਹੀਂ ਸਾਂਭ ਸਕਿਆ ਉਸ ਕੋਲੋਂ ਕੀ ਉਮੀਦ ਰੱਖਦੇ ਹੋ। ਕਹਿੰਦਾ ਕ੍ਰਿਸ਼ਨ ਤੇ ਰਾਮ ਜਪਣ ਵਾਲੇ ਨੂੰ ਕੋਹ ਕੋਹ ਕੇ ਤਸੀਹੇ ਦੇ ਕੇ ਮਾਰੋ ਤਾਕਿ ਖ਼ੁਦਾ ਪ੍ਰਸੰਨ ਹੋ ਕੇ ਤੁਹਾਨੂੰ ਜੰਨਤ ਵਿਚ ਜਗ੍ਹਾ ਦੇ ਦੇਵੇਗਾ। ਇਸ ਗੁਰੂ ਅਰਜਨ ਦੇਵ ਜੀ ਮਹਾਰਾਜ ਜਿਹੜੇ ਸ਼ਾਂਤੀ ਦੇ ਪੁੰਜ, ਸਹਿਜਤਾ ਦੇ ਧਨੀ, ਸ਼ਾਂਤ ਚਿਤਤਾ ਦੇ ਬੋਹਥ, ਉਜਵਲਤਾ ਦੇ ਪ੍ਰਮਾਣ, ਕੋਮਲਤਾ ਦੇ ਭਰੇ, ਪਵਿਤਰਤਾ ਵਲੋਂ ਰੱਬ, ਨਿਰਲੇਪਤਾ ਅਤੇ ਅਮਨ ਪਸੰਦ ਦੇ ਸਾਥੀ, ਹਰ ਵਕਤ ਝਿਮਝਿਮ ਧਾਰਾ ਅੰਮ੍ਰਿਤ ਜਿੰਨ੍ਹਾਂ ਦੇ ਬੋਲਾਂ ਰਾਹੀਂ ਸਾਰੇ ਸੰਸਾਰ ਨੂੰ ਅਪਾਰ ਸ਼ਕਤੀ ਮਿਲਦੀ, ਜਿੰਨ੍ਹਾਂ ਦੀ ਸ਼ਰਨ ਆਇਆ ਹਰ ਕੋਈ ਉਹਨਾਂ ਦੇ ਚਰਨਾਂ ਦੀ ਧੂੜ ਮਥੇ ਲਾਇਆਂ ਆਪਣੇ ਆਪ ਨੂੰ ਖ਼ੁਸ਼ਕਿਸਮਤ ਸਮਝਦਾ ਸੀ। ਜਿੰਨ੍ਹਾਂ ਦਾ ਬਣਾਇਆ ਹਰਿਮੰਦਰ ਜਿਸ ਵਿਚ ਜਦ ਵੀ ਕੋਈ ਆਇਆ ਹਰਿਮੰਦਰ ਨੇ ਕੰਠ ਲਗਾ ਨਿਹਾਲ ਕਰ ਦਿੱਤਾ, ਉਦਮ ਸਿਧਕ ਤੇ ਸ਼ਰਧਾ ਨਾਲ ਹਰਿਮੰਦਰ ਸਰਬ ਮਾਨਵਤਾ ਨੂੰ ਨਿਤਾ ਪ੍ਰਤੀ ਨਾਮ ਨਿਧਾਨ ਨਾਲ ਮਾਲੋ ਮਾਲ ਕਰ ਦਿੰਦਾ। ਜਿਸ ਅਰਜਨ ਦੇਵ ਪਾਤਸ਼ਾਹ ਦੀ ਸ਼ਰਨ ਆਇਆਂ ਕਿਲਵਿਖ (ਪਾਪ) ਦੂਰ ਹੋ ਜਾਂਦੇ ਹਨ, ਰੋਗ ਸੋਗਾਂ ਤੇ ਸੰਤਾਪਾਂ ਦਾ ਨਾਸ਼ ਹੋ ਜਾਂਦਾ ਹੈ ਉਸ ਅਰਜਨ ਦੇਵ ਜੀ ਬਾਰੇ ਇਹ ਲਿਖਦਾ ਹੈ। ਜਦ ਮਹਾਰਾਜ ਸ਼ਹੀਦ ਕਰ ਦਿੱਤੇ ਗਏ ਤਾਂ ਲਿਖਦਾ ਹੈ :



ਗੋਇੰਦਵਾਲ ਦੇ ਬੁਰੇ ਭ੍ਰਿਸ਼ਟ ਕਾਫ਼ਰ (ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ) ਨੂੰ ਕਤਲ ਕਰ ਦਿੱਤਾ ਗਿਆ ਹੈ। ਇਹ ਬੜੀ ਸ਼ੁਭ ਘਟਨਾ ਹੈ। ਹਿੰਦੂਆਂ ਵਾਸਤੇ ਵੱਡੀ ਸ਼ਕੱਸਤ ਇਸ ਬੇਈਮਾਨ ਦੇ ਕਤਲ ਹੋਣ ਤੋਂ ਪਹਿਲਾਂ ਮੈਨੂੰ ਸੁਪਨਾ ਆਇਆ ਕਿ ਪਾਤਸ਼ਾਹ (ਜਹਾਂਗੀਰ) ਨੇ ਦੁਸ਼ਟ ਅਧਰਮੀ ਦਾ ਸਿਰ ਕੁਚਲ ਦਿੱਤਾ ਹੈ। ਇਸ ਵਿਚ ਸੰਸਾ ਕੋਈ ਨਹੀਂ ਕਿ ਇਹ ਕਾਫ਼ਰ ਹਿੰਦੂਆਂ ਦਾ ਜਗਤ ਗੁਰੂ ਸੀ ਤੇ ਅਧਾਰਮਿਕ ਰੁਚੀਆਂ ਰਖਣ ਵਾਲਿਆਂ ਦਾ ਸ਼ਹਿਨਸ਼ਾਹ ਸੀ।

(ਮਤਤੂਬਾਤ-ਇ-ਇਮਾਮਰਬਾਨੀ ਦਫਤਰ ਅਵੱਲ ਹਿੱਸਾ ਸੋਮ ਨੂਰ ਕੰਪਨੀ ਲਾਹੌਰ)

ਇਸ ਨੇ ਤਾਂ ਬੜਾ ਕੁਝ ਵਧਾ ਚੜ੍ਹਾ ਕੇ ਲਿਖਿਆ ਹੈ। ਪਿਛੋਂ ਜਹਾਂਗੀਰ ਹੀ ਇਸ ਤੋਂ ਇਤਨਾ ਤੰਗ ਆਇਆ ਕਿ ਇਹ ਆਪਣੇ ਆਪ ਨੂੰ ਅੱਲਾਹ ਤੋਂ ਵੱਡਾ ਸਮਝਣ ਲੱਗ ਪਿਆ ਸੀ ਜੋ ਜਹਾਂਗੀਰ ਨੇ ਮਹਿਸੂਸ ਕੀਤਾ ਤਾਂ ਇਸਦੀ ਅਕਲ ਟਿਕਾਣੇ ਲਿਆਉਣ ਲਈ ਇਸ ਨੂੰ ਅਨੀ ਰਾਇ ਦਾਲਾਨ ਦੇ ਹਵਾਲੇ ਕੀਤਾ ਜਿਸ ਨੇ ਇਸਨੂੰ ਜੇਲ ਗਵਾਲੀਅਰ ਦੇ ਵਿਚ ਕੈਦ ਕਰ ਦਿੱਤਾ।

ਸੋ ਸਾਫ ਹੈ ਕਿ ਸ਼ਹਿਨਸ਼ਾਹ ਜਹਾਂਗੀਰ ਇੰਨ੍ਹਾਂ ਸਭ ਝੋਲੀ ਝੁਕਾਂ ਤੇ ਕੁਝ ਆਪ ਵੀ ਅਰਜਨ ਦੇਵ ਜੀ ਤੋਂ ਤੰਗ ਸੀ ਤੇ ਬਹਾਨਾ ਲਭੱਦਾ ਪਿਆ ਸੀ ਕਿ ਅਰਜਨ ਪਾਤਿਸ਼ਾਹ ਨੂੰ ਕਿਸੇ ਤਰ੍ਹਾਂ ਫੜ ਸਜ਼ਾ ਦਿੱਤੀ ਜਾਵੇ ਤੇ ਉਹ ਬਹਾਨਾ ਇਸ ਨੂੰ ਖ਼ੁਸਰੋ ਦੀ ਬਗ਼ਾਵਤ ਚੋਂ ਸਾਫ਼ ਮਿਲ ਗਿਆ ਸੀ।

❋❋❋

ਲਾਹੌਰ ਤੋਂ ਇਕ ਸਿੱਖ ਗੁਰੂ ਪਿਆਰਾ ਪ੍ਰੇਸ਼ਾਨ ਦੁਖੀ ਤੇ ਵਾਹੋ ਦਾਹੀ ਭੱਜਾ ਗੁਰੂ ਅਰਜਨ ਪਾਤਿਸ਼ਾਹ ਦੇ ਹਜ਼ੂਰ ਆ ਕੇ ਕਹਿੰਦਾ ਹੈ ਕਿ ਬਾਦਸ਼ਾਹ ਜਹਾਂਗੀਰ ਨੇ 2 ਲੱਖ ਰੁਪਇਆ ਜੁਰਮਾਨਾ, ਮਾਲ ਔਲਾਦ, ਅਸਬਾਬ ਹੀ ਨਹੀਂ ਸਗੋਂ ਇਹ ਵੀ ਕਿਹਾ ਹੈ ਕਿ ਗੁਰੂ ਅਰਜਨ ਪਾਤਿਸ਼ਾਹ ਨੂੰ ਗ੍ਰਿਫ਼ਤਾਰ ਕਰ ਲਾਹੌਰ ਲਿਆਂਦਾ ਜਾਵੇ ਤਾਂ ਮਹਾਰਾਜ ਦੇ ਚੇਹਰੇ 'ਤੇ ਇਕ ਇਹੋ ਜਿਹੀ ਅਕਸਮਾਤ ਮੁਸਕਾਨ ਖਿੜ ਗਈ ਜਿਵੇਂ ਸਭ ਕੁਝ ਪਹਿਲੇ ਹੀ ਇਸ ਖੇਡ ਦਾ ਮਹਾਰਾਜ ਨੂੰ ਪਤਾ ਹੋਵੇ। ਭਾਈ ਪੈੜਾ, ਭਾਈ ਜੇਠਾ, ਭਾਈ ਬਿਧੀ ਚੰਦ, ਭਾਈ ਲੰਘਾਹਾ ਤੇ ਹੋਰ ਸਿੱਖ ਇਹ ਸਭ ਸਕਤੇ ਵਿਚ ਆ ਗਏ ਤੇ ਕ੍ਰੋਧ ਵਿਚ ਆ ਬੋਲ ਉਠੇ ਨਹੀਂ ਇੰਝ ਨਹੀਂ ਹੋ ਸਕਦਾ। ਪਿਉ ਦਾਦੇ ਗੁਰੂ ਘਰ ਵਾਸਤੇ ਜਾਗੀਰ ਲਾਉਣ ਤੇ ਇਹ ਕਾਫ਼ਰ। ਨਹੀਂ ਨਹੀਂ, ਅਸੀਂ ਇਹ ਕਦੀ ਵੀ ਬਰਦਾਸ਼ਤ ਨਹੀਂ ਕਰਾਂਗੇ। ਇਥੇ ਕਿਸੇ ਮੁਗ਼ਲ ਨੂੰ ਨਹੀਂ ਵੜਨ ਦਿੱਤਾ ਜਾਵੇਗਾ। ਅਸੀਂ ਮਰ ਜਾਵਾਗੇ ਜਾਂ ਮਾਰ ਦਿਆਂਗੇ। ਭਾਈ ਬਿਧੀ ਚੰਦ ਲਾਲ ਲਾਲ ਅੱਖਾਂ ਕੱਢ ਆਪਣੀ ਅਣਖ ਨੂੰ ਵੰਗਾਰਨ ਦੀ ਇਜਾਜ਼ਤ ਕਿਸੇ ਨੂੰ ਵੀ ਨਹੀਂ ਦੇ ਸਕਦੇ। ਉਹ ਬਗ਼ਾਵਤ ਕਰ ਸਕਦਾ ਹੈ ਤਾਂ ਅਸੀਂ ਵੀ ਬਗ਼ਾਵਤ ਕਰਨ ਦੀ ਜੁਰਅਤ ਰਖਦੇ ਹਾਂ।



ਪਰ ਭਾਈ ਗੁਰਦਾਸ ਜੀ ਵੀ ਚੁੱਪ ਨ ਰਹਿ ਸਕੇ। ਅਸੀਂ ਸਭ ਸੰਗਤਾਂ ਜੁਰਮਾਨਾ ਭਰ ਦਿਆਂਗੇ ਪਰ ਮੁਗ਼ਲ ਸਰਕਾਰ ਨੂੰ ਇਹ ਜ਼ੁਲਮ ਨਹੀਂ ਕਰਨ ਦਿਆਂਗੇ ਕਿ ਔਹ ਪਾਤਿਸ਼ਾਹ ਨੂੰ ਲਾਹੌਰ ਲੈ ਕੇ ਜਾ ਸਕਣ।

ਮਹਾਰਾਜ ਸਭ ਸੁਣ ਮੁਸਕਰਾ ਰਹੇ ਸਨ ਤੇ ਸਭ ਦੇ ਖ਼ਿਆਲ ਸੁਣ ਕਹਿਣ ਲਗੇ : ਉਹ ਭਲੇ ਪੁਰਖੋ, ਜਿਹੜਾ ਪਿਉ ਆਪਣੇ ਪੁੱਤਰ ਨੂੰ ਹੱਥਕੜੀਆਂ ਲਾ ਜੇਲ੍ਹ 'ਚ ਪਾ ਕੇ ਸ਼ਹੀਦ ਕਰ ਸਕਦਾ ਹੈ ਇਹੋ ਜਿਹਾ ਬੰਦਾ ਕਿਸੇ ਨਾਲ ਕੁਝ ਵੀ ਕਰ ਸਕਦਾ ਹੈ; ਤੇ ਰਹੀ ਜੁਰਮਾਨੇ ਦੀ ਗੱਲ, ਸੰਗਤ ਦਾ ਪੈਸਾ ਕਦੀ ਵੀ ਨਹੀਂ ਜੁਰਮਾਨੇ ਦੇ ਤੌਰ ਤੇ ਦਿੱਤਾ ਜਾ ਸਕਦਾ। ਇਹ ਗੋਲਕ ਦਾ ਪੈਸਾ ਸਿੱਖ ਸੰਗਤ ਦੀ ਅਮਾਨਤ ਹੁੰਦੀ ਹੈ, ਇਸ ਨੂੰ ਸਿੱਖ ਭਾਈਚਾਰੇ ਨੇ ਗੁਰੂ ਘਰ ਵਾਸਤੇ, ਸਾਧ ਸੰਗਤ ਦੇ ਹਿਤ ਲਈ ਜੋ ਕਿ ਸਿੱਖਾਂ ਦੀ, ਸੰਗਤਾਂ ਦੇ ਸਹੂਲਤ ਲਈ ਰਖਿਆ ਹੈ, ਇਸ ਨੂੰ ਜੁਰਮਾਨੇ ਵਾਸਤੇ ਕਿਉਂ ਦੇ ਦਈਏ।

ਹੁਣ ਜਦ ਇਹ ਖ਼ਬਰ ਬਾਬਾ ਬੁੱਢਾ ਜੀ ਨੂੰ ਪਤਾ ਲੱਗੀ ਤਾਂ ਇਕ ਸਿੱਖ ਨੂੰ ਨਾਲ ਲੈ

ਉਹ ਵੀ ਕੁਝ ਘਬਰਾਏ ਹੋਏ ਗੁਰੂ ਦਰਬਾਰ ਵਿਚ ਹਾਜ਼ਰ ਹੋਏ। ਗੁਰੂ ਮਹਾਰਾਜ ਨੇ ਉਠ ਸਤਿਕਾਰ ਵਜੋਂ ਕਿਹਾ ਆਉ ਬਾਬਾ ਜੀ ਕੀ ਗੱਲ ਬੜੇ ਸਾਹੋ ਸਾਹੀ ਹੋਏ ਪਏ ਹੋ ? ਕਿਉਂ ਸੁੱਖ ਤਾਂ ਹੈ ? ਤਾਂ ਬਾਬਾ ਬੁੱਢਾ ਜੀ ਨੇ ਕਿਹਾ ਇਹ ਕੀ ਖੇਡ ਖੇਡ ਰਹੇ ਹੋ। ਚੁੱਪ ਚਾਪ ਬਾਬਾ ਬੁੱਢਾ ਜੀ ਕੋਲ ਬੈਠ ਮਹਾਰਾਜ ਜੀ ਵੱਲ ਵੇਖ ਵੇਖ, ਇਹ ਰਮਜ਼ ਕੀ ਹੈ, ਸਮਝਣ ਦੀ ਕੋਸ਼ਿਸ਼ ਕਰ ਰਹੇ ਸਨ। ਗੁਰੂ ਮਹਾਰਾਜ ਦੇ ਨੈਨ ਮੁੰਦ ਹੋ ਚੁੱਕੇ ਸਨ ਜਿਵੇਂ ਵਾਹਿਗੁਰੂ ਨਾਲ ਸੁਰਤਿ ਜੋੜ ਕੋਈ ਗੱਲ ਕਰ ਰਹੇ ਹੋਣ। ਸਭ ਸੰਗਤਾਂ ਇਕ ਦੂਜੇ ਵੱਲ ਵੇਖ ਇਸ ਖੇਡ ਨੂੰ ਸਮਝਣ ਦੀ ਕੋਸ਼ਿਸ਼ ਵਿਚ ਸਨ; ਤੇ ਇਕ ਦਮ ਮਾਤਾ ਗੰਗਾ ਜੀ ਵੀ ਸ਼ਹਿਜ਼ਾਦਾ ਹਰਿਗੋਬਿੰਦ ਸਾਹਿਬ, ਮਾਤਾ ਦਮੋਦਰੀ ਨਾਲ, ਕੁਝ ਘਬਰਾਏ ਹੋਏ ਇੰਜ ਸਾਹਮਣੇ ਪ੍ਰਗਟ ਹੋ ਗਏ ਜਿਵੇਂ ਉਡ ਕੇ ਹੀ ਆ ਗਏ ਹੋਣ। ਭਲਾ ਗੁਰੂ ਮਹਾਰਾਜ ਨੂੰ ਮਾਤਾ ਗੰਗਾ ਜੀ ਤੋਂ ਵੱਧ ਹੋਰ ਕੌਣ ਜਾਣ ਸਕਦਾ ਸੀ ਤੇ ਇਹ ਜਿਹੜਾ ਭਾਣਾ ਵਰਤਣ ਵਾਲਾ ਹੈ, ਇਹ ਜਿਹੜਾ ਅਨਰਥ ਹੋਣ ਵਾਲਾ ਹੈ ਇਹ ਤਾਂ ਸ਼ਾਇਦ ਉਨ੍ਹਾਂ ਨੂੰ ਸਭ ਪਹਿਲੇ ਤੋਂ ਹੀ ਪਾਤਿਸ਼ਾਹ ਤੋਂ ਪਤਾ ਚੱਲ ਚੁੱਕਾ ਸੀ। ਸਰਬ ਕਲਾ ਗਿਆਨ, ਵਾਹਿਗੁਰੂ ਨੇ ਤਾਂ ਸਭ ਕੁਝ ਪਹਿਲੇ ਹੀ ਅਰਜਨ ਪਾਤਿਸ਼ਾਹ ਦੇ ਲੇਖ ਵਿਚ ਇਹ ਭਾਣਾ ਲਿਖ ਦਿੱਤਾ ਸੀ ਤੇ ਮਹਾਰਾਜ ਨੇ ਕਿਹਾ ਆਓ ਅਸੀਂ ਤੁਹਾਡੀ ਹੀ ਉਡੀਕ ਕਰ ਰਹੇ ਹਾਂ। ਸਾਨੂੰ ਲਾਹੌਰ ਜਾਣਾ ਹੀ ਪੈਣਾ ਹੈ। ਇਹ ਗੁਰੂ ਅਕਾਲ ਪੁਰਖ ਦਾ ਹੁਕਮ ਹੈ। ਪਰਤ ਕੇ ਆਉਣਾ ਇਹ ਵੀ ਉਸ ਅਕਾਲ ਪੁਰਖ ਦੇ ਹੱਥ ਵਿਚ ਹੈ। ਇਸ ਲਈ ਸਾਡੀ ਇਕ ਬੇਨਤੀ ਹੈ ਕਿ ਬਾਬਾ ਬੁੱਢਾ ਜੀ ਗੁਰੂ ਘਰ ਦੀ ਮਰਯਾਦਾ ਅਨੁਸਾਰ ਹਰਿਗੋਬਿੰਦ ਨੂੰ ਗੁਰਗੱਦੀ ਸੌਂਪ ਦੇਣ ਦੀ ਰਸਮ ਅਦਾ ਕਰਨ।



✲✲✲✲

ਇਧਰ ਅੰਮ੍ਰਿਤਸਰ ਹੀ ਨਹੀਂ, ਜਿੱਥੇ ਕਿਤੇ ਵੀ ਗੁਰੂ ਜੀ ਦੇ ਸਿੱਖ ਸਨ ਸਭ ਨੂੰ ਬੇਚੈਨੀ ਨੇ ਇਸ ਤਰ੍ਹਾਂ ਘੇਰਿਆ ਤੇ ਸਭ ਵਹੀਰਾਂ ਘਤ ਅੰਮ੍ਰਿਤਸਰ ਪਹੁੰਚਣ ਲੱਗ ਪਈਆਂ। ਲਾਹੌਰ ਰੁਸਤਮ ਖ਼ਾਨ ਦੀ ਬੇਟੀ ਕੌਲਾਂ ਵੀ ਸਾਈ ਮੀਆਂ ਮੀਰ ਦੀ ਦਰਗਾਹ ਹਾਜ਼ਿਰ ਹੋ ਇਸ ਅਨਰਥ ਬਾਰੇ ਪੁਛ ਰਹੀ ਸੀ ਤਾਂ ਮੀਆਂ ਮੀਰ ਨੇ ਕਿਹਾ ਹੋਣਾ ਤਾਂ ਉਹੋ ਹੈ ਜੋ ਅੱਲਾਹ ਨੂੰ ਮਨਜ਼ੂਰ ਪਰ ਇਹ ਜਹਾਂਗੀਰ ਨੇ ਹੁਕਮ ਕਰ ਚੰਗਾ ਨਹੀਂ ਕੀਤਾ। ਮੈਂ ਖ਼ੁਦ ਜਾ ਕੇ ਇਸ ਬਾਰੇ ਸ਼ਹਿਨਸ਼ਾਹ ਨਾਲ ਗੱਲ ਕਰਾਂਗਾ।

ਇਧਰ ਸਿੱਖ ਇਕੱਠੇ ਹੋ ਜਵਾਨ ਮੁੰਡੇ ਵੱਖੋ ਵੱਖ ਟੋਲੀਆਂ ਬਣਾ ਪ੍ਰਕਰਮਾ 'ਚ ਸਰੋਵਰ ਦੇ ਕੰਢੇ ਬੈਠ ਇਸ ਮੁਸੀਬਤ ਤੋਂ ਨਿਕਲਣ ਵਾਸਤੇ ਹੱਲ ਲਭ ਰਹੇ ਸਨ ਕਿ ਸਾਡਾ ਗੁਰੂ, ਸਾਡਾ ਹਰਿਮੰਦਰ, ਸਾਡਾ ਗੁਰੂ ਗ੍ਰੰਥ ਸਾਹਿਬ, ਨਹੀਂ ਨਹੀਂ, ਅਸੀਂ ਮੁਕਾਬਲਾ ਕਰਾਂਗੇ, ਜਿਵੇਂ ਵੀ ਹੋਵੇ ਹਰਿਗੋਬਿੰਦ ਸਾਹਿਬ ਨਾਲ ਸਲਾਹ ਮਸ਼ਵਰਾ ਕਰ ਹਥਿਆਰ ਇਕੱਠੇ ਕਰਾਂਗੇ, ਜਿਹੜੇ ਵੀ ਮੁਗ਼ਲਾਂ ਦੇ ਸਿਪਾਹੀ ਆਉਣਗੇ ਡੱਟ ਕੇ ਮੁਕਾਬਲਾ ਕਰਾਂਗੇ ਤੇ ਕੌਲਾਂ ਸੁਖਮਨੀ ਸਾਹਿਬ,

ਬਾਰ-ਬਾਰ ਪੜ੍ਹਦੀ, ਆਪਣੇ ਅੱਲਾਹ ਨੂੰ ਯਾਦ ਕਰ ਕਰ ਇਸ ਅਉਖੀ ਘੜੀ ਟਾਲਣ ਲਈ ਦੁਆਵਾਂ ਕਰਦੀ। ਇਹ ਕੌਲਾਂ (ਇਹ ਮਾਤਾ ਕੌਲਾਂ ਦੇ ਨਾਮ ਨਾਲ ਅੰਮ੍ਰਿਤਸਰ ਵਿਚ ਇਕ ਯਾਦਗਾਰੀ ਗੁਰੂ ਜੀ ਦੇ ਭਗਤਾਂ ਵਿਚੋਂ ਇਕ ਹੋਈ ਹੈ ਜਿਸਦਾ ਬੜਾ ਸੁੰਦਰ ਗੁਰਦੁਆਰਾ ਮਾਤਾ ਕੌਲਾਂ ਦੇ ਨਾਮ ਨਾਲ ਮਸ਼ਹੂਰ ਹੈ। ਇਸਦਾ ਲੇਖ ਗੁਰੂ ਹਰਿਗੋਬਿੰਦ ਸਾਹਿਬ ਦੀ ਜੀਵਨੀ ਵਿਚ ਖੁੱਲ੍ਹ ਕੇ ਕਰਾਂਗੇ)

****

ਪ੍ਰਿਥੀ ਚੰਦ ਨੇ ਹੇਹਰੀਂ ਹੀ ਹੁਣ ਪੱਕਾ ਡੇਰਾ ਬਣਾ ਲਿਆ ਸੀ। ਇਸ ਨੂੰ ਪਤਾ ਸੀ ਹੁਣ ਮੇਰਾ ਵੱਸ ਨਹੀਂ ਚਲਣਾ। ਕਿਉਂਕਿ ਪੁੱਤਰ ਵੀ ਮਿਹਰਵਾਨ ਹੁਣ ਆਪਣੇ ਬਾਪ ਪ੍ਰਿਥੀ ਚੰਦ ਨੂੰ ਚੰਗਾ ਨਹੀਂ ਸੀ ਸਮਝਦਾ। ਇਹ ਵੀ ਲਿਖਿਆ ਮਿਲਦਾ ਹੈ ਕਿ ਮਿਹਰਵਾਨ ਗੁਰੂ ਨਾਨਕ ਦੀ ਬਾਣੀ ਨੂੰ ਪੜ੍ਹਨ ਲੱਗ ਪਿਆ ਸੀ। ਜਦ ਪ੍ਰਿਥੀ ਚੰਦ ਨੇ ਵੇਖਿਆ ਕਿ ਇਹ ਤਾਂ ਗੁਰੂ ਨਾਨਕ ਦੀ ਬਾਣੀ ਨੂੰ ਕਦੀ ਪੜ੍ਹਦਾ ਤੇ ਕਦੀ ਲਿਖਦਾ ਹੈ ਤਾਂ ਇਹ ਦੁਖੀ ਹੋਇਆ ਕਹਿੰਦਾ ਅਜੇ ਮੈਂ ਅੱਜ ਤਕ ਗੁਰੂ ਅਰਜਨ ਨੂੰ ਗੁਰੂ ਨਹੀਂ ਮੰਨਿਆ ਤੇ ਤੂੰ ਇਸ ਨੂੰ ਭਾਵੇਂ ਉਹ ਮੇਰਾ ਭਰਾ ਹੈ ਗੁਰੂ ਮੰਨ ਲੱਗ ਪਿਆ ਹੈ। ਇਹ ਕਹਿੰਦੇ ਨੇ ਉਸ ਵਕਤ ਮੰਜੀ 'ਤੇ ਜਾ ਪਿਆ ਜਦ ਇਸ ਵੇਖਿਆ ਕਿ ਮਿਹਰਵਾਨ ਆਪਣੇ ਚਾਚੇ ਦੀ ਬਾਣੀ ਨੂੰ ਕੰਠ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ। ਹੋਰ ਤਾਂ ਹੋਰ ਇਹ ਗੁਰੂ ਅਰਜਨ ਪਾਤਿਸ਼ਾਹ ਦਾ ਸ਼ਬਦ ਉੱਚੀ ਉੱਚੀ ਪੜ੍ਹ ਜਿਵੇਂ ਸਵਰਗਾਂ ਦੇ ਝੂਟੇ ਲੈ ਰਿਹਾ ਹੋਵੇ ਤੇ ਪ੍ਰਿਥੀਆ ਮੰਜੀ 'ਤੇ ਪਿਆ ਪਿਆ ਸ਼ਬਦ ਤਾਂ ਸੁਣੇ ਪਰ ਜਿਵੇਂ ਕਿਸੇ ਇਸ ਦੇ ਸਾਰੇ ਸਰੀਰ ਵਿਚ ਕਿਲ ਠੋਕ ਦਿੱਤੇ ਹੋਣ ਤੇ ਫਿਰ ਇਹ ਮੰਜੀ ਤੋਂ ਉਠ ਨਹੀਂ ਸਕਿਆ ਤੇ ਇਥੇ ਹੀ ਮਰ ਗਿਆ (ਪਰ ਮੈਕਸ ਆਰਥਰ ਮੈਕਾਲਿਫ਼ ਲਿਖਦਾ ਹੈ ਸਿੱਖ ਇਤਿਹਾਸ ਵਿਚ ਕਿ ਪ੍ਰਿਥੀਏ ਨੂੰ ਬਾਦਸ਼ਾਹ ਨੇ ਚੰਦੂ ਦੇ ਰਾਹੀਂ ਸੁਨੇਹਾ ਭੇਜਿਆ ਕਿ ਤੂੰ ਮੈਨੂੰ ਮਿਲ, ਤੈਨੂੰ ਪੂਰਾ ਇਨਸਾਫ਼ ਦਿੱਤਾ ਜਾਵੇਗਾ ਤੇ ਖ਼ੁਸ਼ ਹੁੰਦਾ ਹੋਇਆ ਜਦ ਇਹ ਕਿਸੇ ਕੰਮ ਬਾਹਰ ਗਿਆ ਸੀ ਤਾਂ ਰਸਤੇ 'ਚ ਤਰਨ ਤਾਰਨ ਸਾਹਿਬ 'ਚ ਇਸ ਦੇ ਕੁਝ ਸੇਵਕਾਂ ਨੇ ਕਿਹਾ ਕਿ ਤੂੰ ਠੀਕ ਨਹੀਂ ਰਹਿੰਦਾ, ਇਥੇ ਤਰਨ ਤਾਰਨ ਸਾਹਿਬ ਇਸ਼ਨਾਨ ਕਰ ਠੀਕ ਹੋ ਜਾਵੇਂਗਾ ਪਰ ਇਹ ਹੰਕਾਰ ਭਰੇ ਲਫਜ਼ਾਂ 'ਚ ਬੋਲਿਆ ਕਿ ਇਹ ਤਾਲ ਤਾਂ ਇਕ ਮਾਮੂਲੀ ਛਪੜ ਹੈ, ਮੈਂ ਤਾਂ ਹੇਹਰਾਂ ਵਾਲੇ ਤਾਲ (ਸਰੋਵਰ) ਵਿਚ ਹੀ ਇਸ਼ਨਾਨ ਕਰਾਂਗਾ। (ਇਸ ਬਾਰੇ ਪਿੱਛੇ ਲਿਖ ਦਿੱਤਾ ਹੈ ਕਿ ਹੇਹਰਾਂ ਵਿਖੇ ਹਰਿਮੰਦਰ, ਸਰੋਵਰ ਸਭ ਬਣਾ ਛੱਡਿਆ ਸੀ ਭਾਵੇਂ ਕੋਈ ਇਸ ਜਗ੍ਹਾ ਵੱਲ ਮੂੰਹ ਨਹੀਂ ਸੀ ਕਰਦਾ) ਤੇ ਪ੍ਰਿਥੀਆ ਬਿਨਾਂ ਇਸ਼ਨਾਨ ਕੀਤਾ ਹੇਹਰਾਂ ਵੱਲ ਤੁਰ ਗਿਆ ਤੇ ਜਦ ਇਸ ਆਪਣੇ ਤਾਲ ਵਿਚ ਇਸ਼ਨਾਨ ਕੀਤਾ ਤਾਂ ਪੇਟ ਵਿਚ ਅਜਿਹਾ ਸੂਲ ਉਠਿਆ ਕਿ ਇਹ ਤੜਫਦਾ ਤੜਫਦਾ ਉਸੀ ਰਾਤ ਮਰ ਗਿਆ।) ਸੋਢੀ ਹਰਿ ਜੀ ਨੇ ਤਾਂ ਲਿਖਿਆ ਹੈ ਕਿ ਪ੍ਰਿਥੀ ਚੰਦ 12 ਸਾਲ ਅਰਜਨ ਦੇਵ ਪਾਤਿਸ਼ਾਹ ਤੋਂ ਬਾਅਦ ਜੀਵਤ ਰਹੇ। ਉਹ ਤਾਂ ਹੋਰ ਵੀ ਬੜਾ ਕੁਝ ਲਿਖਦਾ ਹੈ ਜੋ ਸਭ ਝੂਠ ਹੈ ਕਿ ਗੁਰਗੱਦੀ ਅਰਜਨ ਪਾਤਿਸ਼ਾਹ

ਆਪਣੇ ਵੱਡੇ ਭਰਾ ਪ੍ਰਿਥੀ ਚੰਦ ਨੂੰ ਦੇ ਗਏ ਸਨ; ਇਹ ਝੂਠ ਹੈ। ਪਹਿਲੇ ਮਹਾਂਦੇਵ ਨੇ ਭੁਲ ਬਖ਼ਸ਼ਵਾ ਲਈ ਸੀ ਲਿਖਿਆ ਜਾ ਚੁੱਕਾ ਹੈ ਪਰ ਪ੍ਰਿਥੀ ਚੰਦ ਤਾਂ ਮਹਾਰਾਜ ਦੇ ਹੁੰਦਿਆਂ ਹੀ ਅਕਾਲ ਚਲਾਣਾ ਕਰ ਗਿਆ ਸੀ।

ਹੋਰ ਤਾਂ ਹੋਰ ਗੁਰੂ ਅਰਜਨ ਪਾਤਿਸ਼ਾਹ ਸਸਕਾਰ ਵੇਲੇ ਮੌਜੂਦ ਸਨ। ਜਹਾਂਗੀਰ ਤਖ਼ਤ 'ਤੇ ਬੈਠ ਗ੍ਰਿਫ਼ਤਾਰੀ ਦੇ ਹੁਕਮ, ਦੇ ਚੁੱਕਾ ਸੀ ਤੇ ਜਹਾਂਗੀਰ ਨੇ ਹੀ ਤਾਂ ਖ਼ੁਦ ਇਸ ਨੂੰ ਚੰਦੂ ਦੇ ਰਾਹੀਂ ਬੁਲਾਇਆ ਵੀ ਸੀ। ਪ੍ਰਿਥੀ ਚੰਦ ਦਾ ਕਿਰਦਾਰ ਸਦਾ ਮਾੜਾ ਹੀ ਰਿਹਾ ਗੁਰੂ ਘਰ ਜਾਂ ਆਪਣੇ ਭਰਾ ਤੇ ਭਤੀਜੇ ਜਾਂ ਸਾਰੇ ਪਰਿਵਾਰ ਨਾਲ ਪਰ ਮਿਹਰਵਾਨ ਆਖ਼ਿਰ ਵੇਲੇ ਇਹ ਸ਼ਬਦ ਪੜ੍ਹ ਰਿਹਾ ਸੀ ਵੇਖੋ (ਰੱਬ ਦੇ ਰੰਗ) ਸ਼ਬਦ ਵੀ ਉਹ ਸ਼ਾਇਦ ਸੁਣ ਸੁਣ ਕੇ ਹੀ ਇਸਦੇ ਪ੍ਰਾਨ ਨਿਕਲ ਗਏ। ਆਖਿਰ ਧੰਨ ਗੁਰੂ ਅਰਜਨ ਦੇਵ ਜੀ ਦਾ ਭਰਾ ਹੋਵੇ ਭਾਵੇਂ ਕੋਈ ਹੋਰ, ਇਹ ਬਾਣੀ ਤਾਂ ਸਭ ਨੂੰ ਹੀ ਮੁਕਤ ਕਰ ਦੇਂਦੀ ਹੈ :

ਸਿਰੀਰਾਗੁ ਮਹਲਾ ੫ ॥

*ਪੈ ਪਾਇ ਮਨਾਈ ਸੋਇ ਜੀਉ ॥ ਸਤਿਗੁਰ ਪੁਰਖਿ ਮਿਲਾਇਆ*
*ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥ ੧ ॥ ਰਹਾਉ ॥*
*ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥*
*ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥ ੧ ॥*
*ਤੇਰੈ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥*
*ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥ ੨ ॥*
*ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾਗਲੁ ਚਿਤਿ ਨ ਜਾਣਦਾ ॥*
*ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿਂਵੈ ਨਿਬਾਹਿ ਜੀਉ ॥ ੩ ॥*
*ਤੁਸੀ ਭੋਗਿਹੁ ਭੁੰਚਹੁ ਭਾਈਹੋ ॥ ਗੁਰਿ ਦੀਬਾਣਿ ਕਵਾਇ ਪੈਨਾਈਓ ॥*
*ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥ ੪ ॥*
*ਹਉ ਆਇਆ ਸਾਮ੍ਹੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥*
*ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥ ੫ ॥*
*ਹਉ ਵਾਰੀ ਘੁੰਮਾ ਜਾਵਦਾ ॥ ਇਕ ਸਾਹਾ ਤੁਧੁ ਧਿਆਇਦਾ ॥*
*ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥ ੬ ॥*
*ਹਰਿ ਇਠੈ ਨਿਤ ਧਿਆਇਦਾ ॥ ਮਨਿ ਚਿੰਦੀ ਸੋ ਫਲੁ ਪਾਇਦਾ ॥*
*ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥ ੭ ॥*

ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥
ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ ॥ ੮ ॥
ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥
ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ ॥ ੯ ॥
ਮੈ ਬਧੀ ਸਚੁ ਧਰਮ ਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥ ੧੦ ॥
ਸੁਣਿ ਗਲਾ ਗੁਰ ਪਹਿ ਆਇਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥
ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥ ੧੧ ॥
ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥
ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥ ੧੨ ॥
ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ ॥
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥ ੧੩ ॥
ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥ ਬੋਲਾਇਆ ਬੋਲੀ ਖਸਮ ਦਾ ॥
ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ ॥ ੧੪ ॥

ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ ਲੋਚਾ ਪੂਰਨ ਮੇਰੀਆ ॥
ਦੇਹੁ ਦਰਸੁ ਸੁਖਦਾਤਿਆ ਮੈ ਗਲ ਵਿਚਿ ਲੈਹੁ ਮਿਲਾਇ ਜੀਉ ॥ ੧੫ ॥
ਤੁਧੁ ਜੇਵਡੁ ਅਵਰੁ ਨ ਭਾਲਿਆ ॥ ਤੂੰ ਦੀਪ ਲੋਅ ਪਇਆਲਿਆ ॥
ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ ਜੀਉ ॥ ੧੬ ॥
ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥
ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥ ੧੭ ॥
ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥
ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥ ੧੮ ॥
ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥
ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥ ੧੯ ॥
ਤੂੰ ਵਰਨਾ ਚਿਹਨਾ ਬਾਹਰਾ ॥ ਹਰਿ ਦਿਸਹਿ ਹਾਜਰੁ ਜਾਹਰਾ ॥
ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ ॥ ੨੦ ॥

*ਮੈ ਜੁਗਿ ਜੁਗਿ ਦਯੈ ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ ॥*
*ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥੨॥੨੯॥*

(ਅੰਗ ੭੩-੭੪)

✡✡✡✡

ਗੁਰੂ ਅਰਜਨ ਪਾਤਿਸ਼ਾਹ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਘੁੱਟ ਜਫੀ 'ਚ ਲਿਆ ਤੇ ਕਿਹਾ ਬੇਟਾ ਜੀ ਹੁਣ ਬਹੁਤ ਹੀ ਕਰੜਾ ਵਕਤ ਆ ਰਿਹਾ ਹੈ। ਤੁਸੀਂ ਹੁਣ ਸ਼ਸਤ੍ਰ ਪਹਿਨੋ ਤੇ ਆਪਣੇ ਸੂਰਬੀਰ ਸਿੱਖਾਂ ਨੂੰ ਵੀ ਐਸੀ ਹੀ ਪ੍ਰੇਰਨਾ ਦਿਉ। ਹੁਣ ਬਦੀ ਆਪਣਾ ਰੰਗ ਮੁਗ਼ਲਾਂ ਰਾਹੀਂ ਦਿਖਾਏਗੀ। ਹੁਣ ਅਸੀਂ ਮੁਗ਼ਲਾਂ ਕੋਲ ਜਾਣਾ ਹੈ ਤੇ ਸਾਡਾ ਸੀਸ ਅਕਾਲ ਪੁਰਖ ਦੇ ਚਰਨਾਂ ਵਿਚ ਲਗੇਗਾ। ਤੁਸੀਂ ਗੁਰੂ ਨਾਨਕ ਦੇ ਘਰ ਦੀ ਰਾਖੀ ਕਰਨੀ ਹੈ, ਅਸਾਂ ਸੱਚ ਪ੍ਰੇਮ ਸਿੱਖਾਂ ਨੂੰ ਵੰਡ ਛੱਡਿਆ ਹੈ। ਭਗਤੀ ਨਾਮ, ਸ਼ਬਦ, ਰਸ ਅੰਮ੍ਰਿਤ ਇਸ ਘਰੋਂ ਹਰ ਇਕ ਨੂੰ ਮਿਲਿਆ ਹੈ, ਤੁਸੀਂ ਵੀ ਇਹ ਰੀਤ ਟੁੱਟਣ ਨਹੀਂ ਦੇਣੀ, ਅਸਾਂ ਤਾਂ ਨਾਨਕ ਤੋਂ ਲੈ ਕੇ ਹੁਣ ਤਕ ਲੋਕਾਂ ਨੂੰ, ਸੰਗਤਾਂ ਨੂੰ ਅਮਨ ਤੇ ਸ਼ਾਂਤਮਈ ਢੰਗ ਨਾਲ ਜੀਉਣ ਦਾ ਰਾਜ਼ ਦੱਸਿਆ ਹੈ ਪਰ ਹੁਣ ਵਕਤ ਆ ਗਿਆ ਹੈ ਕਿ ਦੂਸਰਾ ਰੂਪ ਤੁਹਾਡੇ ਰਾਹੀਂ ਹੀ ਅਸੀਂ ਦੇਖਾਂਗੇ :

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।*
*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਨਿ ਵਾਰੋ ਵਾਰੀ।*
*ਦਲਿ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ......*



ਹੁਣ ਵਾਹਿਗੁਰੂ ਦਾ ਇਹੀ ਹੁਕਮ ਹੈ। ਜਹਾਂਗੀਰ ਦੀ ਨੀਯਤ ਸਾਫ਼ ਨਹੀਂ, ਸਰੀਰ ਹੈ ਛੁਟਨਾ ਸੰਸਾ ਨਹੀਂ ਕੋਈ। 15 ਮਈ 1606 ਨੂੰ ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ, ਮਾਤਾ ਗੰਗਾ ਜੀ, ਭਾਈ ਲੰਘਾਹਾ ਜੀ, ਭਾਈ ਬਿਧੀ ਚੰਦ ਜੀ, ਭਾਈ ਪੈੜਾ ਜੀ, ਭਾਈ ਜੇਠਾ ਜੀ, ਭਾਈ ਪਿਰਾਨਾ ਜੀ ਅਤੇ ਹੋਰ ਹਜ਼ਾਰਾਂ ਹੀ ਸਿੱਖਾਂ ਸਾਹਮਣੇ ਬਾਬਾ ਬੁੱਢਾ ਜੀ ਨੇ ਗੁਰੂ ਅਰਜਨ ਪਾਤਿਸ਼ਾਹ ਦੇ ਸਾਹਮਣੇ ਹੀ ਗੁਰਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸੌਂਪੀ। ਅਬਦੁਲ ਤੇ ਨਥਾ ਮੱਲ ਨੇ ਜੋ ਨਕਸ਼ਾ ਸੀ ਉਹ ਸਾਹਮਣੇ ਹੀ ਖੋਲ੍ਹ ਕੇ ਰੱਖ ਦਿੱਤਾ ਸੀ :

*ਦੋ ਤਲਵਾਰੀ ਬੱਧੀਆਂ ਇਕ ਮੀਰੀ ਦੀ ਇਕ ਪੀਰੀ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰੀ ਦੀ।*
*ਹਿੰਮਤ ਬਾਹਾਂ ਕੋਟ ਗੜ੍ਹ, ਦਰਵਾਜ਼ਾ ਬਲਖ ਬਖ਼ੀਰ ਜੀ।*
*ਨਾਲ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗ਼ੀਰ ਜੀ।*
*ਪਗ ਤੇਰੀ ਕੀ ਜਹਾਂਗੀਰ ਦੀ।*

✡✡✡✡

22 ਮਈ 1606 ਨੂੰ ਸ੍ਰੀ ਅੰਮ੍ਰਿਤਸਰ ਤੋਂ ਹੀ ਫ਼ੌਜਾਂ ਚੜ੍ਹਾਈ ਮੁਰਤਜ਼ਾ ਖ਼ਾਨ ਧੂੜਾਂ ਉਡਾਉਂਦਾ ਸ੍ਰੀ ਦਰਬਾਰ ਸਾਹਿਬ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗ੍ਰਿਫ਼ਤਾਰ ਕਰ ਲਾਹੌਰ ਲੈ ਗਿਆ। ਆਪ ਜੀ ਦੇ ਨਾਲ ਸਿੱਖ ਚੌਧਰੀ ਭਾਈ ਲੰਘਾਹਾ, ਭਾਈ ਬਿੱਧੀ ਚੰਦ, ਭਾਈ ਪੈੜਾ, ਭਾਈ ਜੇਠਾ ਤੇ ਭਾਈ ਪਿਰਾਨਾ ਜੀ ਨਾਲ ਹੀ ਗਏ ਸਨ ਪਰ ਇਨ੍ਹਾਂ ਸਿੱਖਾਂ ਨੂੰ ਲਾਹੌਰ ਤੋਂ ਵਾਪਿਸ ਪਰਤਣ ਦਾ ਹੁਕਮ ਦੇ ਦਿੱਤਾ ਕਿ ਆਪ ਅੰਮ੍ਰਿਤਸਰ ਵਾਪਿਸ ਚਲੇ ਜਾਉ; ਤੇ ਇਹ ਸਾਰੇ ਹੁਕਮ ਨੂੰ ਮੰਨਦੇ ਹੋਏ ਭਰੇ ਹੋਇ ਦਿਲ ਨਾਲ ਵਾਹਿਗੁਰੂ ਦਾ ਜਾਪ ਕਰਦੇ ਦੁਆਬਾ ਵਿਖੇ ਡੱਲਾ ਚਲੇ ਗਏ ਜਿਥੇ ਕਿ ਸ੍ਰੀ ਹਰਿਗੋਬਿੰਦ ਸਾਹਿਬ ਗੁਰੂ ਅਰਜਨ ਪਾਤਿਸ਼ਾਹ ਦੇ ਹੁਕਮ ਨਾਲ ਗ੍ਰਿਫ਼ਤਾਰੀ ਤੋਂ ਪਹਿਲੇ ਹੀ ਅੰਮ੍ਰਿਤਸਰ ਛੱਡ ਚੁੱਕੇ ਸਨ। ਇਨ੍ਹਾਂ ਸਿੱਖਾਂ ਨੇ ਹੀ ਹਰਿਗੋਬਿੰਦ ਸਾਹਿਬ ਨਾਲ ਰੱਲ ਇਕ ਨਵੀਂ ਤਾਕਤ ਸਿੱਖੀ ਵਿਚ ਲੈ ਆਂਦੀ ਸੀ ਜੋ ਕਿ ਪਿੱਛੇ ਇਹ ਮੁਗ਼ਲ ਰਾਜ ਦੀਆਂ ਜੜ੍ਹਾਂ ਹਿਲਾਉਣ ਵਿਚ ਮਦਦਗਾਰ ਸਾਬਤ ਹੋਈ ਸੀ।

✡✡✡✡

ਇਧਰ ਸੁੰਦਰ ਲੰਮੀ ਦਾਹੜੀ, ਝਮ ਝਮ ਕਰਦੇ ਰੇਸ਼ਮੀ ਵਾਲ, ਮੋਟੀਆਂ ਮੋਟੀਆਂ ਸਿਆਹ ਕਾਲੀਆਂ ਅੱਖੀਆਂ, ਖੁਲ੍ਹਾ ਚੌੜਾ ਨੂਰਾਨੀ ਮੱਥਾ, ਲੁਸ ਲੁਸ ਕਰਦੇ ਰਸ ਭਰੇ ਹੋਠ, ਜਿੰਨ੍ਹਾਂ ਤੇ ਹਰ ਵਕਤ ਵਾਹਿਗੁਰੂ ਦੀ ਮਿਠੀ ਬਾਣੀ ਥਿਰਕਦੀ ਰਹਿੰਦੀ, ਕਣਕ ਵੰਨਾ ਰੰਗ, ਲੰਮਾ ਨੱਕ, ਪਤਲੇ ਕੰਨ, ਮੋਤੀਆਂ ਦੇ ਦਾਣੇ ਵਰਗੇ ਚਿੱਟੇ ਦੁੱਧ ਵਰਗੇ ਦੰਦ ਤੇ ਹੋਠਾਂ 'ਤੇ ਮਧੁਰ ਸ਼ਬਦ ਬੋਲ ਰਹੇ ਪਾਤਿਸ਼ਾਹ ਲਿਆਏ ਜਾ ਰਹੇ ਸਨ ਤੇ ਆਸਮਾਨ ਤੋਂ ਉਸ ਵਕਤ ਰੱਬ ਨੇ ਵੀ ਤਾਂ ਹਲਕੀ ਹਲਕੀ ਠੰਢ, ਮਿੱਠੀ ਮਿੱਠੀ ਸਮੀਰ, ਕੋਸੀ ਕੋਸੀ ਨਿੱਘੀ ਨਿੱਘੀ ਧੁੱਪ ਤੇ ਚਾਰੇ ਪਾਸੇ ਫੁੱਲਾਂ ਨਾਲ ਛਿੜਕੀ ਹੋਈ ਖ਼ੁਸ਼ਬੂ, ਚਹਿਕਦੇ ਹੋਏ ਝੁੰਡਾਂ ਦੇ ਝੁੰਡ ਪੰਛੀ, ਜਿਵੇਂ ਹਵਾ 'ਚ ਉਮੱਲ ਰਹੇ ਝਰਨੇ, ਕੱਲ ਕੱਲ ਕਰਦੀਆਂ ਨਦੀਆਂ, ਨਗ਼ਮੇ ਗਾਂਦੀਆਂ ਨਦੀਆਂ ਤੇ ਝੀਲਾਂ, ਹੰਸੂ ਹੰਸੂ ਕਰਦੀਆਂ ਕਲੀਆਂ, ਸਵਾਗਤ ਲਈ ਮਦਹੋਸ਼ ਹੋਏ ਰੁੱਖ, ਅਰਸ਼ਾ ਚੌਂ ਦੇਖਦੇ ਹੋਏ ਦੇਵਤੇ ਉਨ੍ਹਾਂ ਦੇ ਚੇਹਰੇ 'ਤੇ ਇਕ ਮਸਤੀ, ਇਕ ਖ਼ੁਮਾਰ, ਇਕ ਉਨਮਾਦ, ਇਹ ਰੱਸ ਭਿੰਨੀਆਂ ਬਦਲੀਆਂ-ਬਦਲੀਆਂ 'ਚ ਰੂੰ ਵਰਗੇ ਹਲਕੇ ਬਰਫ਼ ਦੇ ਕੰਨ, ਕਿਤੇ ਦੂਰ ਸਤ ਰੰਗੇ ਅਸਮਾਨ 'ਚ ਬਣਦੇ ਮਿਟਦੇ ਧਨੁੱਸ਼, ਸੱਚੇ ਗੁਰਾਂ ਦੀਆਂ ਸ਼ਰਧਾਵਾਨ ਦੇਵੀਆਂ, ਨੇਕ ਕਿਰਤ ਕਮਾਈ ਕਰਨ ਵਾਲੇ ਸਾਧੂ ਤੇ ਵਾਹਿਗੁਰੂ ਵਾਹਿਗੁਰੂ ਕਰਦੀ ਹੋਈ ਹਵਾ, ਅਕਾਸ਼ ਵਿਚ ਤਿਲਸਮਾਤੀ ਸੰਗੀਤ, ਲੱਖ ਬੰਸਰੀਆਂ ਵਜਾਉਣ ਵਾਲੇ ਕ੍ਰਿਸ਼ਨ, ਕਰੋੜਾਂ ਹੀ ਪਰੀਆਂ ਘੁੰਘਰੂ ਦੀ ਮਹਿਕ 'ਚ ਮਦਹੋਸ਼ ਹੋਈਆਂ ਹੱਥਾਂ ਵਿਚ ਫੁੱਲਾਂ ਦੇ ਹਾਰ ਲਈ ਤੇ ਜਿਸ ਰਸਤੇ 'ਚੋਂ ਲੰਘ ਗੁਰੂ ਅਰਜਨ ਪਾਤਿਸ਼ਾਹ ਨੇ ਆਉਣਾ ਸੀ, ਜਿਧਰ ਜਿਧਰ ਲੰਘਣਾ ਸੀ ਤੇ ਇਸ ਤੋਂ ਵੱਧ ਨਾਰਾਇਨ, ਪ੍ਰਮੇਸ਼ਰ, ਵਾਹਿਗੁਰੂ, ਹਰੀ, ਪ੍ਰਭੂ, ਠਾਕੁਰ, ਰਾਮ, ਗੋਪਾਲ, ਅੱਲਾਹ, ਪਾਰਬ੍ਰਹਮ, ਕਰਤਾਰ, ਇਹ ਸਭ ਆਪ ਹੱਥ 'ਚ ਕੇਸਰ ਫੜ ਜਮ ਜਮ ਕੇ ਛਿੜਕਾਵ ਕਰ

ਰਹੇ ਸਨ। ਕਿਉਂਕਿ ਅੱਜ ਅਰਜਨ ਪਾਤਿਸ਼ਾਹ ਨੇ ਇਕ ਨਵਾਂ ਇਤਿਹਾਸ ਸਿਰਜਨਾ ਸੀ। ਹਵਾ ਚੋਂ ਉਹ ਹੀ ਸੁਣ ਸਕਦਾ ਸੀ ਜੋ ਵਾਹਿਗੁਰੂ ਦਾ ਦੀਵਾਨਾ ਹੋਵੇ। ਧੰਨ ਗੁਰੂ ਅਰਜਨ, ਧੰਨ ਗੁਰੂ ਅਰਜਨ ਤੇ ਜਿਸ ਨੂਰਾਨੀ ਚੇਹਰੇ ਨੇ ਆਉਣਾ ਸੀ ਉਹ ਆਖ਼ਿਰ ਆ ਹੀ ਗਏ ਤੇ ਜੇਕਰ ਵਾਹਿਗੁਰੂ ਰਸ ਭਿੰਨੇ ਕੇਸਰ ਦਾ ਛਿੜਕਾਵ ਕਰ ਰਹੇ ਸਨ ਤਾਂ ਗੁਰੂ ਅਰਜਨ ਦੇਵ ਪਾਤਿਸ਼ਾਹ ਵੀ ਮੁਖੋਂ ਇਹ ਸ਼ਬਦ ਕਹਿ ਰਹੇ ਸਨ ਤੇ ਕਚਹਿਰੀ ਵੱਲ ਵੱਧ ਰਹੇ ਸਨ ਬੇਖ਼ੌਫ਼, ਨਿਧੜਕ, ਯੋਧੇ ਤੇ ਸ਼ਾਂਤੀ ਦੇ ਪੁੰਜ :

ਪਉੜੀ (ਮਾਰੂ ਵਾਰ ਮਹਲਾ ੫, ਡਖਣੇ ਮ: ੫)

*ਪਉੜੀ ॥ ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥*
*ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥*
*ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥*
*ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥*
*ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥*
*ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥*
*ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ॥*
*ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥ ੭॥*

(ਅੰਗ ੧੦੯੬)

ਤੇ ਜਦ ਲਾਹੌਰ ਜਹਾਂਗੀਰ ਦੇ ਦਰਬਾਰ ਵਿਚ ਪੇਸ਼ ਕੀਤਾ ਗਿਆ ਤਾਂ ਬੰਸਾਵਲੀ ਨਾਮਾ ਦਾ ਕਰਤਾ ਲਿਖਦਾ ਹੈ :

*ਜਵਾਬ ਸਵਾਲ ਬਹੁਤਾ ਹੀ ਹੋਇਆ॥*
*ਭਏ ਕੈਦ ਸੂਮ ਪਾਇਆ, ਸੁਖ ਸਭ ਖੋਇਆ॥*

ਜਹਾਂਗੀਰ ਨੇ ਪਹਿਲਾ ਸੁਆਲ ਇਹੋ ਕੀਤਾ ਕੀ ਤੁਸੀਂ ਜਿਹੜਾ ਗ੍ਰੰਥ ਸਾਹਿਬ ਰਚਿਆ ਹੈ, ਇਸ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਤਾਰੀਫ਼ ਵੀ ਲਿਖੋ, ਤਾਂ ਮਹਾਰਾਜ ਨੇ ਕਿਹਾ ਇਹ ਹੋ ਹੀ ਨਹੀਂ ਸਕਦਾ। ਅਸੀਂ ਬਾਣੀ ਦੇ ਨਾਲ ਛੇੜ ਛਾੜ ਨਹੀਂ ਕਰ ਸਕਦੇ। ਤਾਂ ਜਹਾਂਗੀਰ ਦਾ ਗ਼ੁੱਸਾ ਜਦ ਚੇਹਰੇ ਤੋਂ ਸਾਫ਼ ਟਪਕਣ ਲੱਗਾ ਤਾਂ ਫਿਰ ਵੀ ਛੁਪਾਂਦੇ ਹੋਏ ਬੋਲਿਆ- ਨਹੀਂ ਤਾਂ ਫਿਰ ਮੁਸਲਮਾਨ ਹੀ ਬਣ ਜਾਉ। ਅਸੀਂ ਤੁਹਾਨੂੰ ਮੁਸਲਮਾਨ ਬਣਾ ਦੁਨੀਆਂ ਦੀਆਂ ਸਾਰੀਆਂ ਇਥੋਂ ਤਕ ਕਿ ਉੱਚੀ ਪਦਵੀ ਤਕ ਦੇ ਇਕ ਖਾਸ ਰੁਤਬਾ ਦਿਵਾਵਾਂਗੇ।

ਮਹਾਰਾਜ ਨੇ ਕਿਹਾ ਅਸੀਂ ਕਿਸੇ ਦੀ ਦਿੱਤੀ ਇੱਜ਼ਤ ਨੂੰ ਕੁਝ ਨਹੀਂ ਸਮਝਦੇ ਜੋ ਕਿ

ਆਪਣੇ ਧਰਮ ਤੋਂ ਦੂਰ ਲੈ ਜਾਂਦੀ ਹੋਵੇ। ਵੈਸੇ ਸਾਰਿਆਂ ਦੇ ਧਰਮ ਦੀ ਸਾਡੇ ਦਿਲ ਵਿਚ ਇੱਜ਼ਤ ਹੈ। ਆਪਣੀ ਹਾਰ ਦੇਖਦੇ ਹੋਏ ਜਹਾਂਗੀਰ ਨੇ ਦੂਸਰਾ ਸਵਾਲ ਇਹ ਕੀਤਾ ਤਾਂ ਤੁਸੀਂ ਬਾਗ਼ੀ ਖ਼ੁਸਰੋ ਨੂੰ ਪਨਾਹ ਦਿੱਤੀ ਤੇ ਭੋਜਨ ਛਕਾਇਆ ਤੇ ਮੱਥੇ ਤਿਲਕ ਲਗਾ ਪੈਸਿਆਂ ਦੀ ਥੈਲੀ ਦੇ ਆਪਣੇ ਸਿੱਖ ਦੇ ਕੇ ਮੁਗ਼ਲ ਰਾਜ ਵਾਸਤੇ ਬਗ਼ਾਵਤ ਦੀ ਨੀਂਹ ਰੱਖੀ ਤਾਂ ਮਹਾਰਾਜ ਗੁਰੂ ਅਰਜਨ ਪਾਤਿਸ਼ਾਹ ਨੇ ਬੜੇ ਸਾਫ਼ ਲਫ਼ਜ਼ਾਂ 'ਚ ਕਿਹਾ, ਇਹ ਗੁਰੂ ਘਰ ਦਾ ਦਸਤੂਰ ਹੈ ਕਿ ਲੰਗਰ ਤਾਂ ਹਮੇਸ਼ਾ ਸਭ ਲਈ ਖੁਲ੍ਹਾ ਰਹਿੰਦਾ ਹੈ ਤੇ ਕੁਝ ਗੰਭੀਰ ਹੁੰਦੇ ਹੋਏ ਜਹਾਂਗੀਰ ਨੂੰ ਕਿਹਾ ਤੂੰ ਭੁਲ ਗਿਆ ਹੈਂ। ਇਹ ਉਹੀ ਲੰਗਰ ਸੀ, ਨਾਨਕ ਦਾ ਉਹੀ ਦਰ ਸੀ ਜਿਥੇ ਤੇਰਾ ਪਿਓ ਦਾਦਾ ਆ ਸਿਰ ਝੁਕਾਉਂਦੇ ਰਹੇ ਹਨ। ਜਿਥੇ ਤੇਰਾ ਪਿਉ ਅਕਬਰ ਲੰਗਰ ਛੱਕ ਗਿਆ ਸੀ, ਹੁਣ ਜੇ ਤੇਰਾ ਪੁੱਤਰ ਲੰਗਰ ਛੱਕ ਗਿਆ ਹੈ ਤਾਂ ਕਿਹੜੀ ਆਫਤ ਆ ਗਈ ਹੈ।

ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਮਿਲਦਾ ਹੈ। ਜਹਾਂਗੀਰ ਗੁਰਦੇਵ ਨੂੰ ਦੋ ਲੱਖ ਰੁਪਇਆ ਜੁਰਮਾਨਾ ਕਰਕੇ ਆਪ ਲਾਹੌਰ ਤੋਂ ਚਲਿਆ ਗਿਆ ਸੀ। (ਖ਼ੁਸਰੋ ਦੀ ਪੇਸ਼ੀ ਵੇਲੇ ਵੀ ਇਹ ਦੋ ਲੱਖ ਜੁਰਮਾਨੇ ਦੀ ਗੱਲ ਕਹਿ ਗਿਆ ਸੀ) ਸ਼ਾਇਦ ਇਹ ਬਹਾਨਾ ਹੀ ਘੜ ਰਿਹਾ ਸੀ ਪੈਸੇ ਦਾ। ਆਖ਼ਿਰ ਕਿਸੇ ਨਾ ਕਿਸੇ ਤਰ੍ਹਾਂ ਇਹ ਸਤਿਗੁਰਾਂ ਨੂੰ ਸ਼ਹੀਦ ਹੀ ਕਰਨਾ ਚਾਹੁੰਦਾ ਸੀ ਜੋ ਕਿ ਇਸ ਦੀ ਆਪਣੀ ਝੂਠੀ ਮੰਡਲੀ ਵੀ ਇਹੀ ਚਾਹੁੰਦੀ ਸੀ। ਖ਼ੁਸਰੋ ਦੀ ਬਗਾਵਤ ਤਾਂ ਇਕ ਬਹਾਨਾ ਸੀ। ਸਿੱਖੀ ਦੇ ਵਿਰੋਧੀ ਗੁਰੂ ਜੀ ਦੀ ਵਿਰੋਧਤਾ ਕਰਨ ਵਾਲੇ ਇਸ ਮੌਕੇ ਦਾ ਲਾਭ ਉਠਾ ਜਹਾਂਗੀਰ ਨੂੰ ਭੜਕਾ ਰਹੇ ਸਨ। ਇਹ ਤਾਂ ਝੂਠ ਹੀ ਸਾਰੇ ਜਹਾਂਗੀਰ ਨੂੰ ਕਹਿ ਰਹੇ ਸਨ ਕਿ ਖ਼ੁਸਰੋ ਨੂੰ ਅਸ਼ੀਰਵਾਦ, ਪੈਸਿਆਂ ਦੀ ਥੈਲੀ ਤੇ ਸ਼ਹਿਜ਼ਾਦੇ ਦੇ ਮੱਥੇ ਤਿਲਕ ਲਗਾ ਆਪਣੀਆਂ ਸਿੱਖ ਫ਼ੌਜਾਂ ਵੀ ਲੜਨ ਵਾਸਤੇ ਦਿੱਤੀਆਂ ਸਨ। ਜਹਾਂਗੀਰ ਤਾਂ ਚਾਰੇ ਪਾਸਿਉਂ ਹੀ ਝੂਠ ਵਿਚ ਲਿਬੜ ਚੁੱਕਾ ਸੀ, ਹੁਣ ਵੇਖੋ ਦੀਵਾਨ ਚੰਦੂ ਮਲ ਵੀ ਖ਼ੁਸ਼ ਹੋ ਗਿਆ। ਹੰਕਾਰੀ ਬੰਦਾ ਹਮੇਸ਼ਾਂ ਸੱਚ ਨੂੰ ਸਜ਼ਾ ਚਾਹੁੰਦਾ ਹੈ। ਉਸ ਦਾ ਅਹੰਕਾਰ ਧਰਮ ਨੂੰ ਤਾਂ ਨਹੀਂ ਜਿੱਤ ਸਕਿਆ, ਪਰ ਆਪਣੀ ਧੀ ਦਾ ਰਿਸ਼ਤਾ ਗੁਰੂ ਅਰਜਨ ਜੀ ਦੇ ਮੋੜਨ ਤੋਂ ਇਹ ਤਾਂ ਇਸ ਹੱਦ ਤਕ ਪਾਪਾਂ ਦੀ ਗੋਦ 'ਚ ਖੇਡ ਰਿਹਾ ਸੀ ਕਿ ਇਹ ਚਾਹੁੰਦਾ ਸੀ ਮੈਂ ਅਰਜਨ ਦੇਵ ਨੂੰ ਆਪਣੀ ਲਾਲ ਖੂਹ ਵਾਲੀ ਹਵੇਲੀ 'ਚ ਜੋ ਕਿ ਮੋਤੀ ਬਾਜ਼ਾਰ ਦੇ ਲਾਗੇ ਸੀ, ਉਸ ਵਿਚ ਰੱਖ ਤਰ੍ਹਾਂ-ਤਰ੍ਹਾਂ ਦੇ ਤਸੀਹੇ ਦੇ ਕੇ ਆਪਣਾ ਬਦਲਾ ਲਵਾਂਗਾ। (ਪਿੱਛੇ ਵੀ ਲਿਖ ਦਿੱਤਾ ਹੈ) ਹੋਰ ਇਕ ਸ਼ੇਖ਼-ਸਿਰਹਦੀ ਜਿਸਦੇ ਸੀਨੇ ਠੰਡ ਪੈ ਗਈ ਸੀ ਗੁਰੂ ਅਰਜਨ ਦੇਵ ਜੀ ਨੂੰ ਗ੍ਰਿਫ਼ਤਾਰ ਵੇਖ। ਇਹ ਬੜਾ ਕਾਫ਼ਰ, ਪੱਕਾ ਕਟੜ ਮੁਸਲਮਾਨ ਸੀ। ਇਹ ਤਾਂ ਸਾਰੇ ਦੇਸ਼ ਕੀ, ਸਾਰੇ ਸੰਸਾਰ ਨੂੰ ਇਹੀ ਕਹਿੰਦਾ ਸੀ ਮੈਂ ਤਾਂ ਖ਼ਲੀਫ਼ੇ ਦਾ ਅਵਤਾਰ ਹਾਂ। ਇਸ ਨੇ ਸਾਰੇ ਨਗਰ 'ਚ ਆਪਣੇ ਚੇਲੇ ਵਸਾ ਛੱਡੇ ਸਨ। ਦਰਅਸਲ ਇਹ ਸਿੱਖੀ ਨੂੰ ਵੱਧਦੀ ਫੁਲਦੀ ਨਹੀਂ ਸੀ ਵੇਖਣਾ ਚਾਹੁੰਦਾ ਤੇ ਮੁਰਤਜ਼ਾ ਖ਼ਾਨ ਨੂੰ ਇਹ ਜੋ ਚਿੱਠੀਆਂ ਲਿਖਦਾ ਸੀ ਕਿ ਇਸ ਵਿਚ ਇਹ ਜ਼ਰੂਰ ਲਿਖਦਾ ਸੀ ਇਸ ਇਸਲਾਮ ਦੀ ਜਿੰਨੀ ਵੀ ਵਡਿਆਈ ਕਰੋਗੇ ਅੱਲਾਹ ਪਾਕ ਆਪਣੇ ਕਦਮਾਂ ਵਿਚ

ਜੰਨਤ ਬਖ਼ਸ਼ੇਗਾ ਤੇ ਇਸ ਅਰਜਨ ਦੇਵ ਨੂੰ ਜਿਤਨਾ ਖਵਾਰ ਕਰੋਗੇ, ਦਰਗਾਹ ਵਿਚ ਉਤਨਾ ਹੀ ਮਾਨ ਪਾਉਗੇ; ਇਹ ਸੱਚ ਕੋਲੋਂ ਬਹੁਤ ਡਰਦਾ ਸੀ। ਇਸ ਨੂੰ ਅੰਦਰੋਂ ਪਤਾ ਸੀ ਜੇ ਅਰਜਨ ਦੇਵ ਜੀ ਰਹਿ ਗਏ ਤਾਂ ਮੇਰੀ ਕੁੱਤੇ ਜਿੰਨੀ ਪੁੱਛ ਨਹੀਂ ਹੋਣੀ ਇਸ ਸੰਸਾਰ 'ਤੇ। ਇਕ ਰੁਸਤਮ ਖ਼ਾਨ ਜਿਸ ਦੀ ਆਪਣੀ ਬੇਟੀ ਕੌਲਾਂ, ਜੋ ਕਿ ਅਰਜਨ ਦੇਵ ਪਾਤਿਸ਼ਾਹ ਨੂੰ ਦੀਨ ਦੁਨੀਆਂ ਦੇ ਮਾਲਕ ਸੱਚੇ ਪਾਤਿਸ਼ਾਹ ਹੋਰ ਤਾਂ ਹੋਰ ਸਭ ਸੱਖੀ ਸਹੇਲੀਆਂ ਨੂੰ ਇਹੋ ਕਹਿੰਦੀ ਰਹਿੰਦੀ ਸੀ।

*ਗੁਸਾਈਂ ਮਿਹੰਡਾ ਇਠੜਾ॥ ਅੰਮ ਅਬੇ ਥਾਵਹੁ ਮਿਠੜਾ॥*

ਅੰਮੀ ਤੋਂ ਵੀ ਤੇ ਅੱਬਾ ਤੋਂ ਵੀ ਮਿਠੜਾ ਏ। ਕਾਫ਼ਰ ਤਾਂ ਮੇਰਾ ਅਸਲੀ ਪਿਓ ਏ ਰੁਸਤਮ ਖ਼ਾਨ, ਉਹ ਤਾਂ ਵਲੀ ਅੱਲਾਹ ਏ, ਸੱਚਾ ਪਾਤਿਸ਼ਾਹ ਏ, ਜੇਕਰ ਕਿਸੇ ਅੱਲਾਹ ਦੇ ਪਿਆਰੇ ਵਿਚ ਅਕੀਦਤ ਲਿਆਣਾ ਕੁਫ਼ਰ ਹੈ ਤਾਂ ਮੈਂ ਕਾਫ਼ਿਰ ਹਾਂ। ਜਦ ਇਸ ਕੌਲਾਂ ਨੂੰ ਪਤਾ ਲੱਗਾ ਤਾਂ ਇਸ ਆਪਣੇ ਪਿਉ ਰੁਸਤਮ ਖ਼ਾਨ ਨੂੰ ਘਰ ਆਉਂਦਿਆਂ ਹੀ ਪਹਿਲਾਂ ਇਹੋ ਕਿਹਾ ਸੀ ਤੁਸੀਂ ਸਭ ਕਾਫਰ ਰਲ ਮਿਲ ਜਿਹੜੀਆਂ ਸਕੀਮਾਂ ਬਣਾਉਂਦੇ ਹੋ ਤੁਸੀਂ ਗੁਨਹਾਗਾਰ ਹੋ। ਤੁਸੀਂ ਵੇਖਣਾ ਤੁਹਾਨੂੰ ਕੋਈ ਢੋਈ ਨਹੀਂ ਮਿਲਣੀ, ਨ ਹੀ ਇਸ ਦੁਨੀਆਂ ਵਿਚ ਤੇ ਨਾ ਹੀ ਉਸ ਦੁਨੀਆਂ ਵਿਚ ਤੇ ਰੁਸਤਮ ਖ਼ਾਨ ਕਹਿੰਦਾ ਸੀ ਵੇਖੀ ਮੈਂ ਤੇਰੇ ਪਾਤਿਸ਼ਾਹ ਦਾ ਹਾਲ ਕੀ ਕਰਾਂਗਾ। ਜਿਸ ਤਰ੍ਹਾਂ ਖ਼ੁਸਰੋ ਦੀਆਂ ਅੱਖਾਂ ਕੱਢ ਕੁੱਤਿਆਂ ਨੂੰ ਖੁਆ ਦਿੱਤੀਆਂ ਸਨ ਹੁਣ ਤੇਰੇ ਗੁਰੂ ਦੀ ਵਾਰੀ ਹੈ ਜਿਸ ਦੀ ਤੂੰ ਤਰਫਦਾਰੀ ਕਰ ਰਹੀ ਹੈਂ ਤੇ ਕੌਲਾਂ ਨੇ ਕਿਹਾ ਅੰਮੀ ਅੱਬਾ ਨੂੰ ਤੁਸੀਂ ਸਮਝਾਉ ਤਾਂ ਰੁਸਤਮ ਖ਼ਾਨ ਦੀ ਵਹੁਟੀ ਨੇ ਵੀ ਸਮਝਾਇਆ ਸੀ ਕਿ ਮੈਂ ਖ਼ੁਦ ਸਾਈ ਮੀਆਂ ਮੀਰ ਜੀ ਤੋਂ ਸੁਣਿਆ ਹੈ ਉਹ ਕੋਈ ਬਹੁਤ ਪਹੁੰਚਿਆ ਫ਼ਕੀਰ ਹੈ। ਤੁਸੀਂ ਵਿਚ ਨ ਹੀ ਪਵੋ। ਤਾਂ ਮੂੰਹੋਂ ਝੱਗ ਸੁੱਟਦਿਆਂ ਪਾਪੀ ਰੁਸਤਮ ਖ਼ਾਨ ਘਰੋਂ ਬਾਹਰ ਆਪਣੇ ਸਾਰੇ ਪਾਪ ਮਨ ਵਿਚ ਸਮੇਟ ਚਲਾ ਗਿਆ।



☆☆☆

ਜਿਸ ਕਾਲ ਕੋਠੜੀ ਵਿਚ ਗੁਰੂ ਅਰਜਨ ਦੇਵ ਜੀ ਨੂੰ ਬੰਦ ਕੀਤਾ ਗਿਆ ਸੀ, ਹਨੇਰਾ ਇਤਨਾ ਕਿ ਬੱਸ ਇਕ ਛੋਟਾ ਜਿਹਾ ਛੇਕ ਹੀ ਰੌਸ਼ਨੀ ਵਾਸਤੇ ਰਖਿਆ ਗਿਆ ਸੀ। ਦਰਵਾਜ਼ਾ ਬਾਹਰੋਂ ਬੰਦ ਕਰਵਾ ਤਾਲਾ ਲਗਾਇਆ ਹੋਇਆ ਸੀ। ਗਰਮੀ ਇਤਨੀ ਤੇ ਮੱਛਰਾਂ ਦੀ ਭਰਮਾਰ (ਸੋਲ੍ਹਾਂ ਕਲਾਂ ਵਿਚ ਭਾਈ ਗਿ: ਸੁਖਬੀਰ ਸਿੰਘ ਜੀ ਲਿਖਦੇ ਹਨ) ਪੰਜੇ ਸਿੱਖ ਭਾਈ ਜੇਠਾ ਜੀ, ਭਾਈ ਪਿਰਾਨਾ ਜੀ, ਭਾਈ ਲੰਘਾਹ ਜੀ.......ਨੂੰ ਵੀ ਗੁਰੂ ਅਰਜਨ ਸਾਹਿਬ ਦੇ ਨਾਲ ਲਾਹੌਰ ਵਿਚ ਕੈਦ ਕਰਕੇ ਐਸੇ ਕਸ਼ਟ ਦਿੱਤੇ ਗਏ ਪਰ ਇਹ ਸਿੱਖ ਸਿਦਕੋਂ ਨਹੀਂ ਸੀ ਡੋਲੇ)–ਉਥੇ ਗੁਰੂ ਅਰਜਨ ਦੇਵ ਜੀ ਨੂੰ ਕੈਦ ਕਰ ਰਖਿਆ ਸੀ ਜੋ ਸਿਦਕ ਤੇ ਸੰਤੋਖ ਦੇ ਐਸੇ ਸੂਰਬੀਰ ਸਨ ਜੋ ਕਿ ਇਸ ਸੰਸਾਰ ਵਿਚ ਉਹ ਖੇਡ ਖੇਡ ਰਹੇ ਸਨ ਜਿਹੜੀ ਨ ਕੋਈ ਖੇਡ ਸਕਿਆ ਹੈ ਤੇ ਨਾ ਹੀ ਇਨ੍ਹਾਂ ਦੇ ਸਿੱਖਾਂ ਤੇ ਪਿਆਰਿਆਂ ਤੋਂ ਸਿਵਾਇ ਕੋਈ ਖੇਡ ਸਕਦਾ ਹੈ ਤੇ ਜਿਹੜਾ ਸਿਦਕ ਇੰਨ੍ਹਾਂ ਦੇ ਪਿਆਰਿਆਂ ਨੇ ਇੰਨ੍ਹਾਂ ਤੋਂ ਸਿੱਖਿਆ ਸੀ ਉਹ ਤਾਂ ਜਗ ਜ਼ਾਹਰ

ਹੈ। ਜਿੰਨਾ ਸੰਗਤਾਂ ਤਕ ਪਹੁੰਚਾਇਆ ਜਾਵੇ ਉਨਾ ਹੀ ਮਨ ਨੂੰ ਠੰਡ ਪਹੁੰਚਾਂਦਾ ਹੈ। ਇਹ ਭਾਈ ਪੈੜਾ ਜੀ ਗੁਰੂ ਅਰਜਨ ਪਾਤਿਸ਼ਾਹ ਦੇ ਦਰਸ਼ਨ ਕਰ ਕਰ ਉਹਨਾਂ ਦੇ ਤਪ ਦੀ ਰੌਸ਼ਨੀ 'ਚ ਕੁਝ ਇਸ ਤਰ੍ਹਾਂ ਨਹਾ ਚੁੱਕੇ ਸਨ ਕਿ ਉਹ ਵਾਹਿਗੁਰੂ ਤੋਂ ਸਿਵਾਏ ਕਿਸੇ ਅੱਗੇ ਕਦੀ ਨਹੀਂ ਸੀ ਝੁਕੇ। ਸਿਦਕ ਦੇ ਇਤਨੇ ਪੱਕੇ ਕਿ ਪ੍ਰਭੂ ਨਾਨਕ ਦੇ ਭਰੋਸੇ ਤੋਂ ਬਿਨਾਂ ਹੋਰ ਕਿਸੇ ਦੀ ਕਦੀ ਪ੍ਰਵਾਹ ਹੀ ਨਹੀਂ ਸਨ ਕਰਦੇ। ਇਹ ਤਾਂ ਕਹਿੰਦੇ ਰਹਿੰਦੇ ਸਨ ਨਾਨਕ ਕੀ ਬਾਣੀ 'ਚ ਪਰੋਏ ਉਸ ਮਾਲਾ ਦੇ ਮੋਤੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਦੇ ਬੋਲ :

ਸੋਰਠਿ ਮਹਲਾ ੫ ॥

*ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥*
*ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥ ੧ ॥*
*ਮਾਧੌ ਹਮ ਐਸੇ ਤੂ ਐਸਾ॥*
*ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ॥ ਰਹਾਉ॥*
*ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ॥*
*ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ॥ ੨ ॥*
*ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ॥*
*ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ ॥ ੩ ॥*
*ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ॥*
*ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥ ੪ ॥*

(ਅੰਗ ੬੧੩)



ਇਕ ਵਾਰੀ ਗੁਰੂ ਅਰਜਨ ਸਾਹਿਬ ਜੀ ਨੇ ਭਾਈ ਪੈੜਾ ਜੀ ਨੂੰ ਸੱਦਾ ਭੇਜਿਆ, ਜਦ ਉਹ ਲੰਗਰ ਵਾਸਤੇ ਲਕੜਾਂ ਦੀ ਸੇਵਾ ਕਰਦੇ ਮੂੰਹੋਂ ਉੱਚੀ ਉੱਚੀ ਸ਼ਬਦ ਉਚਾਰ ਰਹੇ ਸਨ।

ਸਾਰਗ ਮਹਲਾ ੫ ॥

*ਠਾਕੁਰ ਤੁਮ੍ਹ ਸਰਣਾਈ ਆਇਆ॥*
*ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ॥ ਰਹਾਉ ॥ ੧ ॥*
*ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ॥*
*ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ ॥ ੧ ॥*
*ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ॥*
*ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ ॥ ੨ ॥*

(ਅੰਗ ੧੨੧੮)

ਤੇ ਇਕ ਸਿੱਖ ਨੇ ਆ ਕੇ ਭਾਈ ਪੈੜਾ ਜੀ ਨੂੰ ਨਾਲ ਲਿਜਾ ਸਤਿਗੁਰਾਂ ਦੇ ਚਰਨਾਂ 'ਚ ਮੱਥਾ ਟੇਕ ਸਤਿਬਚਨ ਆਖਿਆ ਤਾਂ ਮਹਾਰਾਜ ਨੇ ਕਿਹਾ ਭਾਈ ਪੈੜਾ ਜੀ ਤੁਸੀਂ ਹੁਣੇ ਹੀ ਇਸੀ ਵਕਤ ਸੰਗਲਾ ਦੀਪ ਚਲੇ ਜਾਉ ਤੇ ਉਥੋਂ ਦੇ ਰਾਜੇ ਨੂੰ ਇਹ ਪੱਤਰ ਦੇ ਦੇਣਾ। ਇਸ ਵਿਚ ਅਸਾਂ ਲਿਖ ਦਿੱਤਾ ਹੈ ਸਾਡਾ ਸਿੱਖ ਤੁਹਾਡੇ ਪਾਸ ਆ ਰਿਹਾ ਹੈ। ਤੁਸੀਂ ਰਾਜੇ ਸ਼ਿਵ ਨਾਭ ਜੀ ਦੇ ਦਰਬਾਰ ਵਿਚ ਜਾ ਨਾਨਕ ਪਾਤਿਸ਼ਾਹ ਦੀ ਹੱਥੀਂ ਲਿਖਤ "ਪ੍ਰਾਨ ਸੰਗਲੀ" ਨਾਮ ਦੀ ਪੋਥੀ ਹੈ ਉਹ ਬੜੇ ਸਤਿਕਾਰ ਨਾਲ ਆਪਣੇ ਪ੍ਰਾਣਾਂ ਤੋਂ ਵੱਧ ਹਿਫ਼ਾਜ਼ਤ ਕਰ ਸਾਡੇ ਤਕ ਲੈ ਕੇ ਆਓ। ਭਾਈ ਪੈੜਾ ਜੀ ਦੋਵੇਂ ਹੱਥ ਜੋੜ ਸਿਰ ਨਿਵਾ ਸਤਿ ਬਚਨ ਕਹਿ ਤੁਰਨ ਹੀ ਲੱਗੇ ਸਨ ਕਿ ਕਿਸੇ ਪ੍ਰੇਮੀ ਸਿੱਖ ਨੇ ਪੰਜ ਪੈਸੇ ਰੱਖ ਹਜ਼ੂਰ ਦੇ ਅੱਗੇ ਮੱਥਾ ਟੇਕਿਆ। ਗੁਰੂ ਅਰਜਨ ਪਾਤਿਸ਼ਾਹ ਨੇ ਉਹੀ ਪੰਜ ਪੈਸੇ ਚੁੱਕ ਭਾਈ ਜੀ ਨੂੰ ਦੇ ਦਿੱਤੇ ਤੇ ਕਿਹਾ ਭਾਈ ਪੈੜਾ ਜੀ ਇਹ ਰਸਤੇ ਵਿਚ ਖਰਚੇ ਵਾਸਤੇ ਲੈ ਜਾਉ। ਭਾਈ ਪੈੜਾ ਜੀ ਨੇ ਦੋਵੇਂ ਹੱਥ ਅੱਗੇ ਕਰਕ ਪੰਜ ਪੈਸੇ ਪਾਤਿਸ਼ਾਹ ਤੋਂ ਲੈ ਕੇ ਚਾਲੇ ਪਾ ਦਿੱਤੇ। ਤਾਂ ਥੋੜ੍ਹੀ ਦੂਰ ਹੀ ਅਜੇ ਗਏ ਸਨ ਕਿ ਇਕ ਪੰਡਿਤ ਨੇ ਰੋਕ ਲਿਆ। ਦਰਅਸਲ ਇਹ ਪੰਡਿਤ ਸੰਸਕ੍ਰਿਤ ਦਾ ਆਪਣੇ ਪੁੱਤਰ ਸਮੇਤ ਬਨਾਰਸ ਤੋਂ ਆਇਆ ਹੋਇਆ ਸੀ ਗੁਰੂ ਅਰਜਨ ਪਾਤਿਸ਼ਾਹ ਦਾ ਜਸ ਸੁਣ ਕੇ। ਇਹ ਵਹਿਮੀ ਬਹੁਤ ਸੀ। ਕਹਿੰਦਾ ਆ ਕੇ ਮਹਾਰਾਜ ਮੈਂ ਆਪ ਜੀ ਦੇ ਸਿੱਖਾਂ ਨੂੰ ਉਪਦੇਸ਼ ਸੁਣਾਇਆ ਕਰਾਂ ? ਮੇਰੇ ਕੋਲ ਬਨਾਰਸ ਇਕ ਪੋਥੀ ਹੈ। ਬੜੇ ਬੜੇ ਸਲੋਕ ਹਨ ਸੰਸਕ੍ਰਿਤ ਦੇ, ਤੁਹਾਡੇ ਸਿੱਖਾਂ ਨੂੰ ਸਮਝ ਨਹੀਂ ਆਉਣੀ ਅਰਥਾਂ ਦੀ ਤਾਂ ਕੀ ਮੈਂ ਆਪਣੇ ਪੁੱਤਰ ਨੂੰ ਭੇਜ ਕੇ ਬਨਾਰਸ ਪੋਥੀ ਮੰਗਵਾ ਕਿਉਂ ਨਾ ਇਹਨਾਂ ਨੂੰ ਪੜ੍ਹ ਪੜ੍ਹ ਕੇ ਸੁਣਾ ਦਿਆਂ ਕਰਾਂ ? ਮਹਾਰਾਜ ਨੇ ਕਿਹਾ ਜਿਵੇਂ ਤੇਰੀ ਮਰਜ਼ੀ। ਐ ਲੈ ਸਾਥੋਂ ਤੂੰ ਆਣ-ਜਾਣ ਦਾ ਕਿਰਾਇਆ ਤੇ ਭੇਜ ਦੇ ਆਪਣੇ ਪੁੱਤਰ ਨੂੰ। ਇਸ ਪੰਡਿਤ ਨੇ ਚੰਗਾ ਮਹੂਰਤ ਕੱਢ ਬੁਧਵਾਰ ਵਾਲੇ ਦਿਨ ਕਈ ਮੰਤ੍ਰ ਪੜ੍ਹ ਆਪਣੇ ਪੁੱਤਰ ਨੂੰ ਬਨਾਰਸ ਵਾਸਤੇ ਭੇਜਿਆ। ਅਜੇ ਇਹ ਕੁਝ ਕਦਮ ਹੀ ਗਿਆ ਸੀ ਕਿ ਕਿਸੇ ਨੇ ਨਿੱਛ ਮਾਰ ਦਿੱਤੀ ਤੇ ਲੜਕਾ ਵੀ ਪਿਉ ਬ੍ਰਾਹਮਣ ਵਾਂਗੂੰ ਵਹਿਮਾਂ ਦਾ ਭਰਿਆ ਪਿਆ ਸੀ; ਨਿੱਛ ਦੀ ਆਵਾਜ਼ ਸੁਣ ਵਾਪਿਸ ਆ ਗਿਆ। ਲੜਕੇ ਨੂੰ ਉਥੇ ਹੀ ਵੇਖ ਇਕ ਦਿਨ ਪਾਤਿਸ਼ਾਹ ਨੇ ਪੁੱਛਿਆ ਕੀ ਅਜੇ ਤਕ ਲੜਕੇ ਨੂੰ ਭੇਜਿਆ ਨਹੀਂ ? ਤਾਂ ਇਸ ਸਾਰੀ ਗੱਲ ਦੱਸੀ ਤੇ ਕਿਹਾ ਕਿਸੇ ਦਿਨ ਫੇਰ ਚੰਗਾ ਜਿਹਾ ਮਹੂਰਤ ਵੇਖ ਪੁੱਤਰ ਨੂੰ ਭੇਜਾਂਗਾ। ਦਰਅਸਲ ਮਹਾਰਾਜ ਨੇ ਹੀ ਇਸ ਪੰਡਿਤ ਨੂੰ ਭਰਮਾਂ ਵਹਿਮਾਂ ਚੋਂ ਕੱਢਣ ਲਈ ਇਹ ਕੌਤਕ ਵਰਤਿਆ ਸੀ ਤੇ ਪੰਡਿਤ ਨੇ ਰੋਕ ਰਸਤੇ 'ਚ ਪੁੱਛਿਆ ਭਾਈ ਜੀ ਤੁਸੀਂ ਤੁਰ ਤਾਂ ਪਏ ਹੋ, ਤੁਹਾਨੂੰ ਪਤਾ ਹੈ ਸੰਗਲਾ ਦੀਪ ਇਥੋਂ ਕਿੰਨੀ ਦੂਰ ਹੈ ? ਹਜ਼ਾਰਾਂ ਮੀਲ ਦਾ ਸਫ਼ਰ ਹੈ। ਦਿਨ ਹੀ ਨਹੀਂ, ਕਈ ਮਹੀਨੇ ਲੱਗ ਜਾਣਗੇ ਤੇ ਤੁਹਾਡੇ ਪਾਸ ਹਨ ਸਿਰਫ਼ ਪੰਜ ਪੈਸੇ। ਫਿਰ ਕਿਸ ਆਸਰੇ ਇੰਨਾ ਲੰਮਾ ਸਫ਼ਰ ਕਰੋਗੇ ? ਤਾਂ ਭਾਈ ਪੈੜਾ ਜੀ ਮੁਸਕਰਾ ਕੇ ਬੋਲੇ : ਪੰਡਿਤ ਜੀ ਆਸਰਾ ਤਾਂ ਕੇਵਲ ਗੁਰੂ ਦਾ ਹੈ। ਇਹ ਪੰਜ ਪੈਸੇ ਹੀ ਨਹੀਂ ਹਨ, ਮੇਰੇ ਗੁਰੂ ਦੀ ਸਾਰੀ ਬਰਕਤ ਮੇਰੇ ਨਾਲ ਹੈ। ਮੈਂ ਇਕੱਲਾ ਹੀ ਨਹੀਂ, ਗੁਰੂ ਜੀ ਦਾ ਦਿੱਤਾ

ਸਿੱਦਕ ਮੇਰੇ ਕੋਲ ਹੈ ਤਾਂ ਤੁਸੀਂ ਵੇਖੋ ਭਾਈ ਪੈੜਾ ਜੀ ਸੰਗਲਾ ਦੀਪ ਗਏ ਤੇ ਨਾਲ ਆਪਣੇ ਉਹ ਪੋਥੀ ਵੀ ਲੈ ਕੇ ਅੰਮ੍ਰਿਤਸਰ ਆ ਵੀ ਗਏ। ਇਹ ਸਾਰੀ ਖੇਡ ਹੀ ਸਿਦਕ ਦੀ ਸੀ ਜਿਹੜਾ ਸਿੱਖਾਂ ਨੇ ਆਪਣੇ ਪਾਤਿਸ਼ਾਹ ਤੋਂ ਹੀ ਤਾਂ ਲਿਆ ਸੀ।

ਲਾਹੌਰ ਦੇ ਕਈ ਸਿੱਖ ਜਿਨ੍ਹਾਂ ਵਿਚ ਭਾਈ ਸਾਧੂ ਵੀ ਸੀ, ਗੁਰ ਬਿਲਾਸ ਦਾ ਕਰਤਾ ਲਿਖਦਾ ਹੈ, ਜਦ ਮਹਾਰਾਜ ਲਾਹੌਰ ਆਏ ਤਾਂ ਭਾਈ ਸਾਧੂ ਦੇ ਘਰ ਹੀ ਠਹਿਰੇ ਸਨ। ਰਸਤੇ ਵਿਚ ਸਿੱਖ ਸੰਗਤਾਂ ਨੇ ਰੋਕ ਰੋਕ ਕੇ ਗੁਰੂ ਜੀ ਦੇ ਦਰਸ਼ਨ ਕੀਤੇ। 35 ਮੀਲ ਦਾ ਪੈਂਡਾ ਸੀ ਅੰਮ੍ਰਿਤਸਰ ਤੋਂ ਲਾਹੌਰ ਤੇ ਕਹਿੰਦੇ 2 ਦਿਨ ਲਗ ਗਏ ਸਨ। ਵਜ਼ੀਰ ਖ਼ਾਨ ਵੀ ਨਾਲ ਹੋਣ ਕਰਕੇ ਸਿੱਖਾਂ ਨੂੰ ਸਤਿਕਾਰ ਨਾਲ ਸਤਿਗੁਰਾਂ ਨਾਲ ਮਿਲਣ ਜੁਲਣ ਦਿੱਤਾ ਗਿਆ। ਚੰਦੂ ਸੜਿਆ ਤਾਂ ਬਹੁਤ ਪਰ ਇਸਨੇ ਮਨ ਵਿਚ ਸੋਚਿਆ ਸਾਰੇ ਚਾਅ ਮੈਂ ਪਿੱਛੋਂ ਤਸੀਹੇ ਦੇ ਦੇ ਕੇ ਪੂਰੇ ਕਰਾਂਗਾ। ਸਾਰੇ ਸਿੱਖ, ਕੌਲਾਂ, ਪਦਮਾ, ਮਾਲਾ ਜੋ ਵੀ ਗੁਰੂ ਨਾਲ ਹਮਦਰਦੀ ਰੱਖਦੇ ਸਨ ਕਿਸੇ ਨ ਕਿਸੇ ਤਰ੍ਹਾਂ ਸਾਈਂ ਮੀਆਂ ਮੀਰ ਜੀ ਕੋਲ ਪੁੱਜੇ, ਜੋ ਕਿ ਆਪਣੇ ਉਮਰ ਖ਼ਾਨ ਮਹੱਲੇ ਵਿਚ ਨਮਾਜ਼ ਨਾਲ ਇਕੱਲੇ ਹੀ ਜੁੜੇ ਹੋਏ ਸਨ। ਬਸ ਬਾਹਰ ਇਹਨਾਂ ਦਾ ਖ਼ਿਦਮਤਗਾਰ ਮੀਆਂ ਨੱਥਾ ਹੀ ਸੀ। ਜਦ ਉਸ ਇਨ੍ਹਾਂ ਸਾਰਿਆਂ ਨੂੰ ਵੇਖਿਆ ਤਾਂ ਅੰਦਰ ਜਿਥੇ ਕਿ ਸਿਰਫ਼ ਬੋਰੀਆਂ ਹੀ ਵਿਛੀਆਂ ਹੁੰਦੀਆਂ ਸਨ, ਬੈਠਣ ਨੂੰ ਕਿਹਾ। ਇਹ ਮੀਆਂ ਨੱਥਾ ਜਿਸਨੇ ਗੁਰੂ ਅਰਜਨ ਪਾਤਿਸ਼ਾਹ ਦੇ ਸਾਈਂ ਮੀਆਂ ਮੀਰ ਜੀ ਨਾਲ ਸਿਹਾਰੀ ਮਲ ਦੇ ਪੁੱਤਰ 'ਤੇ, ਵਿਆਹ ਦੇ ਤੇ ਜਿੱਥੇ ਇਹ ਨਾਲ ਗਿਆ ਸੀ, ਉਥੇ ਰੱਜ ਰੱਜ ਕੇ ਦਰਸ਼ਨ ਕੀਤੇ ਸਨ ਤੇ ਪਿੱਛੋਂ ਇਸ ਹੀ ਕੌਲਾਂ ਨੂੰ ਅੰਮ੍ਰਿਤਸਰ ਮੀਆਂ ਮੀਰ ਜੀ ਦੇ ਆਦੇਸ਼ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕੋਲ ਛੱਡਿਆ ਸੀ। ਇਸ ਨੇ ਗੁਰੂ ਮਹਾਰਾਜ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰ ਆ ਜਦ ਇਕ ਦਿਨ ਸਾਰੇ ਦਰਵੇਸ਼ ਵਰਗੇ ਫ਼ਕੀਰ ਸਾਈਂ ਜੀ ਦੇ ਵਿਹੜੇ ਵਿਚ ਬੈਠੇ ਸਨ ਤਾਂ ਇਸ ਸਾਰੇ ਫ਼ਕੀਰਾਂ ਨੂੰ ਜਿੰਨ੍ਹਾਂ ਵਿਚ ਪ੍ਰਸਿੱਧ ਹਜ਼ਰਤ ਮੁੱਲਾਂ ਸ਼ਾਹ ਬਦਖਸ਼ਾਨੀ, ਹਾਜੀ ਨਿਆਮਤ ਅਲਾਹ ਸਰਹੰਦੀ, ਮੀਆਂ ਨੱਥਾ ਲਾਹੌਰੀ, ਖ਼ਵਾਜਾ ਬਿਹਾਰੀ, ਮੁੱਲਾ ਮੁਹੰਮਦ ਸਿਆਲਕੋਟੀ, ਹਾਜੀ ਮੁਸਤਫਾ ਸਰਹੰਦੀ, ਹਾਜੀ ਸਾਲਯ ਕਾਸ਼ਮੀਰੀ ਹੋਰ ਵੀ ਕਈ ਬੈਠੇ ਸਨ ਤਾਂ ਇਸ ਕਿਹਾ ਸੀ ਮੈਂ ਇਕ ਨਹੀਂ ਦੋ ਵਾਹਿਗੁਰੂਆਂ ਦੇ ਦਰਸ਼ਨ ਕੀਤੇ ਹਨ। ਜੇ ਸਾਈਂ ਮੀਆਂ ਮੀਰ ਜੀ ਤੋਂ ਬਾਅਦ ਮੇਰੇ ਸੀਨੇ 'ਚ ਠੰਡ ਪੈਂਦੀ ਹੈ ਤਾਂ ਉਹ ਇਹ ਹਨ: ਮੋਟੀਆਂ ਮੋਟੀਆਂ ਅੱਖਾਂ, ਸ਼ਾਹੀ ਠਾਠ, ਨਰੇਸ਼ਾਂ ਵਾਲਾ ਉਨ੍ਹਾਂ ਦਾ ਪਹਿਰਾਵਾ, ਉਨ੍ਹਾਂ ਦੀ ਕਲਗੀ ਹੀਰੇ ਮੋਤੀਆਂ ਨਾਲ ਲਿਸਲਿਸ ਕਰਦੀ, ਜਹਾਂਗੀਰ ਵੀ ਵੇਖੇ ਤਾਂ ਆਪਣੇ ਵੱਲ ਵੇਖ ਉਸ ਸ਼ਹਿਜ਼ਾਦੇ ਦੀ ਹੀ ਤਾਰੀਫ਼ ਕਰਦਾ ਫਿਰੇ, ਰਸ਼ਕ ਕਰੇ ਇਹੋ ਜਿਹੇ ਜੋਧੇ ਫ਼ਕੀਰ 'ਤੇ, ਇਹੋ ਜਿਹਾ ਜਲਾਲ ਤਾਂ ਕਦੀ ਮੈਂ ਮੀਆਂ ਜੀ ਦੇ ਚੇਹਰੇ 'ਤੇ ਵੀ ਨਹੀਂ ਵੇਖਿਆ, ਲਿਸਲਿਸ ਕਰਦੇ ਮੱਥੇ ਤੋਂ ਜਿਵੇਂ ਰਿਸ਼ਮਾਂ ਫੁੱਟ ਰਹੀਆਂ ਹਨ, ਲਟ ਲਟ ਕਰਦੇ ਨੈਨਾਂ ਦੀਆਂ ਪਲਕਾਂ, ਦੰਦ ਮੋਤੀਆਂ ਦੇ ਦਾਣੇ, ਮਲੂਕੜੇ ਕੋਮਲ ਹੋਂਠ, ਅਸਮਾਨ ਵਰਗਾ ਕਦ, ਟੁੱਟ ਟੁੱਟ ਪੈਂਦੀ

ਜਵਾਨੀ, ਸਪਾਤ ਵਰਗੇ ਡੌਲੇ, ਅਰਬੀ ਘੋੜੇ ਦੀ ਸਵਾਰੀ ਤੇ ਆਵਾਜ਼ ਜਿਵੇਂ ਬੱਬਰ ਸ਼ੇਰ ਵੰਗਾਰ ਪਾ ਰਿਹਾ ਹੋਵੇ, ਵਾਰ-ਵਾਰ ਮੀਆਂ ਨੱਥਾ ਮਹਾਰਾਜ ਦੇ ਜੱਸ ਗਾ ਗਾ ਦੱਸਦਾ। ਇਹ ਬੜਾ ਖ਼ੁਸ਼ ਹੋਇਆ ਸੀ ਜਦ ਅਕਾਲ ਤਖ਼ਤ ਰਚਨ ਉਪਰੰਤ ਜਦ ਢਾਡੀਆਂ ਗੁਰੂ ਹਰਿਗੋਬਿੰਦ ਜੀ ਦੀ ਉਪਮਾ ਵਿਚ 'ਪਗ ਤੇਰੀ ਕੀ ਜਹਾਂਗੀਰ ਦੀ' ਵਾਰ ਗਾਈ ਤੇ ਛੇਵੇਂ ਮਹਾਰਾਜ ਨੂੰ ਗਵਾਲੀਅਰ ਕਿਲ੍ਹੇ ਵਿਚ ਕੈਦ ਕਰ ਬੰਦੀ ਬਣਾ ਦਿੱਤਾ ਤਾਂ ਇਹ ਮੀਆਂ ਜੀ ਨਾਲ ਦਿੱਲੀ ਨੂਰ ਜਹਾਨ ਦੇ ਕੋਲ ਗਏ ਸਨ। ਮੀਆਂ ਜੀ ਨੇ ਕਿਹਾ ਸੀ।

*ਨੂਰ ਜਹਾਨ ਜਹਾਂਗੀਰ ਨੂੰ ਕਹੋ ਐਸੇ। ਸਾਈਂ ਦੀ ਜਾਤ ਹੈ ਸਾਈਂ ਜੈਸੇ।*

ਜਦ ਤਕ ਮਹਾਰਾਜ ਰਿਹਾ ਨ ਹੋਏ ਇਹ ਮੀਆਂ ਜੀ ਦੇ ਨਾਲ ਲਾਹੌਰ ਹੀ ਰਿਹਾ ਤੇ ਜਦ ਰਿਹਾ ਕਰਕੇ ਹੀ ਵਾਪਸ ਆਏ ਤਾਂ ਖ਼ੁਸ਼ੀ ਇਸ ਬਹੁਤ ਮਨਾਈ ਸੀ। ਇਸ ਨੇ ਸਾਰਿਆਂ ਨੂੰ ਬੋਰੀਆਂ 'ਤੇ ਬਿਠਾਇਆ ਤਾਂ ਉਪਰੋਂ ਸਾਈਂ ਜੀ ਨਮਾਜ਼ ਅਦਾ ਕਰ ਜਦ ਵਾਪਿਸ ਆਏ ਤਾਂ ਸਾਰਿਆਂ ਨੂੰ ਇਕ ਸਾਰ ਵੇਖ ਹੈਰਾਨ ਹੋ ਗਏ। ਕੁਝ ਪੁੱਛਣ ਹੀ ਲੱਗੇ ਤਾਂ ਕੌਲਾਂ ਨੇ ਸਾਰੀ ਗੱਲ ਕਹਿ ਸੁਣਾਈ।

ਸਾਈ ਮੀਆਂ ਮੀਰ ਜੀ ਉਸੇ ਵਕਤ ਬਿਨਾਂ ਕੁਝ ਕਹੇ ਬਾਹਰ ਨੂੰ ਚਲੇ ਗਏ। ਸਾਈਂ ਨੱਥਾ ਭੱਜ ਕੇ ਬਾਹਰ ਉਹਨਾਂ ਦੇ ਨਾਲ ਹੋ ਤੁਰਿਆ ਤੇ ਬਾਹਰ ਪਾਲਕੀ ਤਾਂ ਸੀ ਪਰ ਸਾਈਂ ਜੀ ਪੈਦਲ ਹੀ ਉਸ ਹਵੇਲੀ ਤੱਕ ਪਹੁੰਚ ਗਏ ਜਿੱਥੇ ਮਹਾਰਾਜ ਨੂੰ ਕੈਦ ਕਰ ਰਖਿਆ ਸੀ। ਕਿਸੇ ਦੀ ਜੁਅਰਤ ਨਹੀਂ ਸੀ ਕਿ ਹਜ਼ਰਤ ਮੀਆਂ ਮੀਰ ਜੀ ਨੂੰ ਕੋਈ ਰੋਕ ਸਕੇ। ਸਾਰੀ ਖ਼ਲਕਤ ਨੂੰ, ਪਹਿਰੇਦਾਰਾਂ ਨੂੰ ਪਤਾ ਸੀ ਸਾਈਂ ਜੀ ਦਾ। ਫਟਾ ਫੱਟ ਵੱਡੀ ਹਵੇਲੀ ਦਾ ਬੂਹਾ ਖੋਲ੍ਹ ਦਿੱਤਾ ਗਿਆ ਤੇ ਉਸ ਛੋਟੀ ਜਿਹੀ ਕੋਠੜੀ ਦੇ ਬਾਹਰ ਲਕੜਾਂ ਦੇ ਢੇਰ ਲੱਗੇ ਹੋਏ ਸਨ। ਹੋਰ ਤਾਂ ਹੋਰ ਇਕ ਦੇਗ ਵੀ ਬਲਦੀ ਅੱਗ ਉਤੇ ਰੱਖੀ ਹੋਈ ਸੀ। ਨਥੇ ਨੇ ਇਸ਼ਾਰਾ ਕੀਤਾ ਸਾਈਂ ਜੀ ਸ਼ਾਇਦ ਉਸ ਕੋਠੜੀ ਵਿਚ। ਉਸ ਕੋਠੜੀ ਦਾ ਵੀ ਪਹਿਰੇਦਾਰ ਨੇ ਫਟਾ ਫਟ ਦਰਵਾਜ਼ਾ ਖੋਲ੍ਹ ਦਿੱਤਾ ਤੇ ਵੇਖਦੇ ਹੀ ਮੀਆਂ ਜੀ ਨੇ ਇਕ ਚੀਸ ਜਹੀ ਵਟੀ, ਤੜਪ ਉਠਿਆ ਮਨ, ਕਲੇਜਾ ਤਾਂ ਜਿਵੇਂ ਕਿਸੇ ਸੂਏ ਮਾਰ ਮਾਰ ਕੇ ਵਿੰਨ੍ਹ ਦਿੱਤਾ ਹੋਵੇ। ਇਕ ਕਛਹਿਰਾ ਲੱਕ ਸਿਰਫ ਤੇ ਮਹਾਰਾਜ ਭੁੰਜੇ ਹੀ ਚੌਕੜੀ ਮਾਰ ਕੇ ਬੈਠੇ ਹੋਏ ਤੇ ਮੀਆਂ ਜੀ ਨੂੰ ਜਿਵੇਂ ਅਰਸ਼ਾਂ 'ਚੋਂ ਇਹ ਸ਼ਬਦ ਸੁਣਾਈ ਦਿੱਤਾ ਹੋਵੇ :

*ਧੰਨੁ ਧੰਨੁ ਧੰਨੁ ਜਨੁ ਆਇਆ॥*
*ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥*
*ਜਨ ਆਵਨ ਕਾ ਇਹੈ ਸੁਆਉ॥*
*ਜਨ ਕੈ ਸੰਗਿ ਚਿਤਿ ਆਵੈ ਨਾਉ॥*

*ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥*
*ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥*

ਇਹ ਤੁਹਾਡਾ ਕੀ ਹਾਲ ਇੰਨ੍ਹਾਂ ਕਾਫ਼ਰਾਂ ਨੇ ਕੀਤਾ ਹੋਇਆ ਹੈ। ਸਾਰੇ ਪਿੰਡੇ 'ਤੇ ਛਾਲੇ, ਇਹ ਤਾਂ ਰੇਤ ਪਾਈ ਲੱਗਦੀ ਹੈ। ਜਿਵੇਂ ਹੀ ਇਕ ਜਗ੍ਹਾ 'ਤੇ ਤੱਤਾ ਤਵਾ ਤੇ ਰੇਤ ਨਜ਼ਰ ਆਈ ਤਾਂ ਤੜਪ ਉਠੇ ਮੀਆਂ ਜੀ। ਇੰਨ੍ਹਾਂ ਦੁਸ਼ਟਾਂ ਨੇ ਤਾਂ ਤਤੇ ਤਵੇ 'ਤੇ ਵੀ ਬਿਠਾਇਆ ਲੱਗਦਾ ਹੈ।

ਮੈਨੂੰ ਤਾਂ ਲੱਗਦਾ ਹੈ, ਨੱਥੇ ਨੇ ਰੋਂਦੇ ਹੋਏ ਉੱਚੀ ਜਿਹੀ ਕਿਹਾ, ਜਿਹੜਾ ਦੇਗੇ ਵਿਚ ਪਾਣੀ ਗਰਮ ਹੋ ਰਿਹਾ ਹੈ ਇਸ ਵਿਚ ਹੁਣ ਇੰਨ੍ਹਾਂ ਨੂੰ ਬਿਠਾਇਆ ਜਾਵੇਗਾ।

ਤੇ ਸਾਈਂ ਜੀ ਨੇ ਕਿਹਾ ਇਤਨੀ ਪਹੁੰਚ ਵਾਲੇ ਹੋ ਕੇ, ਇਤਨੀ ਮਹਾਨ ਸ਼ਕਤੀ ਦੇ ਮਾਲਕ ਤੇ ਫਿਰ ਵੀ ਤੁਸੀਂ ਇੰਨ੍ਹਾਂ ਦੁਸ਼ਟਾਂ ਨੂੰ ਕੋਈ ਸਰਾਪ ਨਹੀਂ ਦਿੱਤਾ। ਕੋਈ ਧਰਤੀ, ਆਸਮਾਨ ਕਿਉਂ ਨ ਪਾੜ ਸੁਟਿਆ। ਇਹ ਕਿਸ ਦੇ ਹੁਕਮ ਨਾਲ ਹੋ ਰਿਹਾ ਹੈ ? ਉਹ ਦੁਸ਼ਟੋ ? ਇਸ ਲਾਹੌਰ ਦਾ ਅੰਤ ਹੋ ਜਾਇਗਾ, ਧਰਤੀ ਫਟ ਜਾਏਗੀ, ਸਾਰੀ ਲੁਕਾਈ ਇਸ ਵਿਚ ਗਰਕ ਹੋ ਜਾਏਗੀ। ਉਏ ਦੁਸ਼ਟੋ ! ਤੁਹਾਨੂੰ ਪਤਾ ਹੀ ਨਹੀਂ ਤੁਸੀਂ ਕੀ ਕਹਿਰ ਕਮਾਇਆ ਹੈ। ਜਿਸ ਫ਼ਕੀਰ ਨੇ ਮਾਲਾ ਜਪਣੀ, ਸਿਮਰਨ ਕਰਨਾ, ਪਾਠ ਪੂਜਾ, ਲੰਗਰ ਦੀ ਸੇਵਾ, ਕ੍ਰਿਤ ਕਰਨੀ, ਵੰਡ ਛਕਣੀ, ਜਦ ਲਾਹੌਰ ਸਾਰਾ ਬੀਮਾਰੀ ਨਾਲ ਮਰ ਚਲਿਆ ਸੀ ਤਾਂ ਇਸ ਫ਼ਕੀਰ ਨੇ ਸਿੱਖਾਂ ਨੂੰ ਨਾਲ ਲੈ ਜਾ ਤੁਹਾਡੀ, ਤੁਹਾਡੇ ਬੱਚਿਆਂ ਦੀ ਜ਼ਿੰਦਗੀ ਬਚਾਈ ਸੀ। ਅਮਨ ਸ਼ਾਂਤੀ, ਤਿਆਗ, ਸਾਦਗੀ, ਨਿਮਰਤਾ, ਟਹਿਲ ਸੇਵਾ, ਆਏ ਗਏ ਦੀ, ਗਰੀਬ ਗੁਰਬੇ ਦੀ ਮਦਦ ਕੋਈ ਸਿੱਖ ਸਕਦਾ ਸੀ ਤਾਂ ਇਨ੍ਹਾਂ ਦਰਵੇਸ਼ਾਂ ਕੋਲੋਂ। ਇਹ ਤਾਂ ਭਲਾ ਹੋਵੇ ਇੰਨ੍ਹਾਂ ਦਾ ਜਿਹੜੇ ਅਜੇ ਤਕ ਵਾਹਿਗੁਰੂ ਦੀ ਰਜ਼ਾ ਵਿਚ ਬੈਠੇ ਹਨ, ਇਹ ਜਾਣੀ ਜਾਣ, ਸਰਬ ਕਲਾ ਸਮਰੱਥ, ਉਏ ਕਾਫਰੋਂ ! ਤੁਸੀਂ ਇਨ੍ਹਾਂ ਦੇ ਨੈਨਾਂ ਵਿਚ ਨੂਰ ਨਹੀਂ ਨਿਹਾਰਦੇ, ਇੰਨ੍ਹਾਂ ਦੇ ਮੁਖੜੇ ਦੀ ਝਾਲ ਤਾਂ ਝੱਲੀ ਨਹੀਂ ਜਾਂਦੀ ਤੇ ਤੁਸੀਂ ਇਹ ਕੀ ਕਹਿਰ ਕਮਾ ਦਿੱਤਾ ਜੇ, ਇਹ ਪਾਪ ਹੀ ਨਹੀਂ ਮਹਾਂ ਪਾਪ ਕਮਾਇਆ ਜੇ। ਸਾਈਂ ਜੀ ਦੀਆਂ ਘੂਨੀਆਂ ਚੜ੍ਹੀਆਂ ਹੋਈਆਂ, ਗਲ੍ਹਾਂ ਤਮਤਮਾ ਰਹੀਆਂ, ਰੋਸ ਦਾ ਮੁਜੱਸਮਾ, ਹੋਠਾਂ ਵਿਚੋਂ ਬਸ ਲਫਜ਼ ਨਿਕਲਦੇ ਹੀ ਗਏ, ਓਏ ਕਾਫ਼ਰੋ! ਦੋ ਜਹਾਨ ਦੇ ਵਾਲੀ ਜਿਨ੍ਹਾਂ ਦੀ ਰਜ਼ਾ ਤੋਂ ਬਿਨਾਂ ਪਤਾ ਤਕ ਨਹੀਂ ਹਿੱਲਦਾ ਤੁਸੀਂ ਉਸ ਅੱਲਾ ਵਰਗੇ ਫ਼ਕੀਰ ਨੂੰ ਭੁੱਖੇ ਭਾਣੇ ਰੱਖ ਕੇ ਕੈਦ ਕਰ ਹੱਥਕੜੀਆਂ ਲਾ ਇਹ ਹਾਲ ਕੀਤਾ ਹੋਇਆ ਹੈ। ਇਸ ਤਰ੍ਹਾਂ ਦੀਆਂ ਅਜ਼ੀਅਤਾਂ, ਕਸ਼ਟ ਤੁਹਾਨੂੰ ਦੇ ਰਹੇ ਨੇ ਇਹ ਕਾਫ਼ਰ, ਤੋਬਾ ! ਤੋਬਾ !!

ਕਿਲ੍ਹੇ ਦਾ ਦਰੋਗਾ ਮੂੰਹ ਨੀਵੀਂ ਪਾਈ ਸਭ ਸੁਣ ਰਿਹਾ ਸੀ - ਸਾਈਂ ਜੀ ਨੇ ਭਰੀਆਂ ਹੋਈਆਂ ਅੱਖਾਂ ਨਾਲ ਕਿਹਾ ਇਸ ਸ਼ਹਿਰ ਵਿਚ ਕਹਿਰ ਵਰਤੇਗਾ, ਅੱਲਾਹ ਦੀ ਖੁਸ਼ੀ ਨਹੀਂ। ਲਾਅਨਤ ਵਰਸੇਗੀ। ਤੁਹਾਡੇ 'ਤੇ ਇਹ ਆਸਮਾਨ ਦੇ ਤਾਰੇ ਟੁੱਟ ਟੁੱਟ ਕੇ ਇਸ ਮੁਗਲ ਰਾਜ ਤੇ ਇਸ ਰਾਜ ਨੂੰ ਤਬਾਹ ਕਰ ਦੇਣਗੇ, ਉਹ ਕਾਫ਼ਰੋ ! ਜਦ ਅੱਲਾਹ ਦੀ ਦਰਗਾਹ 'ਚ ਜਾਉਗੇ

ਤਾਂ ਨੂਰੇ ਇਲਾਹੀ ਤੁਹਾਡੇ 'ਤੇ ਨਹੀਂ ਵਰਸੇਗੀ ਬਲਕਿ ਦੋਜ਼ਖ਼ ਦੀ ਅੱਗ ਨਾਲ ਤੁਹਾਨੂੰ ਸਾੜਿਆ ਜਾਵੇਗਾ। ਕਬਰ ਦੀ ਮਿੱਟੀ ਤੁਹਾਨੂੰ ਨਸੀਬ ਨਹੀਂ ਹੋਣੀ, ਜਦ ਅੱਲਾਹ ਦੇ ਦਰਬਾਰ 'ਚ ਖ਼ੁਦ ਹੀ ਗੁਰੂ ਅਰਜਨ ਪਾਤਿਸ਼ਾਹ ਬਿਰਾਜਮਾਨ ਹੋਣਗੇ ਤਾਂ ਕਿਹੜਾ ਕੋਹੜ ਹੋਵੇਗਾ ਜਿਹੜਾ ਤੁਹਾਨੂੰ ਨਹੀਂ ਚਮੜੇਗਾ। ਤੁਹਾਡੇ ਤਾਂ ਰੋਮ ਰੋਮ 'ਚ ਗੰਦੀਆਂ ਪਾਕ ਦੀਆਂ ਨਦੀਆਂ ਵਹਿਣਗੀਆਂ ਤੇ ਨੱਥਾ ਕਦੀ ਸਾਂਈ ਜੀ ਵੱਲ ਤੇ ਕਦੀ ਸ਼ਾਂਤੀ ਦੇ ਪੁੰਜ ਗੁਰੂ ਅਰਜਨ ਪਾਤਿਸ਼ਾਹ ਵੱਲ ਵੇਖ ਰਿਹਾ ਸੀ, ਜੋ ਮੂੰਹ ਵਿਚ ਕੋਈ ਬਾਣੀ ਪੜ੍ਹ ਰਹੇ ਹੋਣ ਤੇ ਆਖ਼ਿਰ ਸਾਂਈ ਮੀਆਂ ਮੀਰ ਜੀ ਦੀਆਂ ਅੱਖਾਂ ਚੋਂ ਛਮਛਮ ਅਥਰੂ ਵਹਿੰਦੇ ਗਏ ਤੇ ਉਨ੍ਹਾਂ ਦਾ ਦਿਲ ਸਾਫ਼ ਦਿੱਸ ਰਿਹਾ ਸੀ ਕਿ ਢਾਹਾਂ ਮਾਰ ਮਾਰ ਕੇ ਕੁਰਲਾ ਰਿਹਾ ਹੈ। ਪਲਕਾਂ ਵਿਚ ਆਂਸੂ ਮੋਤੀ ਦੀ ਨਿਆਈਂ ਚਮਕਦੇ ਗਏ ਤੇ ਪਹਿਰੇਦਾਰ ਭੈ ਭੀਤ ਹੋਏ ਸਹਿਜੇ ਉਕਾਬ ਦੇ ਪ੍ਰਛਾਵੇ ਵਾਂਗ ਹਰ ਕਿਸੇ ਦੇ ਚਿਹਰੇ 'ਤੇ ਸਰੋੜੀ ਕਢੀ ਝਾਕ ਰਿਹਾ ਹੋਵੇ। ਨਜ਼ਰਾਂ ਨੀਵੀਆਂ, ਝੁਕੇ ਹੋਏ ਸਿਰ, ਜਿਵੇਂ ਸਾਹ ਸੱਤ ਹੀਨ ਹੋ ਗਏ ਹੋਣ ਤੇ ਮਹਾਰਾਜ ਸ਼ਾਂਤ, ਗੰਭੀਰ, ਭਖ-ਭਖ ਕਰਦਾ ਚਿਹਰਾ, ਇੰਨੇ ਕੁਝ ਹੋਣ ਦੇ ਬਾਅਦ ਵੀ ਝਮ ਝਮ ਕਰਦੇ ਮੱਥੇ ਤੇ ਇਕ ਆਤਮ ਰਸ ਝਲਕ ਕਾਲੇ ਸ਼ਾਹ ਨੈਨਾਂ ਵਿਚ ਤੀਖਨਤਾ ਇਕ ਦ੍ਰਿੜ ਵਿਸ਼ਵਾਸ ਆਪਣੇ ਆਪ ਵਿਚ, ਨਿਰਭਉ, ਇਕ ਸੂਰਮਗਤਾਈ ਮੁਸਕਾਨ, ਅੰਗ-ਅੰਗ ਚੋਂ ਡੁੱਲ-ਡੁੱਲ ਪੈ ਰਹੀ ਵਾਹਿਗੁਰੂ ਦੀ ਆਵਾਜ਼, ਜਿਵੇਂ ਨੰਗ ਧੜੰਗ ਫ਼ਰਸ਼ 'ਤੇ ਬੈਠਾ ਖ਼ੁਸ਼ਬੂ ਦਾ ਭਰਿਆ ਅਕਾਸ਼ ਤੋਂ ਉਤਰਿਆ ਖ਼ੁਦ ਹਰੀ, ਚਿਹਰੇ ਦੀ ਰੌਣਕ ਜਿਵੇਂ ਸੁਰਮਈ ਘਟਾਵਾਂ ਵਿਚੋਂ ਅਬੜਵਾਹੇ ਹਜ਼ਾਰਾਂ ਹੀ ਸੂਰਜ ਲਿਸ਼ਕਾਂ ਛੱਡ ਰਹੇ ਹੋਣ ਤੇ ਹਵਾ ਦੇ ਕਣ-ਕਣ ਵਿਚ ਦੇਵਤੇ ਹੱਥ ਬੰਨ੍ਹੀ ਟਿਕ-ਟਿਕੀ ਲਗਾਏ ਬਿਟ ਬਿਟ ਅੱਖਾਂ ਜਿਵੇਂ ਸਤਿਗੁਰੂ ਤੋਂ ਕਿਸੇ ਹੁਕਮ ਦੀ ਇਜਾਜ਼ਤ ਮੰਗ ਰਹੀਆਂ ਹੋਣ ਤੇ ਇਧਰ ਮਹਾਰਾਜ, ਇਤਨਾ ਸੰਤੋਖ, ਸ਼ੁਕਰ, ਧੀਰਜ, ਇਕ ਨੂਰ, ਜਿਵੇਂ ਕੋਈ ਗੁਲਾਬ ਖਿੜਿਆ ਹੋਵੇ। ਇੰਨੀ ਗਰਮੀ ਹੋਣ ਤੇ ਬਾਵਜੂਦ ਬੰਦਾ ਧਰਤੀ 'ਤੇ ਠੰਢ ਵਸਾਉਣ ਆ ਗਿਆ ਹੋਵੇ। ਜਿਵੇਂ ਰੱਬ, ਅੱਲਾਹ, ਵਾਹਿਗੁਰੂ ਕੋਈ ਫਰਿਸ਼ਤਾ ਸੱਚ ਦਾ, ਸੁੰਦਰਤਾ ਦਾ, ਚੰਗਿਆਈ ਦਾ ਮੁਜੱਸਮਾ, ਸੱਚਾ ਪਾਤਿਸ਼ਾਹ, ਨੈਨਾਂ ਵਿਚ ਆਤਮ ਵਿਸ਼ਵਾਸ, ਚਿਹਰੇ 'ਤੇ ਇਤਮੀਨਾਨ ਦਾ ਜਲੋਹ ਝਲਕਾਰੇ ਮਾਰਦਾ, ਪਰਤੱਖ ਹਰਿ ਦੁਨੀਆਂ ਦੀ ਹਲਤ ਪਲਤ ਸਵਾਰਨ ਵਾਲੇ, ਗੁਰੂ ਪ੍ਰਮੇਸ਼ਰ ਪੀਰ, ਪੈਗ਼ੰਬਰ, ਔਲੀਆ, ਅਵਤਾਰ, ਮਹੇਸ਼, ਨਿਓਟਿਆਂ ਦੀ ਓਟ, ਨਿਆਸਰਿਆਂ ਦੇ ਆਸਰੇ, ਨਿਪਤਿਆਂ ਦੀ ਪੱਤ, ਬਿਲਕੁਲ ਸ਼ਾਂਤ ਚਿਤ ਵਾਹਿਗੁਰੂ ਦੇ ਜਾਪ 'ਚ ਲੀਨ ਬੈਠੇ ਸਨ; ਪਰ ਫਿਰ ਵੀ ਸਾਂਈਂ ਮੀਆਂ ਮੀਰ ਜੀ ਦਾ ਗੁੱਸਾ ਸ਼ਾਂਤ ਹੁੰਦਾ ਨਜ਼ਰ ਨਹੀਂ ਆ ਰਿਹਾ ਸੀ ਤੇ ਆਪਣੇ ਜਜ਼ਬਾਤਾਂ 'ਤੇ ਕਾਬੂ ਨਾ ਪਾਉਂਦੇ ਹੋਏ ਬੱਸ ਕਹੀ ਜਾ ਰਹੇ ਸਨ ਦੁਸ਼ਟੋ ! (ਇਹੋ ਜਿਹੇ ਲਫ਼ਜ਼ ਪਹਿਲੇ ਕਦੇ ਨਹੀਂ ਸੀ ਮੀਆਂ ਨੱਥਾ ਨੇ ਸਾਂਈਂ ਮੀਆਂ ਮੀਰ ਜੀ ਦੇ ਮੂੰਹੋ ਸੁਣੇ) ਭੁਲ ਗਿਆ ਜੇ ਜਦੋਂ ਕਹਿਰਾਂ ਦੇ ਸੋਕੇ ਕਾਰਨ ਲਾਹੌਰ ਮਹਾਂਮਾਰੀ ਫੈਲੀ ਸੀ। ਤੁਸੀਂ ਸਾਰੇ ਮੱਖੀਆਂ ਮੱਛਰਾਂ ਦੀ ਤਰ੍ਹਾਂ ਮਰੀ ਜਾ ਰਹੇ ਸੀ। ਤੁਹਾਡਾ ਆਪਣਾ ਬਾਦਸ਼ਾਹ ਅਕਬਰ ਜਾ

ਕਲਾਨੌਰ ਟਿਕ ਗਿਆ ਸੀ। ਇਥੇ ਸੋਕਾ ਚੀਚਕ ਦੀ ਹਵਾ ਤੇ ਤੁਹਾਡੇ 'ਤੇ ਕਿਸੇ ਤਰਸ ਖਾਧਾ ਸੀ ਤਾਂ ਖ਼ੁਦ ਇਸ ਦਰਵੇਸ਼ ਨੇ, ਜੇ ਉਸ ਦੁਖਦਾਈ ਘੜੀ ਵਿਚ ਲਾਹੌਰ ਆਏ ਤਾਂ ਇਹ ਅੱਲ੍ਹਾ ਦੇ ਖ਼ੁਦ ਨੂਰ, ਇੰਨ੍ਹਾਂ ਬਿਨਾਂ ਧਰਮ, ਕਰਮ, ਜਾਤ, ਪਾਤ, ਵਿਤਕਰੇ ਦੇ ਆਪਣੇ ਸਿੱਖਾਂ ਨਾਲ ਰਲ ਦਰਵੇਸ਼ਾਂ ਦਾ ਰੂਪ ਧਾਰ ਤੁਹਾਡੇ ਵਾਸਤੇ ਲੰਗਰ ਵਰਤਾਏ, ਸਿੱਖ ਰਲ ਮਿਲ ਜਥੇ ਦੇ ਜਥੇ ਰੂਪ ਧਾਰ ਗਲੀਆਂ ਚੋਂ ਬਦਬੂ ਮਾਰ ਰਹੀਆਂ ਲਾਸ਼ਾਂ ਨੂੰ ਸੰਭਾਲਦੇ, ਬੀਮਾਰ ਦਾ ਇਲਾਜ ਕੀਤਾ, ਭੁੱਖਿਆਂ ਨੂੰ ਖਾਣ, ਜ਼ਰੂਰਤਮੰਦਾਂ ਨੂੰ ਕੱਪੜਾ ਦਿੱਤਾ। ਹੋਰ ਤਾਂ ਹੋਰ ਤੁਹਾਡੇ ਮਰ ਰਹੇ ਰਿਸ਼ਤੇਦਾਰਾਂ ਦੀਆਂ ਲਾਵਾਰਸ ਲਾਸ਼ਾਂ ਨੂੰ ਕਫ਼ਨ ਨਾਲ ਢਕਿਆ। ਬਾਜ਼ਾਰ ਜਦ ਬੰਦ ਹੋ ਗਏ ਤੇ ਗਲੀਆਂ ਸੁੰਨਸਾਨ ਹੋ ਗਈਆਂ ਸਨ। ਉਏ ਤੁਸੀਂ ਤਾਂ ਉਸ ਵਕਤ ਨਮਾਜ਼ਾਂ ਵੀ ਭੁੱਲ ਗਏ ਸੋ। ਬਸ ਇੰਨ੍ਹਾਂ ਦੇ ਚੂਨਾ ਮੰਡੀ ਵਾਲੇ ਧਰਮ ਅਸਥਾਨ 'ਤੇ ਹੀ ਕੀਰਤਨ, ਆਸਾ ਦੀ ਵਾਰ ਆਨੰਦ ਸਾਹਿਬ ਤੇ ਫੇਰ ਸਰਬੱਤ ਦੇ ਭਲੇ ਲਈ ਅਰਦਾਸ ਹੁੰਦੀ ਸੀ। ਓਏ ਨਾਸ਼ੁਕਰਿਓ! ਭੁੱਲ ਗਏ ਜੇ ਬੇਕਾਰ ਹੋਏ ਲੋਕਾਂ ਨੂੰ ਜੇ ਕਿਸੇ ਕੰਮ ਦਿੱਤਾ ਤਾਂ ਇਹੀ ਅਰਜਨ ਪਾਤਿਸ਼ਾਹ ਨੇ ਡਬੀ ਬਾਜ਼ਾਰ ਵਿਚ ਬਾਉਲੀ ਪੁਟਵਾ ਕੇ ਕਿ ਚਲੋ ਇਸੀ ਤਰ੍ਹਾਂ ਤੁਹਾਨੂੰ ਚਾਰ ਪੈਸੇ ਮਿਲ ਜਾਣਗੇ; ਤੁਹਾਨੂੰ ਭੁਲ ਗਿਆ ਪਰ ਮੈਨੂੰ ਯਾਦ ਹੈ ਕਿ ਦੁਨੀ ਚੰਦ ਨੇ ਕਿਸ ਤਰ੍ਹਾਂ ਮਹਾਰਾਜ ਦੇ ਉਪਦੇਸ਼ ਸੁਣ ਆਪਣੀ ਹਵੇਲੀ ਵਿਚ ਹੀ ਦਵਾਖ਼ਾਨਾ ਖੋਲ੍ਹ ਦਿੱਤਾ ਸੀ। ਜਦੋਂ ਲਾਹੌਰ ਸ਼ਹਿਰ ਵਾਕਿਆ ਹੀ ਜ਼ਹਿਰ ਕਹਿਰ ਬਣ ਗਿਆ ਸੀ, ਟੋਬੇ ਟਿਬੇ ਇਥੋਂ ਤਕ ਕਿ ਰਾਵੀ ਵੀ ਸਿਮਟਦੀ ਹੋਈ ਖ਼ਤਮ ਹੋਣ ਦੇ ਕੋਲ ਪੁੱਜ ਗਈ ਸੀ, ਨਾਲੇ ਟਿੱਬੇ, ਤਾਲਾਬ, ਨਦੀਆਂ ਭੰਡਾਰ ਤਾਂ ਕਦੋਂ ਦਾ ਸਾਥ ਛੱਡ ਚੁੱਕੇ ਸਨ। ਡੰਗਰ ਤੁਹਾਡੇ ਅੱਡੀਆਂ ਰਗੜ ਕੇ ਜਾਨ ਦੇ ਰਹੇ ਸਨ। ਪਿੰਡਾਂ ਦੇ ਪਿੰਡ ਖ਼ਾਲੀ ਹੋ ਕੇ ਸ਼ਹਿਰਾਂ ਵੱਲ ਰੋਜ਼ੀ ਰੋਟੀ ਵਾਸਤੇ ਤਰਲੇ ਕੱਢ ਰਹੇ ਸਨ। ਕਿਸੇ ਅਕਬਰ ਨੇ ਨਹੀਂ ਸੀ ਤੁਹਾਡਾ ਸਾਥ ਦਿੱਤਾ, ਇਸ ਅਰਜਨ ਦੇਵ ਨੇ ਹੀ ਚੂਨਾ ਮੰਡੀ ਵਾਲੇ ਜਨਮ ਅਸਥਾਨ ਨੂੰ ਢਾਹ ਕੇ ਨਵੀਂ ਉਸਾਰੀ ਕਰਵਾਈ ਸੀ ਕਿ ਤੁਹਾਨੂੰ ਕੰਮ ਮਿਲ ਸਕੇ ਤੇ ਤੁਸਾਂ ਉਸ ਅਰਜਨ ਦੇਵ ਜੀ ਨੂੰ ਇਸ ਤਰ੍ਹਾਂ ਬਿਠਾਇਆ ਹੈ ਜਿਸ ਦੇ ਅੱਗੇ ਅਮੀਰ ਗ਼ਰੀਬ, ਹਿੰਦੂ, ਮੁਸਲਮਾਨ, ਬਾਦਸ਼ਾਹ ਪੀਰ, ਫ਼ਕੀਰ, ਮਹਾਨ ਦਰਵੇਸ਼ ਵਲੀ ਅੱਲਾਹ ਦੇ ਤੌਰ ਜਾਣ ਸਿਰ ਝੁਕਾਉਂਦੇ ਹਨ। ਮੈਂ ਖ਼ੁਦ ਇਸ ਦਰਵੇਸ਼ ਦੀਆਂ ਅਸੀਸਾਂ ਨਾਲ ਅੱਲਾਹ ਦੇ ਦਰਸ਼ਨ ਦੀਦਾਰ ਕਰਦਾ ਹਾਂ। ਭਾਵੇਂ ਮੈਂ ਸ਼ੇਖ ਕਾਦਰੀ ਕੋਲੋਂ ਤਾਲੀਮ ਸਿੱਖ ਕੇ ਇਥੋਂ ਤਕ ਪਹੁੰਚਿਆ ਪਰ ਅੱਲਾਹ ਤਕ ਮੈਂ ਸਿਰਫ ਇਸੇ ਦਰਵੇਸ਼ ਰਾਹੀ ਪਹੁੰਚਿਆ ਹਾਂ ਜਿਸ ਨੂੰ ਤੁਸੀਂ ਜ਼ਮੀਨ 'ਤੇ ਇਸ ਤਰ੍ਹਾਂ ਬਿਠਾਇਆ ਹੈ। ਮੈਂ ਖ਼ੁਦ ਦੇਖਿਆ ਹੈ ਜਿਵੇਂ ਤਾਲਾਬ ਦਾ ਰਾਜ ਹੰਸ ਮਾਲਕ ਹੁੰਦਾ ਹੈ ਤਿਵੇਂ ਅੱਲਾਹ ਦੀ ਦਰਗਾਹ ਵਿਚ ਗੁਲਾਬੀ ਕੰਵਲ ਖਿੜਿਆ ਅਰਜਨ ਦੇਵ ਹੱਸ ਰਿਹਾ ਹੋਵੇ। ਜਦ ਅੰਮ੍ਰਿਤਸਰ ਮੈਂ ਇੰਨ੍ਹਾਂ ਦੇ ਨਾਲ ਜਾ ਰਿਹਾ ਸਾਂ ਤਾਂ ਸਾਰਾ ਸ਼ਹਿਰ ਹੀ ਸਵਾਗਤ ਲਈ ਉਮੜ ਕੇ ਸੜਕਾਂ 'ਤੇ ਆ ਗਿਆ ਸੀ। 'ਗੁਰੂ ਅਰਜਨ ਦੇਵ ਜੀ ਦੀ ਜੈ ਹੋਵੇ', ਮੈਂ ਖ਼ੁਦ ਇੰਨ੍ਹਾਂ ਕੰਨਾਂ ਨਾਲ ਸੁਣਿਆ ਹੈ। ਇੰਨ੍ਹਾਂ ਅੱਖਾਂ ਨਾਲ ਅਕਾਸ਼ 'ਚ ਝੂਲ ਰਹੀਆਂ

ਝੰਡੀਆਂ, ਜਨ ਸਮੂਹ ਠਾਠਾਂ ਮਾਰਦਾ ਲੋਕਾਂ ਦਾ ਸਮੁੰਦਰ, ਜਿਧਰੋਂ ਜਿਧਰੋਂ ਇਹ ਅੱਲਾਹ ਗੁਜ਼ਰਦਾ ਸੀ ਲੋਕ ਇੰਨ੍ਹਾਂ ਦੀ ਪਾਲਕੀ 'ਤੇ ਫੁੱਲ, ਗੁਲਾਬ, ਗੇਂਦੀਏ, ਚੰਮੇਲੀ 'ਤੇ ਮੋਤੀਆਂ ਦੇ ਫੁੱਲਾਂ ਨਾਲ ਇਨ੍ਹਾਂ ਨੂੰ ਨਹਾ ਛੱਡਦੇ ਸੀ। ਇਥੇ ਮਹੱਲਾਂ 'ਚ ਗਲੀਚੇ ਵਿਛਦੇ ਹਨ, ਪਰ ਇਸ ਦਰਵੇਸ਼ ਲਈ ਲੋਕਾਂ ਨੇ ਬਾਜ਼ਾਰ 'ਚ ਦਰੀਆਂ ਤੇ ਗਲੀਚੇ ਵਿਛਾ ਛੱਡੇ ਸਨ, ਚੌਹੀਂ ਪਾਸੇ ਰੰਗ ਬਿਰੰਗੇ ਨਵੇਂ-ਨਵੇਂ ਕੱਪੜੇ ਪਾ ਇਸ ਪਾਤਿਸ਼ਾਹ ਦੀ ਇਕ ਝਲਕ ਲਈ ਉਤਾਵਲੇ ਰਹਿੰਦੇ ਸਨ।

ਤੇ ਨੱਥਾ ਅਜੇ ਵੀ ਹੈਰਾਨ ਪ੍ਰੇਸ਼ਾਨ ਜਿਸ ਦਰਵੇਸ਼ ਨੂੰ ਉਸ ਦੋ ਲਫਜ਼ਾਂ ਤੋਂ ਵੱਧ ਕਦੀ ਬੋਲਦਾ ਨਹੀਂ ਸੀ ਵੇਖਿਆ, ਜਿਸ ਦੀ ਆਤਮਾ ਅੱਜ ਤਕ ਇਸ ਤਰ੍ਹਾਂ ਕਦੀ ਵੀ ਨਹੀਂ ਸੀ ਰੋਈ, ਜਿਸ ਸਾਂਈ ਮੀਆਂ ਮੀਰ ਨੇ ਮੌਲਾਨਾ ਸਯੱਦ ਉਲਾਹ ਤੇ ਮੌਲਾਨਾ ਨਿਆਮਤ ਉਲਾਹ ਜਿੰਨ੍ਹਾਂ ਤੋਂ ਇਨ੍ਹਾਂ ਸਭ ਤਾਲੀਮ ਪਹਿਲੇ ਪਹਿਲ ਹਾਸਲ ਕੀਤੀ ਤੇ ਜਿੰਨ੍ਹਾਂ ਨੂੰ ਇਹ ਅੰਤਾਂ ਦਾ ਆਦਰ ਦਿੰਦੇ ਸਨ, ਜਿਹੜੇ ਕਦੀ ਡੇਰੇ ਵਿਚ ਆ ਜਾਣ ਤਾਂ ਹਜ਼ੂਰ ਆਪ ਮਸਨਦ ਤੋਂ ਉਠ ਉਹਨਾਂ ਦਾ ਸਵਾਗਤ ਕਰਦੇ। ਫਿਰ ਜਦ ਉਹ ਖੜੇ ਰਹਿੰਦੇ ਜਾਂ ਉਹ ਸਾਹਮਣੇ ਹੁੰਦੇ ਤਾਂ ਕਦੀ ਵੀ ਉਨ੍ਹਾਂ ਦੇ ਸਾਹਮਣੇ ਨ ਬੈਠਦੇ, ਨਾ ਕਦੀ ਬੋਲਦੇ ਤੇ ਅੱਜ ਇਸ ਦਰਵੇਸ਼ ਸਾਂਈਂ ਅੱਗੇ ਇਹ ਸਭ ਕੁਝ ਆਪਣਾ ਕਿਹਾ ਭੁੱਲ ਦਿਲ ਦਾ ਦਰਦ ਦਰਿਆ ਦੇ ਪਾਣੀ ਵਾਂਗੂੰ ਵਹਾਈ ਜਾ ਰਹੇ ਹਨ। ਮੈਨੂੰ ਤਾਂ ਇਹ ਵੀ ਯਾਦ ਹੈ ਜਦ ਇਕ ਵਾਰ ਜਹਾਂਗੀਰ ਤੇ ਨੂਰਜਹਾਂ ਹਜ਼ਰਤ ਨੂੰ ਮਿਲਣ ਆਏ ਸਨ ਤਾਂ ਟੁੱਟੀਆਂ ਭੱਜੀਆਂ ਬੋਰੀਆਂ 'ਤੇ ਬੈਠ ਕੇ ਤੁਰ ਜਾਂਦੇ ਸਨ, ਵੱਡੇ-ਵੱਡੇ ਔਲੀਆ ਫ਼ਕੀਰ ਦਰਸ਼ਨਾਂ ਨੂੰ ਤਰਸਦੇ ਸਨ। ਜਦ ਬਲਖ ਬੁਖ਼ਾਰੇ ਦੇ ਸ਼ਾਹ ਨੇ ਆ ਕੇ ਘਟਨਾ ਜੋ ਸ਼ਾਇਦ ਮੈਨੂੰ ਅੱਜ ਤਕ ਦੀ ਸਾਰੀ ਹਯਾਤੀ ਨਹੀਂ ਭੁਲਣੀ, ਘੋੜੇ 'ਤੇ ਚੜ੍ਹ ਸ਼ਾਹੀ ਲਿਬਾਸ ਨਾਲ ਸ਼ਾਹੀ ਫ਼ੌਜਾਂ, ਠਾਠ ਬਾਠ ਤੇ ਪਤਾ ਨਹੀਂ ਕਿਤਨੇ ਹੀ ਉਪਹਾਰ, ਪਰ ਹਜ਼ੂਰ ਨੇ ਮਿਲਣ ਤੋਂ ਇਨਕਾਰ ਕਰ ਦਿੱਤਾ। ਅਗਲੇ ਦਿਨ ਉਸ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਜਦ ਫ਼ਕੀਰਾਂ ਤੋਂ ਪਤਾ ਲੱਗਣ 'ਤੇ ਹੋਇਆ ਤਾਂ ਸਭ ਕੁਝ ਛਡਾ ਛਡਾ ਕੇ ਇਕ ਦੁਸ਼ਾਲੇ ਵਿਚ ਆਪਣੇ ਆਪ ਨੂੰ ਲਪੇਟ ਕੇ ਸਰਫੇ ਬਾਰਯਾਬੀ ਲਈ ਹਾਜ਼ਰ ਹੋਇਆ ਤਾਂ ਸਾਈ ਮੀਆਂ ਮੀਰ ਜੀ ਨੇ ਕੋਈ ਧਿਆਨ ਨਹੀਂ ਸੀ ਦਿੱਤਾ। ਜਦ ਉਹ ਫਿਰ ਤੀਸਰੇ ਦਿਨ ਦੁਸ਼ਾਲਾ ਵੀ ਲਾਹ ਕੇ ਆਇਆ ਤਾਂ ਸ਼ਹਿਰ ਭੀਖ ਮੰਗਣ ਲਈ ਹੱਥ ਕਟੋਰਾ ਪਕੜਾ ਕੇ ਭੇਜ ਦਿੱਤਾ ਸ਼ਾਹ ਜੀ ਨੇ ਤਾਂ ਜਦ ਸ਼ਾਮ ਨੂੰ ਮੁੜਿਆ ਤਾਂ ਇਕ ਹੱਥ ਵਿਚ ਕਟੋਰਾ ਜੋ ਕਿ ਮੁਸਲਮਾਨਾਂ ਵਲੋਂ ਦਿੱਤੀਆਂ ਰਕਮਾਂ ਸਨ ਭਿੱਖਿਆ ਦੀਆਂ ਤੇ ਦੂਸਰੇ ਹੱਥ ਦੇ ਲੋਟੇ ਵਿਚ ਹਿੰਦੂਆਂ ਦੀ ਦਿੱਤੀ ਭਿੱਖਿਆ ਸੀ ਪਰ ਮੀਆਂ ਜੀ ਨੇ ਮੂੰਹ ਨ ਲਗਾਇਆ ਤੇ ਜਦ ਇਕ ਦਿਨ ਭੀਖ ਮੰਗ ਕੇ ਪਰਤਿਆ ਤਾਂ ਉਸ ਕੋਲ ਇਕ ਹੀ ਕਚਕੋਲ ਸੀ। ਉਸੇ ਵਿਚ ਸਭ ਫ਼ਿਰਕਿਆਂ ਦੀਆਂ ਭਿਖਿਆਵਾਂ ਸਨ। ਹੁਣ ਉਸ ਇਹ ਵੇਖਣਾ ਛੱਡ ਦਿੱਤਾ ਸੀ ਕਿ ਕੌਣ ਹਿੰਦੂ, ਕੌਣ ਮੁਸਲਮਾਨ, ਕੌਣ ਕਿਸ ਜਾਤ ਦਾ

ਹੈ। ਹਜ਼ਰਤ ਨੇ ਖ਼ੁਸ਼ ਹੋ ਕੇ ਥਾਪੜੀ ਦਿੱਤੀ ਸੀ ਤੂੰ ਹੁਣ ਅੱਲਾਹ ਨੂੰ ਪਾ ਸਕੇਂਗਾ। ਪਹਿਲੇ ਤੇਰੇ ਵਿਚ ਮਜ਼੍ਹਬ ਦੀ ਬੂ ਸੀ ਹੁਣ ਤੂੰ ਸਹੀ ਅਰਥਾਂ ਵਿਚ ਸ਼ਾਹ ਹੈਂ। ਬਾਦਸ਼ਾਹ ਦੀ ਨਜ਼ਰ ਵਿਚ ਕੋਈ ਹਿੰਦੂ ਮੁਸਲਮਾਨ ਜਾਂ ਕੋਈ ਧਰਮ ਨਹੀਂ ਹੁੰਦਾ, ਪਰਜਾ ਬਰਾਬਰ ਹੁੰਦੀ ਹੈ-ਤੇ ਨੱਥਾ ਵੇਖ ਰਿਹਾ ਸੀ ਉਹ ਹਜ਼ਰਤ ਅੱਜ ਉਸ ਪਾਕ ਆਗੂ ਦੇ ਕਦਮਾਂ 'ਤੇ ਸਿਰ ਰੱਖ ਰੋਈ ਜਾ ਰਹੇ ਸਨ ਤੇ ਆਖ਼ੀਰ ਮਹਾਰਾਜ ਨੇ ਉਠ ਸਾਂਈਂ ਮੀਆਂ ਮੀਰ ਜੀ ਨੂੰ ਗਲੇ ਲਗਾਇਆ ਤੇ ਅੱਖਾਂ ਚੋਂ ਨਿਕਲੇ ਹੋਏ ਅਥਰੂ ਨੂੰ ਪੂੰਝਦੇ ਹੋਏ ਕਿਹਾ ਸਾਂਈ ਹਜ਼ਰਤ ਮੀਆਂ ਮੀਰ ਜੀ, ਇਕ ਦਿਨ ਤੁਸੀਂ ਹੀ ਤਾਂ ਇਕ ਬੀਬੀ ਨੂੰ ਕਹਿ ਰਹੇ ਸੀ ਜੋ ਆਪਣੇ ਪਤੀ ਤੋਂ ਦੁਖੀ ਹੋ ਤੁਹਾਡੇ ਕੋਲ ਫਰਿਆਦ ਲੈ ਕੇ ਆਏ ਸੀ। ਮੈਂ ਪਿੱਛੇ ਦਰੀ 'ਤੇ ਬੈਠ ਕੇ ਸੁਣ ਲਿਆ ਸੀ ਦਿਨ ਰਾਤ ਦੀ ਭਟਕਣ, ਤਸੀਹੇ, ਕੈਦ ਦਾ ਬਿਰਹਾ ਮੇਰਾ ਤਾਂ ਘਰ ਵਿਚ ਦਮ ਘੁੱਟ ਜਾਂਦਾ ਹੈ, ਤੁਸੀਂ ਹੀ ਕੋਈ ਰਾਹ ਦੱਸੋ ਤਾਂ ਮੈਂ ਤੁਹਾਡੀ ਗੱਲ ਅੱਜ ਤਕ ਯਾਦ ਰਖੀ ਹੈ ਤੁਸੀਂ ਕਿਹਾ ਸੀ ਬੀਬੀ ਹਰ ਕੰਮ ਲਈ ਵਕਤ ਨੀਯਤ ਹੁੰਦਾ ਹੈ। ਜਦੋਂ ਉਹ ਘੜੀ ਆ ਜਾਂਦੀ ਹੈ ਸਭ ਉਡੀਕਾਂ ਮੁਕ ਜਾਂਦੀਆਂ ਹਨ। ਮੇਰੇ ਦਾਦਾ ਹਜ਼ੂਰ ਕਾਜ਼ੀ ਕਲੰਦਰ ਫਾਰੂਕੀ ਮੇਰੇ ਵਾਲਦ ਬਜ਼ੁਰਗਵਾਰ ਨੂੰ ਕਿਹਾ ਕਰਦੇ ਸਨ- ਸਾਂਈਂ ਦਿੱਤਾ ਜਦੋਂ ਸਮਾਂ ਆਉਂਦਾ ਹੈ ਉਦੋਂ ਦੁਆ ਸੁਣੀ ਜਾਂਦੀ ਹੈ। ਉਸ ਤੋਂ ਪਹਿਲੇ ਦਰਵਾਜ਼ੇ ਢੋਏ ਰਹਿੰਦੇ ਹਨ। ਭਾਵੇਂ ਕੋਈ ਕਿਤਨਾ ਪਿਆ ਫਰਿਆਦ ਕਰੇ। ਇਹ ਤਾਂ ਮੁਰਸ਼ਦ ਦੀ ਮਿਹਰ ਏ ਕਦੋਂ ਉਹ ਸ਼ਫ਼ਕਤ ਦੇ ਦਰ ਖੋਲ੍ਹਦਾ ਹੈ।



ਤਾਂ ਸਾਂਈਂ ਮੀਆਂ ਮੀਰ ਜੀ ਮਹਾਰਾਜ ਵਲ ਵੇਖਦੇ ਹੀ ਰਹਿ ਗਏ ਤੇ ਫਿਰ ਆਖ਼ਿਰ ਕਹਿ ਹੀ ਦਿੱਤਾ ਤੁਸੀਂ ਮੇਰੇ ਪਰਮ ਮਿੱਤਰ ਹੀ ਨਹੀਂ ਰੱਬ ਹੋ, ਅੱਲਾਹ ਹੋ, ਆਪ ਜੀ ਦੀ ਰਸਨਾ 'ਤੇ ਤਾਂ ਰੱਬ ਵਸਦਾ ਹੈ ਫਿਰ ਮੇਰੇ ਕੋਲੋਂ ਇਹ ਵੇਖਿਆ ਨਹੀਂ ਜਾਂਦਾ। ਤੁਸੀਂ ਸਹਿਜ ਬਚਨਾਂ ਦੁਆਰਾ ਕੋਈ ਕਰਾਮਾਤ ਕਰ ਦਿਉ। ਇਨ੍ਹਾਂ ਪਾਪੀਆਂ ਨੂੰ ਕੋਈ ਸਜ਼ਾ ਹੁਣੇ ਹੀ ਮਿਲਣੀ ਚਾਹੀਦੀ ਹੈ। ਜੇ ਨਹੀਂ ਤਾਂ ਤੁਸੀਂ ਕਹੋ ਤਾਂ ਇਸ ਜਹਾਂਗੀਰ ਨਾਲ ਮੈਂ ਖ਼ੁਦ ਫਿਰ ਨਜਿੱਠ ਕੇ ਦਿਖਾਵਾਂ।

ਤਾਂ ਗੁਰੂ ਜੀ ਨੇ ਕਿਹਾ ਸਾਂਈਂ ਜੀ ਇਹ ਕਰਾਮਾਤ ਨਹੀਂ, ਰੇਤ ਤੱਤੀ, ਤਵੀ ਤੱਤੀ, ਬਦੀ ਤੱਤੀ, ਪ੍ਰਿਥੀ ਚੰਦ ਤੱਤਾ, ਚੰਦੂ ਤੱਤਾ, ਜਹਾਂਗੀਰ ਤੱਤਾ, ਇਹ ਮਹੀਨਾ ਤੱਤਾ, ਇਹ ਸ਼ੇਖ਼ ਅਹਿਮਦ ਸਰਹੰਦੀ ਤੱਤਾ, ਫ਼ਕੀਰ ਬੁਖਾਰੀ (ਮੁਰਤਜ਼ਾ ਖ਼ਾਨ) ਤੱਤਾ, ਇਹ ਰੇਤ ਪਾਉਣ ਵਾਲੇ, ਅੱਗ ਉਤੇ ਬਿਠਾਉਣ ਵਾਲੇ, ਉਬਲਦੀ ਦੇਗ 'ਚ ਬਿਠਾਉਣ ਵਾਲੇ ਤੱਤੇ ਤੇ ਜੇਕਰ ਕੋਈ ਠੰਡਾ ਹੈ ਤਾਂ ਅਰਜਨ। ਇਸ ਤੋਂ ਵੱਧ ਹੋਰ ਕਿਹੜੀ ਕਰਾਮਾਤ ਵੇਖਣੀ ਹੈ। ਰੱਬ ਦੇ ਭਾਣੇ 'ਚ ਦਖ਼ਲ ਨਹੀਂ ਦੇਂਦੇ ਅੱਲਾਹ ਦੇ ਪਿਆਰੇ। ਤੁਸੀਂ ਹੁਣ ਜਾਉ ਉਸ ਅੱਲਾਹ ਨੂੰ ਯਾਦ ਕਰੋ। ਸਾਂਈਂ ਦੇ ਪਿਆਰਿਆਂ ਨੂੰ ਭਾਣੇ ਵਿਚ ਰਸ ਮਾਨਣਾ ਚਾਹੀਦਾ ਹੈ। ਸਾਨੂੰ ਦੁੱਖ ਰੱਤਾ ਵੀ ਨਹੀਂ ਹੈ। ਸਰੀਰ ਵੀ ਝੂਠਾ, ਸੰਸਾਰ ਵੀ ਝੂਠਾ। ਇਹ ਤਾਂ ਕਸ਼ਟ ਇਸ ਲਈ ਹੈ ਕਿ ਆਉਣ ਵਾਲੇ

ਸਿੱਖਾਂ ਨੂੰ, ਭਗਤਾਂ ਨੂੰ, ਵਾਹਿਗੁਰੂ ਦੇ ਪਿਆਰਿਆਂ ਨੂੰ ਕਿ ਜਦ ਕਸ਼ਟ ਆਵੇ ਤਾਂ ਡੋਲ ਨ ਜਾਣਾ, ਭਾਣਾ ਮਿੱਠਾ ਮੰਨ ਕੇ ਮੰਨਣ, ਵਾਹਿਗੁਰੂ ਨੂੰ, ਉਸ ਅੱਲਾਹ ਨੂੰ ਬੁਰਾ ਨਾ ਆਖਣ ਤੇ ਨਾਲੇ ਜਿਹੜੀ ਆਤਮਿਕ ਸ਼ਕਤੀ ਹੁੰਦੀ ਹੈ ਉਸ ਨੂੰ ਸਰੀਰ ਵਾਸਤੇ ਨਹੀਂ ਵਰਤਣਾ ਚਾਹੀਦਾ। ਉਸ ਦੇ ਭਾਣੇ ਨੂੰ ਮਿੱਠਾ ਮੰਨ ਕੇ ਮੰਨਣਾ ਚਾਹੀਦਾ ਹੈ।

*ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥ ਸੰਗੀ ਸਾਥੀ ਸਗਲ ਤਰਾਂਈ ॥ ੧ ॥*
*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥*
*ਸਿਮਰਿ ਸਿਮਰਿ ਤਿਸੁ ਸਦਾ ਸਮ੍ਾਲੇ॥ ੧॥ ਰਹਾਉ॥*
*ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥ ੨ ॥*

(ਅੰਗ ੩੯੪)

ਤੇ ਮੀਆਂ ਮੀਰ ਜੀ ਦਾ ਵਾਪਿਸ ਆਉਣ ਤੇ ਦਿਲ ਨਹੀਂ ਸੀ ਕਰਦਾ ਗੁਰੂ ਅਰਜਨ ਪਾਤਿਸ਼ਾਹ ਤੋਂ ਪਰ ਇਹ ਜਿਹੜੀ ਚੰਡਾਲ ਚੌਕੜੀ ਮਾਰਨ 'ਤੇ ਤੁਲੀ ਸੀ ਜਹਾਂਗੀਰ ਜਾਣ ਬੁਝ ਕੇ ਕਸ਼ਮੀਰ ਚਲਾ ਗਿਆ ਸੀ ਪਰ ਫੇਰ ਵੀ ਜਾਂਦੇ ਜਾਂਦੇ ਜਦ ਛਾਲਿਆਂ 'ਤੇ ਨਜ਼ਰ ਪਈ ਤਾਂ ਉਨ੍ਹਾਂ ਦੀਆਂ ਅੱਖਾਂ ਫੇਰ ਭਰ ਗਈਆਂ। ਇਹ ਜ਼ੁਲਮ ਹੈ, ਅਨਿਆ ਹੈ, ਹਜਰਤ ਮੀਆਂ ਦੰਦ ਕਰੀਚਦੇ ਹੋਏ ਫਿਰ ਬੋਲਣ ਲੱਗ ਪਏ: ਅੱਲਾਹ ਆਪਣੇ ਪਿਆਰਿਆਂ ਨੂੰ ਇਸ ਤਰ੍ਹਾਂ ਤਸੀਹੇ, ਦੁਖ ਨਹੀਂ ਪਹੁੰਚਾ ਸਕਦਾ। ਮੈਂ ਇਸ ਤਰ੍ਹਾਂ ਦੀਆਂ ਅਜ਼ੀਅਤਾਂ ਕਸ਼ਟ ਤੁਹਾਨੂੰ ਨਹੀਂ ਸਹਿਣ ਦੇਵਾਂਗਾ।



ਤਾਂ ਮਹਾਰਾਜ ਨੇ ਕਿਹਾ ਸਾਂਈਂ ਜੀ, ਇਸ ਨੂੰ ਕੁਰਬਾਨੀ ਕਹਿੰਦੇ ਹਨ, ਸਿਤਮ, ਦੁੱਖ ਸਹਿਣਾ, ਅਗਲੇ ਦੇ ਜੱਬਰ ਨੂੰ ਅੱਗ ਵਿਚ ਸਾੜ ਸੁੱਟਣਾ, ਆਪਣੇ ਅੰਦਰ ਆਤਿਮਕ ਬਲ ਪੈਦਾ ਕਰਨਾ, ਉਸ ਦੀ ਰਜ਼ਾ ਵਿਚ ਰਹਿਣਾ। ਮੀਆਂ ਜੀ ਨੇ ਰੋਹ ਵਿਚ ਆ ਕਿਹਾ ਤੁਹਾਡੇ ਵਰਗੇ ਦਰਵੇਸ਼, ਵਲੀ, ਪੈਗ਼ੰਬਰ, ਔਲੀਆ ਇਸ ਤਰ੍ਹਾਂ ਦੇ ਦੁੱਖ ਝਲਣ ਵਾਸਤੇ ਨਹੀਂ ਬਣੇ।

ਮੀਆਂ ਜੀ ਸਚਾਈ ਦਾ ਰਾਹ ਹਮੇਸ਼ਾਂ ਚੰਗੇ ਪਾਸੇ ਜਾਂਦਾ ਹੈ ਤੇ ਇਸ 'ਤੇ ਚਲਣ ਵਾਲਿਆਂ ਦੀ ਕਦੀ ਹਾਰ ਨਹੀਂ ਹੁੰਦੀ ਤੇ ਜਿਹੜੇ ਵਾਹਿਗੁਰੂ ਦੀ ਅੱਲਾਹ ਦੀ ਤੁਸੀਂ ਗੱਲ ਕਰਦੇ ਹੋ ਉਹ ਜਹਾਂਗੀਰ, ਚੰਦੂ, ਰੁਸਤਮ ਖ਼ਾਨ ਦੇ ਦਿਲ ਵਿਚ ਵੀ ਵੱਸਦਾ ਹੈ, ਇਹ ਉਸ ਅਕਾਲ ਪੁਰਖ ਦੀ ਖੇਡ ਹੈ। ਅਸੀਂ ਉਸ ਦੀ ਖੇਡ ਵਿਚ ਵਿਘਨ ਪਾਉਣ ਵਾਲੇ ਕੌਣ ਹੁੰਦੇ ਹਾਂ।

ਪਰ ਮਹਾਰਾਜ ਇਹ ਅਤਿਆਚਾਰ ਨ ਕਦੀ ਕਿਸੇ ਵੇਖਿਆ ਨਾ ਸੁਣਿਆ। ਜਿਵੇਂ ਸਾਂਈਂ ਜੀ ਜਾਣਾ ਹੀ ਨਾ ਚਾਹੁੰਦੇ ਹੋਣ ਪਰ ਮਹਾਰਾਜ ਦੇ ਸਮਝਾਉਣ 'ਤੇ ਰੋਂਦੇ ਹਿਰਦੇ ਨਾਲ ਸਤਿਗੁਰਾਂ ਦੇ ਕਹੇ ਇਹ ਕਹਿੰਦੇ ਵਾਪਸ ਆ ਗਏ ਕਿ ਜੋ ਤੁਸੀਂ ਸੁਖਮਨੀ ਸਾਹਿਬ ਵਿਚ ਉਚਾਰਿਆ ਹੈ ਉਸ ਨੂੰ ਠੀਕ ਸਾਬਤ ਕਰ ਦਿਖਾਇਆ ਹੈ।

**ਅਸਟਪਦੀ॥**

*ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥*
*ਬ੍ਰਹਮ ਗਿਆਨੀ ਸਦਾ ਨਿਰਦੋਖ॥ ਜੈਸੇ ਸੂਰੁ ਸਰਬ ਕਉ ਸੋਖ॥*
*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥ ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥*
*ਬ੍ਰਹਮ ਗਿਆਨੀ ਕੈ ਧੀਰਜੁ ਏਕ ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥*
*ਬ੍ਰਹਮ ਗਿਆਨੀ ਕਾ ਇਹੈ ਗੁਨਾਉ॥ ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥ ੧ ॥*

*****

ਹਜ਼ਰਤ ਮੀਆਂ ਮੀਰ ਜੀ ਦੇ ਜਾਣ ਤੋਂ ਬਾਅਦ ਚੰਦੂ ਤੇ ਰੁਸਤਮ ਖ਼ਾਨ ਵਰਗੇ ਗੁਰੂ ਘਰ ਦੇ ਦੋਖੀ ਜਹਾਂਗੀਰ ਦੇ ਦਰਬਾਰੀਆਂ ਨੇ ਆ ਘੇਰਾ ਪਾਇਆ। ਉਨ੍ਹਾਂ ਜੋ ਜੋ ਵੀ ਮਿੱਥ ਰਖਿਆ ਸੀ ਅਜ਼ੀਅਤਾਂ ਦੀ ਇਕ ਘਿਨਾਉਣੀ ਦਾਸਤਾਨ, ਉਸਨੂੰ ਪੂਰਾ ਕਰਨ ਲਈ ਵਿਚਾਰਾਂ ਕਰਨ ਲੱਗੇ। ਜਦ ਪਹਿਰੇਦਾਰਾਂ ਦੇ ਸਰਦਾਰ ਨੇ ਮੀਆਂ ਮੀਰ ਜੀ ਬਾਰੇ ਆਉਣਾ ਦੱਸਿਆ ਤਾਂ ਇੰਨ੍ਹਾਂ ਕਿਹਾ ਕਿ ਇਹ ਜਲਦੀ ਜਲਦੀ ਹੀ ਕਰ ਲਿਆ ਜਾਵੇ ਕਾਰਾ ਤਾਂ ਚੰਗਾ ਹੈ, ਕਿਤੇ ਮੀਆਂ ਜੀ ਕੋਈ ਬਖੇੜਾ ਹੀ ਨਾ ਖੜਾ ਕਰ ਦੇਣ। ਰੁਸਤਮ ਖ਼ਾਨ ਬੋਲਿਆ ਸਾਂਈ ਮੀਆਂ ਮੀਰ ਤਾਂ ਪਾਗਲ ਹੋ ਗਿਆ ਹੈ। ਮੈਂ ਜਾਣਦਾ ਹਾਂ ਇਹਨੂੰ, ਵੱਡਾ ਕਾਫ਼ਰ ਹੈ ਤੇ ਇਤਨੀ ਕਹਿਣ ਦੀ ਦੇਰ ਸੀ ਕਿ ਚੰਦੂ ਨੇ ਵੀ ਹਾਂ ਨਾਲ ਹਾਂ ਮਿਲਾਈ ਤੇ ਇਸ ਅਰਜਨ ਨੂੰ ਕੱਢ ਕੇ ਹੁਣ ਤੁਸੀਂ ਆਲੂ ਵਾਂਗੂੰ ਦੇਗ ਵਿਚ ਉਬਾਲੋ। ਕਰ ਲਵੇ ਜੋ ਮੀਆਂ ਨੇ ਕਰਨਾ ਹੈ। ਕਹਿੰਦੇ ਨੇ ਰੁਸਤਮ ਖ਼ਾਨ ਨੂੰ ਲਗਾ ਜਿਵੇਂ ਜ਼ਬਾਨ ਬੋਲਣੋ ਬੰਦ ਹੋ ਗਈ ਹੋਵੇ, ਅੱਗੋਂ ਕੁਝ ਬੋਲਣਾ ਚਾਹੁੰਦਾ ਸੀ ਪਰ ਜ਼ੁਬਾਨ ਨੇ ਸਾਥ ਨਹੀਂ ਦਿੱਤਾ ਤੇ ਜਿਵੇਂ ਜ਼ੁਬਾਨ ਨੂੰ ਲਕਵਾ ਮਾਰ ਗਿਆ ਹੋਵੇ। ਮਹਾਰਾਜ ਅਡੋਲ ਚਿੱਤ ਬੈਠੇ ਉਸ ਵਾਹਿਗੁਰੂ ਦਾ ਜਾਪ ਕਰੀ ਜਾ ਰਹੇ ਸਨ ਜਿਵੇਂ ਕਹਿ ਰਹੇ ਹੋਣ ਕਿ ਪ੍ਰਮਾਤਮਾ ਦੇ ਖ਼ਿਲਾਫ਼ ਜੋ ਬੋਲਦਾ ਹੈ ਜ਼ੁਬਾਨ ਤਾਂ ਕੀ, ਸਾਹ ਹੀ ਬੰਦ ਹੋ ਜਾਂਦਾ ਹੈ ਤੇ ਸਾਰੇ ਕਮਰੇ 'ਚ ਇਸ ਕੋਠੜੀ 'ਚ ਹਵਾ 'ਚ ਇਕ ਮਿੱਠੀ ਜਿਹੀ ਬਾਣੀ ਖ਼ੁਸ਼ਬੂ ਵਾਂਗੂੰ ਆਪਣਾ ਰੱਸ ਘੋਲ ਦੇਂਦੀ ਹੈ। ਜਿੰਨ੍ਹਾਂ ਕਦੀ ਸਾਧ ਸੰਗ ਨਹੀਂ ਕੀਤਾ, ਵਾਹਿਗੁਰੂ ਦਾ ਨਾਮ ਨਹੀਂ ਜਪਿਆ ਤਾਂ ਉਹ ਤਾਂ ਬਾਰ ਬਾਰ ਨਰਕਾਂ 'ਚ ਸੁੱਟੇ ਜਾਣਗੇ, ਜੋਨੀਆਂ 'ਚ ਭਟਕਦੇ ਰਹਿਣਗੇ, ਸ੍ਰਿਮਤੀਆਂ, ਵੇਦ ਪੁਰਾਨ ਸਭ ਧਾਰਮਿਕ ਪੁਸਤਕਾਂ ਤਾਂ ਇਹੀ ਕੂਕਦੀਆਂ ਹਨ, ਨਾਮ ਤੋਂ ਬਿਨਾਂ ਸਭ ਝੂਠੀਆਂ ਹਨ। ਨਾਮ ਦਾ ਬੇਅੰਤ ਖ਼ਜ਼ਾਨਾ ਸਾਧੂਆਂ ਦੇ ਹਿਰਦੇ ਅੰਦਰ ਵੱਸਦਾ ਹੈ। ਜੋ ਸੰਸਾਰੀ ਝਗੜਿਆਂ ਹੰਗਤਾ ਨਾਲ ਜੁੜੇ ਹਨ ਵੇਖਿਓ ਕਿਸ ਤਰ੍ਹਾਂ ਵਿਰਲਾਪ ਕਰਨਗੇ। ਜਿਹੜੇ ਦੁਸ਼ਟ ਨਾਮ ਤੋਂ ਵਿਛੜੇ ਹਨ ਆਰਾਮ ਨਾਲ ਕਦੀ ਵੀ ਨਹੀਂ ਰਹਿ ਸਕਣਗੇ। ਜਿਹੜੇ ਨਾਮ ਨਹੀਂ ਜਪਦੇ ਤਾਂ ਉਹ ਇਹੋ ਜਿਹੇ ਘਿਨਾਉਣੇ ਕੰਮ ਜ਼ਰੂਰ ਕਰਨਗੇ ਤੇ ਅਰਜਨ ਪਾਤਿਸ਼ਾਹ ਵੀ ਚਿੱਤ ਲਾ ਕਹਿ ਰਹੇ ਹਨ ਕਿ ਪ੍ਰਭੂ ਤੂੰ ਮੈਨੂੰ ਭੁਲਾਵੀਂ ਨਾ, ਨਾਮ ਦੇ ਆਪਣਾ,

ਇੰਨ੍ਹਾਂ ਪਾਪੀਆਂ ਨੇ ਕੀ ਤੇਰੇ ਭਗਤ ਦਾ ਵਿਗਾੜਨਾ ਹੈ। ਮੈਨੂੰ ਤਾਂ ਬਸ ਇਹੀ ਚਾਅ ਹੈ ਕਿ ਮੈਂ ਤੇਰਾ ਹੀ ਭਜਨ ਬੰਦਗੀ ਤੇ ਸਿਫਤ ਕਰਦਾ ਰਹਾਂ, ਇਹ ਭਾਵੇਂ ਜੋ ਮਰਜ਼ੀ ਕਰ ਲੈਣ।

ਸੂਹੀ ਮਹਲਾ ੫ ॥

*ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ॥*
*ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ॥ ੧॥*
*ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ॥*
*ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ ॥ ੧ ॥ ਰਹਾਉ॥*
*ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ॥*
*ਸੁਖੁ ਨ ਪਾਇਨ੍ਹਿ ਮੂਲਿ ਨਾਮ ਵਿਛੁੰਨਿਆ॥ ੨॥*
*ਮੇਰੀ ਮੇਰੀ ਧਾਰਿ ਬੰਧਨਿ ਬੰਧਿਆ॥*
*ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ॥ ੩॥*
*ਸੋਧਤ ਸੋਧਤ ਸੋਧਿ ਤਤੁ ਬੀਚਾਰਿਆ॥*
*ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ॥ ੪॥*
*ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ॥*
*ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ॥ ੫॥*
*ਜਿਨ੍ਹ ਕਉ ਭਏ ਦਇਆਲ ਤਿਨ੍ਹ ਸਾਧੂ ਸੰਗੁ ਭਇਆ ॥*
*ਅੰਮ੍ਰਿਤੁ ਹਰਿ ਕਾ ਨਾਮੁ ਤਿਨ੍ਹੀ ਜਨੀ ਜਪਿ ਲਇਆ॥ ੬॥*
*ਖੋਜਹਿ ਕੋਟਿ ਅਸੰਖ ਬਹੁਤੁ ਅਨੰਤ ਕੇ॥*
*ਜਿਸੁ ਬੁਝਾਏ ਆਪਿ ਨੇੜਾ ਤਿਸੁ ਹੇ॥ ੭॥*
*ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥*
*ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥ ੮॥*

(ਅੰਗ ੭੬੧)

ਤੇ ਫ਼ਿਜ਼ਾ ਵਿਚ ਅੰਮ੍ਰਿਤ ਬਾਣੀ ਦੇ ਬੋਲ ਰਸ ਘੋਲ ਘੋਲ ਇੰਨ੍ਹਾਂ ਪਾਪੀਆਂ ਦੇ ਮਨ ਧੜਕਾ ਰਹੇ ਸਨ। ਹੈਰਾਨ ਸਨ ਸਾਰੇ ਇੰਨੇ ਕਸ਼ਟ ਜਰ ਕੇ ਵੀ ਉਸ ਵਾਹਿਗੁਰੂ ਦੇ ਜਸ ਹੋਠਾਂ ਤੋਂ ਨਿਰੰਤਰ ਨਿਕਲ ਰਹੇ ਸਨ।

**ਆਸਾ ਮਹਲਾ ੫ ॥**

*ਠਾਕੁਰ ਚਰਣ ਸੁਹਾਵੇ॥ ਹਰਿ ਸੰਤਨ ਪਾਵੇ॥ ੧॥ ਰਹਾਉ॥*

*ਆਪੁ ਗਵਾਇਆ ਸੇਵ ਕਮਾਇਆ ਗੁਨ ਰਸਿ ਰਸਿ ਗਾਵੇ॥ ੧॥*

*ਏਕਹਿ ਆਸਾ ਦਰਸ ਪਿਆਸਾ ਆਨ ਨ ਭਾਵੇ॥ ੨॥*

*ਦਇਆ ਤੁਹਾਰੀ ਕਿਆ ਜੰਤ ਵਿਚਾਰੀ ਨਾਨਕ ਬਲਿ ਬਲਿ ਜਾਵੇ ॥ ੩॥*

ਰੁਸਤਮ ਖ਼ਾਨ ਦੀ ਤਾਂ ਆਵਾਜ਼ ਹੀ ਨਹੀਂ ਨਿਕਲ ਰਹੀ ਸੀ ਪਰ ਇਸ਼ਾਰਿਆਂ ਨਾਲ ਸਮਝ ਸਕਦਾ ਸੀ ਜਾਂ ਸਮਝਾ ਸਕਦਾ ਸੀ। ਚੰਦੂ ਤਾਂ ਕਹਿ ਰਿਹਾ ਸੀ ਹੁਣ ਹੋਰ ਨਾ ਹੀ ਕੁਝ ਗੱਲਾਂ ਦਾ ਵਕਤ ਹੈ ਨਾ ਹੀ ਤੇਰੀ ਜ਼ੁਬਾਨ ਦਾ ਫ਼ਿਕਰ, ਇਹ ਤਾਂ ਠੀਕ ਹੋ ਹੀ ਜਾਵੇਗੀ। ਪਰ ਜੇ ਕੋਈ ਸਾਂਈਂ ਮੀਆਂ ਮੀਰ ਨੇ ਰੁਕਾਵਟ ਖੜੀ ਕਰ ਦਿੱਤੀ ਤਾਂ ਲੈਣੇ ਦੇ ਦੇਣੇ ਪੈ ਜਾਣਗੇ। ਵੈਸੇ ਵੀ ਇਸ ਅਰਜਨ ਨੂੰ ਪਤਾ ਸੀ ਕਿ ਮੈਂ ਵਾਪਿਸ ਨਹੀਂ ਮੁੜ ਸਕਦਾ। ਮੈਨੂੰ ਪਤਾ ਲੱਗਾ ਹੈ ਆਪਣੇ ਪੁੱਤਰ ਨੂੰ ਗੱਦੀ 'ਤੇ ਬਿਠਾ ਕੇ ਹੀ ਸਾਰੇ ਕੰਮ ਮੁਕਾ ਕੇ ਆਇਆ ਹੈ। ਰੁਸਤਮ ਖ਼ਾਨ ਦੀ ਤੇ ਜਿਵੇਂ ਜ਼ਬਾਨ ਵਾਪਿਸ ਤਾਂ ਪੂਰੀ ਤਰ੍ਹਾਂ ਨਹੀਂ ਸੀ ਆਈ ਪਰ ਥਿੜਕ ਥਿੜਕ ਕੇ ਬੋਲਿਆ ਕਿ ਤੁਸੀਂ ਘਬਰਾਓ ਨਾ, ਮੈਂ ਉਸ ਪਿੱਛੇ ਫ਼ੌਜ ਭੇਜੀ ਹੋਈ ਹੈ। ਸ਼ਹਿਰ ਛੱਡ ਕੇ ਪੁੱਤਰ ਇਸ ਦਾ ਕਿਤੇ ਗ਼ਾਇਬ ਹੋ ਗਇਆ ਹੈ। ਫੇਰ ਵੀ ਬੱਕਰੇ ਦੀ ਮਾਂ ਕਿੰਨਾ ਚਿਰ ਖੈਰ ਮਨਾਏਗੀ। ਚੰਦੂ ਕਹਿਣ ਲੱਗਾ ਸ਼ਹਿਨਸ਼ਾਹ ਮੈਨੂੰ ਖ਼ੁਦ ਕਹਿ ਕੇ ਗਿਆ ਹੈ ਇਸ ਦੁਕਾਨੇ-ਬਾਤਲ ਨੂੰ ਬੰਦ ਕਰਨਾ ਹੀ ਪਏਗਾ। ਇਹ ਤਾਂ ਕੰਮ ਸਮਝੋ ਹੋਇਆ ਹੀ ਹੋਇਆ। ਇਕ ਅਹਿਲਕਾਰ ਹਿੰਮਤ ਕਰ ਕੇ ਚੁਮਚਾਗੀਰੀ ਦੀ ਮਿਸਾਲ ਪੂਰੀ ਕਰਦਿਆਂ ਬੋਲਿਆ, ਇਸ ਨੂੰ ਹੁਣੇ ਹੀ ਕੋਹ ਕੋਹ ਕੇ, ਉਬਾਲ-ਉਬਾਲ ਕੇ ਝੁਲਸ ਦੇਂਦੇ ਹਾਂ ਜਿਵੇਂ ਪਤੀਲੇ ਚੋਂ ਉਬਲਿਆ ਆਲੂ ਕੱਢੀਦਾ ਹੈ :

ਪਰ ਜਨਾਹ ਪਨਾਹ ਕਹਿ ਗਏ ਸਨ ਕਿ ਮੌਤ ਕਿਤੇ ਕਿਲ੍ਹੇ ਵਿਚ ਨਾ ਇਸ ਦੀ ਕਰਿਓ ਜੇ। ਰੁਸਤਮ ਖ਼ਾਨ ਨੇ ਪਾਤਿਸ਼ਾਹ ਵੱਲ ਵੇਖ ਕੇ ਕਿਹਾ, ਰਾਵੀ ਸਾਡੇ ਗਵਾਂਢ ਹੀ ਤਾਂ ਵਗ ਰਹੀ ਹੈ। ਕਿਸੇ ਵੱਡੇ ਸ਼ਤੀਰ ਨਾਲ ਬੰਨ੍ਹ ਕੇ ਸੁੱਟ ਦਿਆਂਗੇ। ਤੁਸੀਂ ਵੇਖਿਆ ਨਹੀਂ ਥਾਂ-ਥਾਂ ਸਿੱਖ ਇਕੱਠੇ ਹੋ ਰਹੇ ਨੇ। ਮੈਂ ਤਾਂ ਸੁਣਿਆ ਹੈ ਆਪ ਤਾਂ ਇਸ ਦਾ ਪੁੱਤਰ ਕਿਤੇ ਭੱਜ ਗਿਆ ਹੈ ਪਰ ਸਿੱਖਾਂ ਨੂੰ ਧੜਾ ਧੜ ਲਾਹੌਰ ਵੱਲ ਭੇਜ ਰਿਹਾ ਹੈ। ਕਿਤੇ ਕੋਈ ਅਨਹੋਣੀ ਨਾ ਵਾਪਰ ਜਾਏ ਇਸ ਤੋਂ ਪਹਿਲੇ ਇਸ ਕਾ ਕੰਢਾ ਜਲਦੀ ਹੀ ਖਿੱਚ ਦਈਏ। ਕਿਸੇ ਮਾਂ ਨੇ ਪੁੱਤਰ ਨਹੀਂ ਜੰਮਿਆ ਜੋ ਚੰਦੂ ਦੀ ਹਵੇਲੀ ਵੱਲ ਮੂੰਹ ਕਰ ਜਾਏ। ਤੁਸੀਂ ਵੇਖਿਆ ਜੇ ਮੈਂ ਥਾਂ-ਥਾਂ ਤੇ ਗਲੀ ਮੁਹੱਲੇ 'ਚ ਸਿਪਾਹੀ ਤੈਨਾਤ ਅੱਜ ਹੀ ਕਰ ਦਵਾਂਗਾ। ਲੋਕਾਂ ਨੂੰ ਪਤਾ ਲੱਗ ਜਾਊ ਕਿ ਸ਼ਹਿਨਸ਼ਾਹ ਜਹਾਂਗੀਰ ਦਾ ਰਾਜ ਹੈ। ਲੋਕਾਂ ਨੂੰ ਵੀ ਤਾਂ ਪਤਾ ਲੱਗੇ ਕਿ ਆਪਣਾ ਨਵਾਂ ਧਰਮ ਖੋਲ੍ਹਣ ਦਾ ਕੀ ਹਸ਼ਰ ਹੁੰਦਾ ਏ। ਇਵੇਂ ਕੋਈ ਜੁਰਅਤ ਨਹੀਂ ਕਰੇਗਾ ਇਸਲਾਮ ਦੇ ਬਰਾਬਰ ਖਲੋਣ ਦੀ। ਚੰਦੂ ਅਰਜਨ ਵੱਲ ਘੂਰ ਘੂਰ ਬੋਲ ਰਿਹਾ ਸੀ।

ਤੇ ਇਹਨਾਂ ਦੁਸ਼ਟਾਂ ਤੇ ਪਾਪੀਆਂ ਨੇ 5 ਦਿਨ ਲਗਾਤਾਰ ਪਵਿੱਤ੍ਰ ਪਿੰਡਾ ਮਹਾਰਾਜ ਦਾ ਉਬਾਲ-ਉਬਾਲ ਕੇ ਛਾਲਿਆਂ ਨਾਲ ਭਰ ਦਿੱਤਾ ਤੇ ਹਵੇਲੀ ਦੇ ਆਸ ਪਾਸ ਆਦਮੀ ਤਾਂ ਦੂਰ ਕੋਈ ਪੰਛੀ ਵੀ ਪਰ ਨਹੀਂ ਸੀ ਮਾਰ ਸਕਦਾ।

ਗੁਰੂ ਅਰਜਨ ਪਾਤਿਸ਼ਾਹ ਨੂੰ ਇਵੇਂ ਕਰ ਛੱਡਿਆ ਜਿਵੇਂ ਹੱਡੀਆਂ ਦੀ ਮੁੱਠ ਹੋਣ। ਸਾਰਾ ਸਰੀਰ ਛਾਲਿਆਂ ਨਾਲ ਭਰਿਆ ਹੋਇਆ, ਮੱਥਾ, ਹੱਥ, ਪੈਰ ਤੁਰਿਆ ਵੀ ਨਹੀਂ ਸੀ ਜਾ ਸਕਦਾ। ਪਰ ਇਕ ਵਾਰੀ ਵੀ ਹਾਇ ਨ ਕੀਤੀ, ਸਗੋਂ ਉਸ ਵਾਹਿਗੁਰੂ ਦੇ ਭਾਣੇ ਵਿਚ ਰਹਿ ਕੇ ਬਸ ਇਹੀ ਬਾਣੀ ਸੀ ਜੋ ਸਹਾਰਾ ਸੀ; ਜੋ ਇਹੀ ਕਹਿ ਰਹੇ ਸਨ :

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮ ਪਦਾਰਥੁ ਨਾਨਕੁ ਮਾਂਗੈ॥*

ਤੇ ਚੰਦੂ ਦੇ ਸਾਰੇ ਪਹਿਰੇਦਾਰ ਤੇ ਰੁਸਤਮ ਖ਼ਾਨ ਵੀ ਹੈਰਾਨ ਸਨ ਕਿ ਇਹ ਕਿਸ ਤਰ੍ਹਾਂ ਦਾ ਇਨਸਾਨ ਹੈ। ਚਿਹਰਾ ਅਜੇ ਵੀ ਹੰਸੂ ਹੰਸੂ ਕਰਦਾ ਹੋਇਆ ਤੇ ਚੰਦੂ ਨੂੰ ਰਾਤ ਦੀ ਗੱਲ ਬਾਰ ਬਾਰ ਯਾਦ ਆਈ ਜਾਵੇ ਜਦ ਉਸ ਪੁਛਿਆ ਸੀ ਕਿ ਇੰਨਾ ਕਸ਼ਟ ਸਹਾਰ ਕੇ ਕੀ ਮਿਲ ਗਿਆ ਜੇ? ਰਿਸ਼ਤੇ ਦੀ ਹਾਂ ਕਰ ਦਿੰਦੇ ਤਾਂ ਇੰਨੀ ਤਕਲੀਫ਼ ਤਾਂ ਉਠਾਣੀ ਨਾ ਪੈਂਦੀ।

ਤਾਂ ਮਹਾਰਾਜ ਨੇ ਕਿਹਾ ਸੀ, ਚੰਦੂ ਸਿਰਫ਼ ਇਹ ਤੇਰਾ ਹੀ ਕਸੂਰ ਨਹੀਂ ਹੈ। ਜਿਸ ਤਰ੍ਹਾਂ ਮੈਂ ਉਸ ਅਕਾਲ ਪੁਰਖ ਦੇ ਭਾਣੇ ਵਿਚ ਆਨੰਦ ਮਾਣ ਰਿਹਾ ਹਾਂ, ਤੂੰ ਵੀ ਉਸ ਦੇ ਹੁਕਮ ਅਨੁਸਾਰ ਹੀ ਇਹ ਸਭ ਕੁਝ ਕਰ ਰਿਹਾ ਹੈਂ। ਤੈਨੂੰ ਤਾਂ ਇਹ ਵੀ ਨਹੀਂ ਪਤਾ ਕਿ ਤੇਰੇ ਨਾਲ ਕੀ ਬੀਤਣੀ ਹੈ। ਇਹ ਜੋ ਤੂੰ ਕੰਢੇ ਬੀਜ ਰਿਹਾ ਹੈਂ ਇਹ ਤੈਨੂੰ ਹੀ ਚੁਭਣੇ ਹਨ। ਬਾਕੀ ਸਭ ਇਹ ਉਸ ਦੇ ਭਾਣੇ ਅਨੁਸਾਰ ਹੋ ਰਿਹਾ ਹੈ। ਕਿਸੇ ਵੀ ਤੇਰੇ ਵਰਤਾਓ ਦਾ ਸਾਨੂੰ ਭੈਅ ਨਹੀਂ ਹੈ। ਇਹ ਜੋ ਤੂੰ ਕਸ਼ਟ ਦੇ ਰਿਹਾ ਹੈਂ, ਡਰਾਵਾ ਦੇ ਰਿਹਾ ਹੈਂ ਇਹ ਤਾਂ ਸਾਨੂੰ ਪ੍ਰਮਾਤਮਾ ਦੇ ਹੋਰ ਨਜ਼ਦੀਕ ਲੈ ਜਾਂਦੇ ਹਨ। ਇਹ ਸਰੀਰ ਤਾਂ ਨਾਸ਼ਵੰਤ ਹੈ। ਜੇ ਇਹ ਸਰੀਰ ਕੌਮ, ਧਰਮ ਅਤੇ ਸਿੱਖਾਂ ਦੇ ਲੜ ਲੱਗ ਵਾਹਿਗੁਰੂ ਨੂੰ ਜਾ ਮਿਲੇ ਤਾਂ ਅਸੀਂ ਆਪਣੇ ਚੰਗੇ ਭਾਗ ਸਮਝਾਂਗੇ।

ਹੈਰਾਨ ਸਿਰਫ ਚੰਦੂ ਹੀ ਨਹੀਂ ਸੀ, ਜੋ ਤਸੀਹੇ ਦੇਣ ਵਾਲੇ ਜੱਲਾਦ ਸਨ ਉਨ੍ਹਾਂ ਤਾਂ ਬੜਿਆਂ ਬੜਿਆਂ ਮੁਜਰਮਾਂ ਨੂੰ ਫਾਂਸੀ ਚਾੜ੍ਹਿਆਂ ਖਲ੍ਹਾਂ ਪੁਠੀਆਂ ਕਰ ਕੇ ਲਾਹੀਆਂ, ਹੱਥ ਪੈਰ ਵੱਢੇ, ਅੱਖਾਂ ਕੱਢੀਆਂ, ਹੋਰ ਤਰ੍ਹਾਂ ਤਰ੍ਹਾਂ ਦੇ ਤਸੀਹੇ ਦਿੱਤੇ ਤੇ ਸਾਰਿਆਂ ਦੇ ਸਾਰੇ ਅੱਧੇ ਤਾਂ ਪਹਿਲੇ ਹੀ ਮਰ ਜਾਂਦੇ ਸਨ। ਰੋਂਦੇ ਸਨ, ਚੀਖਦੇ ਸਨ, ਉੱਚੀ-ਉੱਚੀ ਦੁਹਾਈ ਦੇਂਦੇ ਸਨ। ਪਰ ਇਹ ਸ੍ਰੀ ਗੁਰੂ ਅਰਜਨ ਦੇਵ ਜੀ ਤੱਤੀ ਤਵੀ 'ਤੇ ਇਸ ਤਰ੍ਹਾਂ ਆਸਨ ਲਾ ਕੇ ਬੈਠੇ ਸਨ ਜਿਵੇਂ ਕੋਈ ਫੁੱਲਾਂ ਦੀ ਸੇਜ ਉੱਤੇ ਚੌਂਕੜਾ ਮਾਰ ਕੇ ਬੈਠਦਾ ਹੈ। ਫਿਰ ਚੌਂਕੜਾ ਮਾਰ ਕੇ ਨਾਲ ਹੀ ਵਾਹਿਗੁਰੂ ਦੇ ਗੁਣ ਵੀ ਗਾ ਰਹੇ ਸਨ।

*ਪ੍ਰਭ ਕੈ ਸਿਮਰਨਿ ਕਾਰਜ ਪੂਰੇ॥ ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ॥*
*ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ॥ ਪ੍ਰਭ ਕੈ ਸਿਮਰਨਿ ਸਹਜਿ ਸਮਾਨੀ॥*

*ਪ੍ਰਭ ਕੈ ਸਿਮਰਨਿ ਨਿਹਚਲ ਆਸਨੁ॥ ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ॥*
*ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ॥*
*ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ ਸਰਨੀ ਪਇਆ॥ ੭॥*

(ਅੰਗ ੨੬੩)

ਉਹ ਤਾਂ ਸਾਰੇ ਜੱਲਾਦ ਇਸ ਗੱਲ ਤੋਂ ਹੈਰਾਨ ਸਨ ਕਿ ਅਸੀਂ ਤਾਂ ਇੰਨ੍ਹਾਂ ਦੇ ਹੱਠ ਨੂੰ ਤੋੜਨ ਵਾਸਤੇ, ਇੰਨ੍ਹਾਂ ਨੂੰ ਡੁਲਾਉਣ ਖ਼ਾਤਿਰ ਕੀ ਨਹੀਂ ਕੀਤਾ, ਤੱਤੀ ਰੇਤ ਸਿਰ 'ਤੇ ਪਾਈ, ਉਬਲਦੀ ਦੇਗ ਵਿਚ ਵੀ ਬਿਠਾਇਆ, ਬਾਦਸ਼ਾਹ ਦੇ ਹੁਕਮ ਅਨੁਸਾਰ ਇਸ ਰੱਬ ਵਰਗੇ ਬੰਦੇ ਨੂੰ ਭੁੱਖਾ, ਪਿਆਸਾ ਰੱਖ ਸਾਰੀ ਸਾਰੀ ਰਾਤ ਜਗਾ ਕੇ ਵੀ 5 ਦਿਨਾਂ ਤੋਂ ਰਖਿਆ, ਪਰ ਇਸ ਤਰ੍ਹਾਂ ਤਾਂ ਅਸੀਂ ਕਦੀ ਆਪਣੇ ਪੀਰਾਂ ਪੈਗ਼ੰਬਰਾਂ ਬਾਰੇ ਵੀ ਨਹੀਂ ਸੀ ਸੁਣਿਆ ਕਿ ਆਪਣੇ ਯਾਰ ਨਾਲ ਤੱਤੀ ਤਵੀ 'ਤੇ ਬੈਠਕੇ ਵੀ ਕੋਈ ਇਸ ਤਰ੍ਹਾਂ ਗੱਲਾਂ ਕਰਦਾ ਹੋਵੇ; ਜੇ ਕਰ ਆਪਣੀ ਹਯਾਤੀ ਵਿਚ ਕੋਈ ਦਰਵੇਸ਼ ਵੇਖਿਆ ਹੈ ਤਾਂ ਸੰਤੋਖੀ, ਸਿਦਕੀ, ਇਹ ਪਹਿਲਾ ਮਹਾਂਪੁਰਖ, ਇਤਨੀ ਬਿਪਤਾ ਸਹਿ ਕੇ ਵੀ ਨਹੀਂ ਡੋਲਿਆ, ਹੋਰ ਤਾਂ ਹੋਰ ਇਕ ਵਾਰੀ ਜਦ ਚੌਂਕੜਾ ਮਾਰ ਕੇ ਬੈਠ ਗਿਆ ਮਜਾਲ ਹੈ ਇਕ ਇੰਚ ਵੀ ਸਰੀਰ ਨੂੰ ਇਧਰ ਉਧਰ ਹਿਲਾਇਆ ਹੋਵੇ। ਹੋਵੇ ਨਾ ਹੋਵੇ ਕੋਈ ਕਾਲਾ ਇਲਮ ਜਾਣਦਾ ਹੋਵੇ। ਜਾਂ ਹੋ ਸਕਦਾ ਹੈ ਆਪਣੇ ਅੱਲਾਹ ਨੂੰ ਜਿਸ ਦਾ ਇਹ ਸ਼ਬਦ ਪੜ੍ਹ ਰਿਹਾ ਹੈ ਉਸ ਸ਼ਬਦ ਦੁਆਰਾ ਹੀ ਆਪਣੀ ਆਤਮਾ ਨੂੰ ਇਤਨਾ ਬਲਵਾਨ ਕਰ ਲੈਂਦਾ ਹੋਵੇ ਕਿ ਅਸੀਂ ਤਾਂ ਹਾਰ ਜਾਂਦੇ ਹਾਂ। ਜੇ ਵਾਕਈ ਇਸ ਦਾ ਆਪਣੇ ਰੱਬ ਨਾਲ ਇਤਨਾ ਪਿਆਰ ਹੈ ਤਾਂ ਫਿਰ ਸਾਨੂੰ ਦੋਜ਼ਖ਼ ਦੀ ਅੱਗ ਤੋਂ ਕੋਈ ਬਚਾ ਨਹੀਂ ਸਕਦਾ; ਤੇ ਸੋਚ ਵਿਚਾਰਾਂ ਕਰਦੇ ਹੋਏ ਉਹ ਹੁਣ ਮੁਠੀ ਭਰ ਸਰੀਰ ਨੂੰ ਵੇਖ ਰਹੇ ਸਨ ਜੋ ਅਜੇ ਹੀ ਉਬਲਦੀ ਦੇਗ ਵਿਚੋਂ ਬਾਹਰ ਕੱਢੇ ਸਨ ਅਤੇ ਰਸਨਾ ਤੋਂ ਸ਼ਬਦ ਫੁੱਲਾਂ ਦੀ ਨਿਆਈ ਕਿਰ ਰਹੇ ਸਨ:



ੴ ਸਤਿਗੁਰ ਪ੍ਰਸਾਦਿ ॥

*ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ॥*
*ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ॥ ੧॥*
*ਏਕਾ ਨਿਰਭਉ ਬਾਤ ਸੁਨੀ॥*
*ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ ॥ ੧ ॥ ਰਹਾਉ ॥*
*ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ॥*
*ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ ॥ ੨ ॥*
*ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ॥*

*ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ ॥ ੩॥*

*ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ॥*

*ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ॥ ੪॥*

(ਅੰਗ ੯੯੮-੯੯)

ਦਰਅਸਲ ਰੱਬ ਦੇ ਬੰਦਿਆਂ ਨੂੰ ਕਿਸੇ ਕੀਮਤ 'ਤੇ ਵੀ ਡੁਲਾਇਆ ਨਹੀਂ ਜਾ ਸਕਦਾ। ਇਹ ਚੰਗੇ ਤੇ ਸ਼ੁਭ ਕਰਮ ਕਰਨ ਲਈ ਵਾਹਿਗੁਰੂ ਵਲੋਂ ਹੀ ਭੇਜੇ ਜਾਂਦੇ ਹਨ। ਹਰ ਤਰ੍ਹਾਂ ਦੇ ਦੁੱਖ ਸੁੱਖ ਤੋਂ ਆਪਣੇ ਆਪ ਨੂੰ ਉੱਚਾ ਉਠਾਲ ਅਨੰਦ ਹੀ ਅਨੰਦ ਵਿਚ ਰਹਿੰਦੇ ਹਨ :

ਆਸਾ ਮਹਲਾ ੫ ॥

*ਅਰੜਾਵੈ ਬਿਲਲਾਵੈ ਨਿੰਦਕੁ॥ ਪਾਰਬ੍ਰਹਮੁ ਪਰਮੇਸਰੁ ਬਿਸਰਿਆ*

*ਅਪਣਾ ਕੀਤਾ ਪਾਵੈ ਨਿੰਦਕੁ॥ ੧॥ ਰਹਾਉ॥*

*ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ॥*

*ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ ॥ ੧॥*

*ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ॥*

*ਭਗਤ ਜਨਾ ਕਉ ਸਦਾ ਅਨੰਦੁ ਹੈ ਹਰਿ ਕੀਰਤਨੁ ਗਾਇ ਬਿਗਸਾਵੈ ॥ ੨॥*



(ਅੰਗ ੩੭੩)

ਰੱਬ ਦੇ ਭਾਣੇ ਵਿਚ ਰਹਿਣ ਵਾਲੇ ਸਦਾ ਕੀਰਤਨ ਗਾਂਦੇ ਰਹਿੰਦੇ ਹਨ। ਵੈਸੇ ਵੀ ਜਿੰਨ੍ਹਾਂ ਅੰਦਰ ਸਿਦਕ ਸੰਤੋਖ ਨਹੀਂ ਹੁੰਦਾ, ਉਹ ਕ੍ਰੋਧ ਅੱਗੇ ਜਾਂ ਸਾਰੇ ਵਿਕਾਰਾਂ ਅੱਗੇ ਆਪਣੇ ਆਪ ਨੂੰ ਵੇਚ ਦਿੰਦੇ ਹਨ। ਇਹ ਆਤਮ ਬਲ ਤਾਂ ਕੇਵਲ ਨਾਮ ਜਪਣ ਵਾਲਿਆਂ ਨੂੰ ਹੀ ਪ੍ਰਾਪਤ ਹੁੰਦਾ ਹੈ ਤੇ ਜਹਾਂਗੀਰ ਜਾਂ ਉਸ ਦੀ ਜੁੰਡਲੀ ਕੇਵਲ ਸੰਸਾਰ ਤੇ ਪ੍ਰੇਮ ਦੀ ਗੱਲ ਤਾਂ ਕਰਦੀ ਹੈ ਸਾਰੀ ਜਨਤਾ ਸਾਹਮਣੇ ਪਰ ਇਹ ਪਿਆਰ ਇੰਨਾ ਤੰਗ ਹੁੰਦਾ ਹੈ ਕਿ ਆਪਣੇ ਧਰਮ ਤਕ ਹੀ ਸਿਮਟ ਕੇ ਰਹਿ ਜਾਂਦਾ ਹੈ। ਵਾਹਿਗੁਰੂ ਦਾ ਪਿਆਰ ਜਾਂ ਵਾਹਿਗੁਰੂ ਦਾ ਪ੍ਰੇਮ ਇਕ ਅਦਭੁੱਤ ਰਸ ਹੈ। ਦਰਅਸਲ ਰੱਬ ਦਾ ਪਿਆਰ ਦਿਖਾਈ ਨਹੀਂ ਦਿੰਦਾ। ਇਹ ਤਾਂ ਅੰਦਰਲੀ ਤ੍ਰਿਪਤੀ ਹੈ, ਜਿਹੜੀ ਸਰੀਰ ਦੇ ਤਲ 'ਤੇ ਨਹੀਂ ਵੇਖੀ ਜਾ ਸਕਦੀ; ਇੰਨ੍ਹਾਂ ਛਾਲਿਆਂ, ਫਫੋੜਿਆਂ, ਗਲੀ ਸੜੀ ਹੋਈ ਚਮੜੀ ਜੋ ਜੋ ਲੱਭ ਰਹੇ ਹਨ ਇਹ ਭੁਲੇਖੇ ਵਿਚ ਹਨ। ਇੰਨ੍ਹਾਂ ਨੂੰ ਤਾਂ ਬਸ ਸਰੀਰ ਹੀ ਦਿਖਾਈ ਦੇਂਦਾ ਹੈ ਤੇ ਘਬਰਾਇਆ ਹੋਇਆ ਚੰਦੂ ਤੇ ਰੁਸਤਮ ਖ਼ਾਨ ਵਾਹੋ ਦਾਹੀ ਕੁਝ ਸਿਪਾਹੀਆਂ ਨਾਲ ਕਮਰੇ ਚੋਂ ਬਾਹਰ ਨਿਕਲ ਜਾਂਦੇ ਹਨ। ਹੁਣ ਇਸ ਨੂੰ ਲਿਜਾ ਕੇ ਦਰਿਆ 'ਚ ਰੋੜ ਦੇਣਾ ਚਾਹੀਦਾ ਹੈ। ਬਾਹਰ ਆ ਕੇ ਚੰਦੂ ਰੁਸਤਮ ਖ਼ਾਨ ਦੇ ਕੰਨ 'ਚ ਹੌਲੀ ਜਿਹੀ ਕਹਿੰਦਾ ਹੈ ਕਿ ਖ਼ਬਰ ਮਿਲੀ ਹੈ ਸ਼ਹਿਰ 'ਚ ਇਸ ਅਰਜਨ ਦੇ ਹਮਾਇਤੀ ਇਕੱਠੇ ਹੋ

ਰਹੇ ਹਨ। ਇਹ ਨਾ ਹੋਵੇ ਕੋਈ ਗੱਲ ਸਾਡੇ ਹੱਕ ਚੋਂ ਬਾਹਰ ਚਲੀ ਜਾਵੇ। ਤੇ ਅੱਜ ਸਵੇਰੇ ਸਵੇਰੇ ਹੀ ਭਾਵ 30 ਮਈ 1606 ਨੂੰ ਛੇਵੇਂ ਦਿਨ ਇਹ ਗੁਰੂ ਅਰਜਨ ਦੇਵ ਮਹਾਰਾਜ ਨੂੰ ਇਹ ਕਹਿ ਕੇ ਨਾਲ ਲੈ ਤੁਰੇ ਕਿ ਚਲੋ ਰਾਵੀ ਦਰਿਆ 'ਚ ਇਸ਼ਨਾਨ ਕਰਵਾ ਲਿਆਈਏ। ਕਈ ਇਤਿਹਾਸਕਾਰ ਲਿਖਦੇ ਹਨ ਕਿ ਰਾਤ ਨੂੰ ਘੁੱਪ ਹਨੇਰੇ ਵਿਚ ਮਹਾਰਾਜ ਨੂੰ ਬਹਾਨੇ ਨਾਲ ਸ਼ਤੀਰ ਨਾਲ ਬੰਨ੍ਹ ਦਰਿਆ ਵਿਚ ਸੁੱਟ ਦਿੱਤਾ। ਬਲਕਿ ਇਹ ਤਾਂ ਦੁਨੀਆਂ ਨੂੰ ਦਸਣਾ ਚਾਹੁੰਦੇ ਸਨ ਕਿ ਇਸਲਾਮ ਤੋਂ ਬਗ਼ੈਰ ਹੋਰ ਕਿਸੇ ਧਰਮ ਦਾ ਕੀ ਹਸ਼ਰ ਹੁੰਦਾ ਹੈ। ਇਸ ਗੱਲ ਦਾ ਪ੍ਰਗਟਾਵਾ ਤਾਂ ਖ਼ੁਦ ਜਹਾਂਗੀਰ ਨੇ ਆਪਣੀ ਕਿਤਾਬ ਤੁਜ਼ਕਿ-ਜਹਾਂਗੀਰੀ ਵਿਚ ਲਿਖਿਆ ਹੈ ਕਿ ਤਸੀਹੇ ਦੇ ਕੇ ਸ਼ਹੀਦ ਕਰ ਦੇਵੋ। ਕਿਤਾਬ ਦੇ ਸ਼ਬਦ ਹਨ :

ਚਾਰ ਪੁਸ਼ਤਾਂ ਤੋਂ ਇਹ ਦੁਕਾਨ ਗਰਮ ਸੀ; ਹਿੰਦੂ ਤੇ ਭੋਲੇ ਭਾਲੇ ਮੁਸਲਮਾਨ ਵੀ ਉਸ ਦੇ ਜਾਲ ਵਿਚ ਫਸੀ ਜਾ ਰਹੇ ਸਨ। ਮੈਂ ਮੌਕੇ ਦੀ ਤਾੜ ਵਿਚ ਸਾਂ। ਇਨ੍ਹਾਂ ਦਿਨਾਂ ਵਿਚ ਖ਼ੁਸਰੋ ਉਸ ਨਗਰ ਤੋਂ ਲੰਘਿਆ। ਇਸ ਪੁਰਸ਼ (ਗੁਰੂ ਅਰਜਨ ਦੇਵ ਜੀ) ਨੇ ਇਰਾਦਾ ਕੀਤਾ ਹੋਇਆ ਸੀ ਕੀ ਉਹ (ਖ਼ੁਸਰੋ) ਨੂੰ ਮਿਲੇ, ਉਸ ਪੜਾਅ ਤੇ ਜਿਥੇ ਉਸ ਦਾ ਟਿਕਾਣਾ ਸੀ ਖ਼ੁਸਰੋ ਦਾ ਉਤਾਰਾ ਹੋਇਆ। ਆ ਕੇ ਉਸ ਨੇ ਦੇਖਿਆ ਤੇ ਮਿਲਿਆ। ਕਈ ਗੱਲਾਂ ਕੀਤੀਆਂ ਤੇ ਕਈ ਮਾਮਲੇ ਪਹੁੰਚਾਏ ਅਤੇ ਉਸ ਦੇ ਮੱਥੇ 'ਤੇ ਆਪਣੀ ਉਂਗਲ ਨਾਲ ਕੇਸਰ ਦਾ ਜਿਸ ਨੂੰ ਹਿੰਦੂ ਕਸ਼ਕਾ ਕਹਿੰਦੇ ਤੇ ਸਮਝਦੇ ਹਨ, ਲਗਾਇਆ। ਜਦ ਇਹ ਖ਼ਬਰ ਮੇਰੇ ਤੱਕ ਪਹੁੰਚੀ ਤਾਂ ਮੈਂ ਉਸ ਝੂਠ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਮੈਂ ਹੁਕਮ ਦਿੱਤਾ ਕਿ ਹਾਜ਼ਰ ਕਰਨ। ਉਸਦੇ ਘਰਬਾਰ ਤੇ ਪੁੱਤਰਾਂ ਨੂੰ ਮੁਰਤਜ਼ਾ ਖ਼ਾਨ ਦੇ ਹਵਾਲੇ ਕਰ ਦਿੱਤਾ। ਉਸ ਦੇ ਮਾਲ ਜਾਇਦਾਦ ਨੂੰ ਜ਼ਬਤ ਕਰ ਕੇ ਮੈਂ ਹੁਕਮ ਦਿੱਤਾ ਕਿ ਸ਼ਾਹੀ ਕਾਨੂੰਨ ਅਨੁਸਾਰ ਉਸ ਨੂੰ ਯਾਸਾ ਮੁਤਾਬਿਕ ਕਤਲ ਦੀ ਕਰੜੀ ਸਜ਼ਾ ਦਿੱਤੀ ਜਾਵੇ। ਇਸ ਲਈ ਸਾਰੇ ਸ਼ਹਿਰ ਨੂੰ ਪਹਿਲੇ ਹੀ ਪਤਾ ਲੱਗ ਚੁੱਕਾ ਸੀ ਕਿ ਮਹਾਰਾਜ ਨੂੰ ਰਾਵੀ ਦਰਿਆ ਵਿਚ ਇਸ਼ਨਾਨ ਕਰਨ ਲਈ ਲਿਜਾਇਆ ਜਾ ਰਿਹਾ ਹੈ। ਸਾਰਾ ਸ਼ਹਿਰ ਹੀ ਕਿਲ੍ਹੇ ਤੋਂ ਲੈ ਕੇ ਦਰਿਆ ਰਾਵੀ ਤੱਕ ਸੜਕ ਦੇ ਦੋਹਾਂ ਪਾਸਿਆਂ ਤੋਂ ਸ਼ਰਧਾਲੂਆਂ ਦੇ ਝੁੰਡਾਂ ਦੇ ਝੁੰਡ ਜਮਾਂ ਹੋ ਚੁੱਕੇ ਸਨ। ਸਿੱਖਾਂ ਨੇ ਤਾਂ ਆਪਣੀਆਂ ਦੁਕਾਨਾਂ ਜਾਂ ਘਰਾਂ ਦੇ ਬਾਹਰ ਜ਼ਮੀਨ ਤੇ ਚਾਦਰਾਂ ਵੀ ਵਿਛਾ ਦਿੱਤੀਆਂ ਸਨ ਕਿ ਉਨ੍ਹਾਂ ਦੇ ਇਸ਼ਟ ਨੇ ਗੁਜ਼ਰਨਾ ਹੈ, ਗੁਰੂ ਅਰਜਨ ਦੇਵ ਨੇ ਲੰਘਣਾ ਹੈ। ਕਿਸੇ ਨੂੰ ਵੀ ਨਹੀਂ ਸੀ ਪਤਾ ਕਿ ਇੰਨਾ ਤਸ਼ੱਦਦ ਜਾਂ ਇਸ ਤਰ੍ਹਾਂ ਮਹਾਰਾਜ ਦੇ ਅੰਗ ਅੰਗ ਨੂੰ ਵਲੂਰ ਛਡਿਆ ਹੈ। ਲੋਕ ਤਾਂ ਸੰਦਲ, ਗੁਲਾਬ, ਚਮੇਲੀ, ਮੋਤੀਆ ਵਰਗੇ ਫੁੱਲਾਂ ਦਾ ਛਿੜਕਾਵ ਕਰ ਰਹੇ ਸਨ। ਥਾਂ-ਥਾਂ ਤੇ ਸਿਹਰੇ ਬੰਨ੍ਹ ਬੰਨ੍ਹ ਕੇ ਸਜਾਵਟ ਕੀਤੀ ਜਾ ਰਹੀ ਸੀ। ਗੁਲਾਬ ਦੇ ਫੁੱਲਾਂ ਦੇ ਹਾਰ ਪਰੋ ਪਰੋ ਲੋਕ ਇਕ ਦੂਜੇ ਨੂੰ ਵੰਡ ਰਹੇ ਸਨ। ਇਕ ਚਾਅ, ਮਲਾਰ, ਉਤਸ਼ਾਹ, ਉਮੰਗ ਸੀ ਹਰ ਇਕ ਹਿਰਦੇ ਵਿਚ ਤਦੇ ਹੀ ਤਾਂ ਫੁੱਲਾਂ ਦੀਆਂ ਪਤੀਆਂ ਦੇ ਢੇਰਾਂ ਦੇ ਢੇਰ ਲੋਕਾਂ ਆਪਣੇ ਘਰਾਂ ਦੀਆਂ ਬਾਰੀਆਂ, ਛੱਤਾਂ 'ਤੇ ਇਕੱਠੇ ਕਰ ਰੱਖੇ ਸਨ ਕਿ ਮਹਾਰਾਜ ਆਵਨਗੇ ਤਾਂ ਫੁੱਲਾਂ ਦੀ ਵਰਖਾ ਕਰਨੀ ਹੈ। ਹੋਰ ਤਾਂ ਹੋਰ ਚੰਦੂ

ਦੀ ਧੀ ਮਾਲਾ ਵੀ ਤਿਆਰ ਹੋ ਭਾਬੀ ਪਦਮਾ ਦੇ ਨਾਲ ਸੁਖਮਨੀ ਸਾਹਿਬ ਦਾ ਗੁਟਕਾ ਫੜ ਆਪਣੀ ਕਿਸੇ ਸਹੇਲੀ ਦੇ ਘਰ ਬਾਰੀ 'ਚੋਂ ਪਾਠ ਕਰ ਕਰ ਉਸ ਰੱਬ ਰੂਪ ਅਰਜਨ ਦੇਵ ਜੀ ਦੇ ਦਰਸ਼ਨਾਂ ਵਾਸਤੇ ਪਹੁੰਚ ਗਈ ਸੀ। ਕੌਲਾਂ ਵੀ ਸਾਂਈਂ ਮੀਆਂ ਮੀਰ ਜੀ ਤੋਂ ਆਗਿਆ ਲੈ ਆਪਣੇ ਪਿਉ ਰੁਸਤਮ ਖ਼ਾਨ ਨੂੰ ਰਾਤ ਨੂੰ ਹੀ ਚੰਗਾ ਮਾੜਾ ਕਹਿ ਸਵੇਰੇ ਸਵੇਰੇ ਰਸਤੇ 'ਚ ਆ ਖਲੋਤੀ ਸੀ। ਸਾਂਈਂ ਮੀਆਂ ਮੀਰ ਜੀ ਤਾਂ ਬਸ ਇਕ ਚੁੱਪ ਜਿਹੀ ਦਾ ਵਰਤ ਲੈ ਉਸ ਮੁਲਾਕਾਤ ਤੋਂ ਬਾਅਦ ਕਿਸੇ ਨਾਲ ਮਿਲੇ ਹੀ ਨਹੀਂ ਸਨ। ਉਨ੍ਹਾਂ ਨੂੰ ਸਭ ਪਤਾ ਸੀ ਕਿ ਭਾਣਾ ਵਰਤ ਗਿਆ ਹੈ। ਜਹਾਂਗੀਰ ਦੇ ਇਥੇ ਨਾ ਹੋਣ ਕਰਕੇ ਉਹ ਕੁਝ ਵੀ ਨਹੀਂ ਸੀ ਕਰ ਸਕੇ ਤੇ ਇਧਰ ਭੀੜ 'ਚ ਹਰ ਕੋਈ ਉਤਸ਼ਾਹ ਨਾਲ ਇਕ ਦੂਜੇ ਤੋਂ ਵੱਧ ਉੱਚੀ ਉੱਚੀ ਬੋਲ ਰਿਹਾ ਸੀ :

*ਜਪ੍ਹਉ ਜਿਨ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨ ਗਰਭ ਨ ਆਯਉ॥*

(ਅੰਗ ੧੪੦੯)

ਕਈ ਤਾਂ ਜੈਕਾਰੇ ਛੱਡ ਰਹੇ ਸਨ-'ਗੁਰੂ ਅਰਜਨ ਦੇਵ' ਤੇ ਜਵਾਬ 'ਚ ਦੂਸਰੇ ਉੱਚੀ ਬੋਲਦੇ 'ਪਰਤਖਿ ਹਰਿ', ਗੁਰੂ ਅਰਜਨ ਦੇਵ ਪਰਤਖਿ ਹਰਿ-ਗੁਰੂ ਅਰਜਨ ਦੇਵ ਪਰਤਖਿ ਹਰ-

ਫੇਰ ਸਜੇ ਸਿਪਾਹੀ, ਪਿਛੇ ਸਿਪਾਹੀ, ਅੱਗੇ ਸਿਪਾਹੀ, ਖੱਬੇ ਸਿਪਾਹੀ, ਨੰਗੀਆਂ ਤਲਵਾਰਾਂ, ਕੋਈ ਘੋੜੇ ਤੇ ਕੋਈ ਪੈਦਲ ਇਕ ਨਹੀਂ ਟੁਕੜੀਆਂ ਦੀਆਂ ਟੁਕੜੀਆਂ ਨੇਜ਼ਿਆਂ ਨਾਲ ਲੈਸ ਨਾਲ ਮਹਾਰਾਜ ਦੇ ਕਿਲ੍ਹੇ ਚੋਂ ਬਾਹਰ ਨਿਕਲਣ ਲਗੇ ਤੇ ਸਾਰੇ ਪਾਸੇ ਅਰਜਨ ਦੇਵ ਤੇਰੀ ਜੈ ਹੋਵੇ, ਪਰਤਖਿ ਹਰ ਤੇਰੀ ਜੈ ਹੋਵੇ, ਬਾਬਾ ਨਾਨਕ ਤੇਰੀ ਜੈ ਹੋਵੇ, ਹਵਾ 'ਚ ਜਿਵੇਂ ਕਿਸੇ ਨਾਮ ਦਾ ਕੇਸਰ ਛਿੜਕ ਇਕ ਰੰਗ ਬੰਨ੍ਹ ਦਿੱਤਾ ਹੋਵੇ ਤੇ ਜਿਉਂ ਹੀ ਨੇੜੇ ਨੇੜੇ ਭੀੜ ਦੇ ਕੋਲ ਮਹਾਰਾਜ ਆਉਣ ਲੱਗੇ ਸਾਰੀ ਖ਼ਲਕਤ ਹੀ ਖ਼ਾਮੋਸ਼ ਚੁਪ ਜਿਵੇਂ ਸਾਰਿਆਂ ਨੂੰ ਹੀ ਕਿਸੇ ਨੇ ਆਰੇ ਨਾਲ ਵੱਢ, ਨੇਜ਼ਿਆਂ ਨਾਲ ਵਿੰਨ੍ਹ, ਤਲਵਾਰ ਨਾਲ ਟੁਕੜੇ ਟੁਕੜੇ ਕਰ ਚੁੱਪ ਕਰਵਾ ਦਿੱਤਾ ਹੋਵੇ। ਇਕ ਹੱਡੀਆਂ ਦੀ ਮੁਠ ਸਾਰਾ ਸਰੀਰ ਜਿਵੇਂ ਮਾਸ ਹੋਵੇ ਹੀ ਨ, ਲੋਕ ਸਿਰ ਨਿਵਾਏ, ਹੱਥ ਬੱਧੇ ਅੱਖਾਂ 'ਚ ਤਾਂ ਅਥਰੂ ਵੀ ਨਹੀਂ ਸੀ ਸਦਮੇ ਨਾਲ ਰੁਕ ਰਹੇ। ਕਿਸੇ ਦਾ ਸਾਹ ਉਪਰ, ਕਿਸੇ ਦਾ ਨੀਵੇਂ, ਕੋਈ ਮੀਲ ਪੱਥਰ ਤੇ ਕੋਈ ਗ਼ਸ਼ ਖਾ ਕੇ ਡਿੱਗ ਪਿਆ ਹੋਵੇ ਤੇ ਹਵਾ ਵਿਚ ਸੁਰੀਲੀ ਮਧੁਰ ਪਿਆਰੀ ਆਵਾਜ਼ ਗੂੰਜ ਰਹੀ ਸੀ:

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥ ਨਾਨਕੁ ਮਾਂਗੈ॥*

(ਅੰਗ ੩੯੪)

ਇਕ ਦਮ ਇਕ ਬਾਰੀ 'ਚੋਂ ਉੱਚੀ-ਉੱਚੀ ਇਕ ਸਿੱਖ ਆਪਣੇ ਜਜ਼ਬਾਤਾਂ ਨੂੰ ਰੋਕ ਨ ਸਕਿਆ ਤੇ ਬਿਨਾਂ ਡਰ ਸੁਖਮਨੀ ਸਾਹਿਬ ਦੀ ਇਹ ਤੁਕ ਬੋਲਣ ਲੱਗ ਪਿਆ:

*ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥*
*ਜਨਮ ਮਰਨ ਤਾ ਕਾ ਦੂਖੁ ਨਿਵਾਰੈ ॥ ਦੁਲਭ ਦੇਹ ਤਤਕਾਲ ਉਧਾਰੈ ॥*
*ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ ॥ ਏਕੁ ਨਾਮੁ ਮਨ ਮਾਹਿ ਸਮਾਨੀ ॥*
*ਦੂਖ ਰੋਗ ਬਿਨਸੇ ਭੈ ਭਰਮ ॥ ਸਾਧ ਨਾਮ ਨਿਰਮਲ ਤਾ ਕੇ ਕਰਮ ॥*
*ਸਭ ਤੇ ਊਚ ਤਾ ਕੀ ਸੋਭਾ ਬਨੀ ॥ ਨਾਨਕ ਇਹ ਗੁਣਿ ਨਾਮੁ ਸੁਖਮਨੀ ॥*

(ਸੁਖਮਨੀ ਸਾਹਿਬ)

ਜਿਉਂ ਜਿਉਂ ਮਹਾਰਾਜ ਨੂੰ ਜਿਸ ਰਸਤੇ ਰਾਹੀਂ ਲੰਘਾਂ ਦੇ, ਕੋਈ ਐਸੀ ਅੱਖ ਨਹੀਂ ਸੀ ਜਿਸ ਨੇ ਖ਼ੂਨ ਦੇ ਆਂਸੂ ਨ ਵਗਾਏ ਹੋਣ। ਸਾਰੇ ਹੀ ਇਸ ਹਕੂਮਤ ਨੂੰ ਬਦਦੁਆਵਾਂ ਦੇ ਰਹੇ ਸਨ, ਪਰ ਸਿੱਖ ਸਿਦਕੀ ਜਿਹੜੇ ਸਨ ਉਹਨਾਂ ਦੀ ਰਸਨਾ 'ਤੇ ਤਾਂ ਬਸ ਸ਼ਬਦ ਹੀ ਸੀ; ਭਾਵੇਂ ਤੀਰਾਂ ਦੇ ਗੁਛੇ ਸੀਨੇ ਟੁੰਭ ਗਏ ਸਨ।

*ਧੰਨੁ ਧੰਨੁ ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥*
*ਜਨ ਆਵਨ ਕਾ ਇਹੈ ਸੁਆਉ॥ ਜਨ ਕੈ ਸੰਗਿ ਚਿਤਿ ਆਵੈ ਨਾਉ॥*
*ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥*

ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਆਸਰਿਆਂ ਦੇ ਆਸਰੇ, ਰਾਵੀ ਵਿਚ ਇਸ਼ਨਾਨ ਵਾਸਤੇ ਜਦ ਉਤਰੇ ਤਾਂ ਦਰਿਆ ਦੀਆਂ ਠੰਡੀਆਂ ਲਹਿਰਾਂ ਨੇ ਗੁਰੂ ਅਰਜਨ ਪਾਤਿਸ਼ਾਹ ਨੂੰ ਆਪਣੀਆਂ ਬਾਹਵਾਂ ਵਿਚ ਸਮੇਟ ਇੰਨ੍ਹਾਂ ਪਾਪੀਆਂ ਦੀਆਂ ਨਜ਼ਰਾਂ ਤੋਂ ਦੂਰ ਪਾਣੀ ਦੀਆਂ ਛੱਲਾਂ ਦੀ ਗੋਦ ਵਿਚ ਸਮੇਟ ਨਾਸਵਾਨ ਸਰੀਰ ਨੂੰ ਆਪਣੇ ਨਾਲ ਵਹਾ ਗੁਰੂ ਨਾਨਕ ਨਾਲ ਮਿਲਾ ਦਿੱਤਾ। ਹੁਣ ਕਿਸੇ ਵੀ ਸਿੱਖ ਸ਼ਰਧਾਲੂ ਨੂੰ ਕੁਝ ਵੀ ਨਹੀਂ ਸੀ ਦਿਸ ਰਹਿਆ ਕਿਉਂਕਿ ਰਾਵੀ ਦੇ ਕੰਢੇ ਭਾਣਾ ਵਰਤ ਚੁੱਕਾ ਸੀ। ਆਤਮਾ ਤਾਂ ਪਹਿਲੇ ਹੀ ਪ੍ਰਮਾਤਮਾ ਨਾਲ ਮਿਲ ਚੁੱਕੀ ਸੀ

ਬਿਲਾਵਲੁ ਮਹਲਾ ੫

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*
*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*
*ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ॥*
*ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ॥*

(ਅੰਗ ੮੪੯)



ਇਸ ਮੁਗ਼ਲ ਖ਼ਾਨਦਾਨ ਦੀ ਕਰਤੂਤ ਇਤਿਹਾਸ ਤੋਂ ਲੁਕੀ ਹੋਈ ਨਹੀਂ ਹੈ। ਇਹ ਗੁਰੂ ਘਰ ਨਾਲ ਜੇ ਕਦੀ ਚੰਗੇ ਹੋਏ ਵੀ ਤਾਂ ਆਪਣੀ ਖ਼ੁਦਗਰਜ਼ੀ ਲਈ, ਨ ਹੀ ਅੱਲ੍ਹਾ ਤੋਂ ਡਰ ਕੇ, ਨ ਹੀ ਸਾਂਈਂ ਮੀਆਂ ਮੀਰ ਤੋਂ ਡਰ ਕੇ, ਬਸ ਆਪਣੇ ਹੰਕਾਰ 'ਚ ਹੀ ਜਨਮਾਂ ਜਨਮਾਂ ਤਕ ਨਰਕਾਂ ਦੀ ਅੱਗ 'ਚ ਅੱਜ ਵੀ ਇੰਨ੍ਹਾਂ ਨੂੰ ਬੇਸ਼ਕ ਇਤਿਹਾਸ ਯਾਦ ਕਰਦਾ ਰਹੇ। ਕਿਤਾਬਾਂ ਹੋਣ ਜਾਂ ਆਗਰੇ ਦਾ ਤਾਜ ਮਹਿਲ ਇਹ ਕਾਗਜ਼ ਜਾਂ ਪੱਥਰ ਇੰਨ੍ਹਾਂ ਦੀਆਂ ਕਰਤੂਤਾਂ ਤੋਂ ਅਨਜਾਣ ਅੱਜ ਵੀ ਧੁੱਪ ਜਾਂ ਛਾਂ, ਗਰਮੀ ਜਾਂ ਸਰਦੀ, ਮੀਂਹ ਜਾਂ ਹਨੇਰੀ ਆਪਣੇ ਆਪ 'ਚ ਹੀ ਬਸ ਖਲੋਤੇ ਹਨ; ਹੋਰ ਤਾਂ ਹੋਰ ਹੁੰਮਾਯੂੰ ਤੋਂ ਲੈ ਕੇ ਔਰੰਗਜ਼ੇਬ ਆਦਿ ਤਕ ਸਾਰੇ ਅੱਜ ਵੀ ਆਉਣ ਵਾਲੇ ਹਰ ਯੁੱਗ 'ਚ ਇਹ ਕਿਸੇ ਨਾ ਕਿਸੇ ਜੂਨ 'ਚ (ਜਿਹੜੀਆਂ 84 ਲੱਖ ਜੂਨਾਂ) ਲੂਲੇ, ਲੰਗੜੇ, ਕੋਹੜੇ ਬਣ ਤੁਹਾਨੂੰ ਦਿਸਦੇ ਰਹਿਣਗੇ।

ਇਹ ਤਾਂ ਆਪਣੇ ਭਰਾ, ਪਿਓ, ਭੈਣਾਂ ਨੂੰ ਵੀ ਮਾਰਨ ਤੋਂ ਕਦੀ ਨਹੀਂ ਡਰੇ, ਫਿਰ ਰੱਬ ਦਾ ਡਰ ਇਨ੍ਹਾਂ ਨੂੰ ਕਿਉਂ ਸਤਾਏਗਾ। ਵੇਖੋ ਨਾ ਗਿਆਸ ਬੇਗ ਅਕਬਰ ਦਾ ਡਿਉਢੀ ਬਰਦਾਰ ਸੀ। ਉਸਦੀ ਬੇਟੀ ਮਿਹਰ-ਉਲ-ਨਿਸਾ ਜੋ ਕਿ ਸੁੰਦਰਤਾ ਦੀ ਮਿਸਾਲ ਸੀ, ਹੁਸਨ ਵਿਚ ਆਪਣਾ ਕੋਈ ਜੋੜ ਨਹੀਂ ਸੀ ਰੱਖਦੀ। ਚੰਨ ਵਰਗੀ ਸੋਹਣੀ ਉਹ ਵੀ ਅੰਤਾਂ ਦੀ ਉਚੀ ਲੰਮੀ, ਸਰੂ ਵਰਗਾ ਕੱਦ, ਨੈਨ ਨਕਸ਼ ਤਿੱਖੇ, ਗੋਰੀ ਇਸ ਤਰ੍ਹਾਂ ਦੀ ਜਿਵੇਂ ਕੱਚੇ ਦੁੱਧ ਵਰਗਾ ਰੰਗ, ਘਣੇ ਕਾਲੇ ਖੁਲ੍ਹੇ ਰੇਸ਼ਮ ਦੇ ਲੱਛਿਆਂ ਵਰਗੇ ਮੋਢਿਆਂ 'ਤੇ ਉਲਰੇ ਹੋਏ ਵਾਲ, ਜਿਵੇਂ ਅਰਸ਼ੋਂ ਲੱਥੀ ਪਰੀ ਹੋਵੇ, ਦੂਰੋਂ ਵੇਖਿਆ ਇੰਜ ਲਗੇ ਜਿਵੇਂ ਰਬੜ ਦੀ ਗੁੱਡੀ ਹੋਵੇ, ਤੁਰਦੀ ਇੰਜ ਲਗਦੀ ਜਿਵੇਂ ਭੰਬੀਰੀ ਹੋਵੇ ਤੇ ਥੋੜ੍ਹੀ ਤੇਜ਼ ਚਲੇ ਤਾਂ ਸ਼ਾਇਦ ਹਵਾ ਵਿਚ ਹੀ ਉਡ ਜਾਵੇ, ਮੋਟੀਆਂ ਮੋਟੀਆਂ ਸ਼ਾਹ ਕਾਲੀਆਂ ਅੱਖੀਆਂ, ਗੱਲ੍ਹਾਂ ਜਿਵੇਂ ਪਕੇ ਹੋਏ ਅੰਬਰੀ ਸੇਬ, ਠੋਡੀ ਤੇ ਹਲਕਾ ਜਿਹਾ ਟੋਆ, ਕਾਲੇ ਨੈਣਾਂ ਦੀ ਤੀਖਨਤਾ, ਜਿਸ ਪਾਸੇ ਵੇਖਦੀ ਇੰਜ ਲਗਦਾ ਜਿਵੇਂ ਚਾਨਣ ਜਿਹਾ ਹੋ ਗਿਆ ਹੋਵੇ, ਜਦ ਹਸਦੀ ਜਿਵੇਂ ਫੁੱਲ ਕਿਰਦੇ ਹੋਣ ਤੇ ਖ਼ੁਸ਼ਬੂਆਂ ਖਿਲਰ ਜਾਂਦੀਆਂ ਹੋਣ, ਸੁੱਚੇ ਮੋਤੀਆਂ ਵਰਗੇ ਲਿਸ਼ ਲਿਸ਼ ਕਰਦੇ ਦੰਦ, ਭਰਿਆ ਭੁਕੰਨਿਆ ਚੇਹਰਾ, ਬਿਟ ਬਿਟ ਵੇਖਿਆਂ ਅੱਖਾਂ ਚੁੰਧਿਆ ਜਾਣ, ਸਰੀਰ ਜਿਵੇਂ ਮੋਤੀਆਂ ਨਾਲ ਛਲਕ ਰਹੀ ਝੱਜਰ ਹੋਵੇ, ਤੇ ਉਸ ਦੇ ਹੁਸਨ ਦੀਆਂ ਕਹਾਣੀਆਂ ਹਰ ਇਕ ਦੀ ਜ਼ਬਾਨ 'ਤੇ ਸਨ। ਜਹਾਂਗੀਰ ਉਦੋਂ ਸਲੀਮ ਨਾਮ ਨਾਲ ਜਾਣਿਆ ਜਾਂਦਾ ਸੀ। ਇਸ ਦਾ ਦਿਲ ਇਸ 'ਤੇ ਆਇਆ, ਬੜਾ ਕੁਝ ਹੋਇਆ (ਲੰਮੀ ਕਹਾਣੀ ਹੈ) ਸਲੀਮ ਨੇ ਬਥੇਰੀ ਬਗ਼ਾਵਤ ਕਰਨ ਦੀ ਕੋਸ਼ਿਸ਼ ਕੀਤੀ ਪਰ ਅਕਬਰ ਨੇ ਉਸਦਾ ਨਿਕਾਹ ਈਰਾਨ ਤੋਂ ਆਏ ਸ਼ੇਰ ਅਫ਼ਗ਼ਾਨ ਨਾਲ ਕਰ ਦਿੱਤਾ; ਪਰ ਸਲੀਮ ਨੇ ਦਿਲੋਂ ਭੁਲਾਇਆ ਨਾ। ਜਦ ਇਹ ਤਖਤ 'ਤੇ ਬੈਠਾ ਤਾਂ ਪਹਿਲਾਂ ਫਾਹਾ ਸ਼ੇਰ

ਅਫ਼ਗਾਨ ਦਾ ਮੁਕਾਇਆ ਤੇ ਇਸ ਨੂੰ ਅਕਬਰ ਦੀ ਵਿਧਵਾ ਬੇਗਮ ਦੀ ਸੇਵਾ ਲਈ ਰਖਿਆ। ਪਿਛੋਂ ਜਾ ਕੇ ਇਹ ਨੂਰ ਜਹਾਂ ਬਣੀ ਸ਼ਹਿਨਸ਼ਾਹ ਜਹਾਂਗੀਰ ਦੀ। ਇਥੇ ਕਿਤੇ ਹੈ ਰੱਬ ਦਾ ਡਰ ? ਫਿਰ ਆਇਆ ਸ਼ਾਹ ਜਹਾਂ ਇਸ ਦੀ ਵੀ ਸੁਣੋ। 1612 ਈਸਵੀ ਨੂੰ ਇਸਦਾ ਆਸਫ ਖਾਂ ਦੀ ਬੇਟੀ ਅਰਜ਼ਮੰਦ ਨਾਲ ਵਿਆਹ ਹੋਇਆ ਜੋ ਮੁਮਤਾਜ਼ ਬੇਗਮ ਕਹਾਈ। 1931 ਈਸਵੀ ਨੂੰ ਇਹ ਮਰ ਗਈ। ਸ਼ਾਹ ਜਹਾਂ ਉਸ ਵਕਤ ਦੱਖਣ 'ਚ ਇਕ ਮੁਹਿੰਮ 'ਤੇ ਸੀ। 19 ਵਰ੍ਹਿਆਂ ਦੇ ਵਿਚ ਇਸਨੇ 14 ਬੱਚੇ ਜਨਮੇ। ਸ਼ਾਹਜਹਾਂ ਦੇ ਚਾਰ ਲੜਕੇ ਸਨ। ਦਾਰਾ ਸ਼ਿਕੋਹ ਸਭ ਤੋਂ ਵੱਡਾ। ਸ਼ੁਜਾਹ ਮੁਹੰਮਦ ਦੂਸਰਾ ਬੰਗਾਲ ਦਾ ਸੂਬੇਦਾਰ, ਤੀਸਰਾ ਔਰੰਗਜ਼ੇਬ ਦੱਖਣ ਦਾ ਗਵਰਨਰ, ਚੌਥਾ ਮੁਰਾਦ ਬਖਸ਼ ਗੁਜਰਾਤ ਇਸ ਦੇ ਹਿੱਸੇ ਆਇਆ ਸੀ। ਦਾਰਾ ਸ਼ਿਕੋਹ ਸਭ ਤੋਂ ਵੱਡਾ ਤੇ ਸਭ ਤੋਂ ਪਿਆਰਾ ਪੁੱਤਰ ਸੀ, ਸਭ ਇਕ ਤੋਂ ਵੱਧ। ਇਕ ਦੂਸਰੇ ਨੂੰ ਮਾਰਨ ਦੀਆਂ ਸਕੀਮਾਂ ਹਰ ਵਕਤ ਘੜਦੇ ਰਹਿੰਦੇ। ਇਥੇ ਕਿਤੇ ਹੈ ਰੱਬ ਦਾ ਖ਼ੌਫ਼ ਇਨ੍ਹਾਂ ਲਈ? ਸ਼ਾਹਜਹਾਂ ਦੇ ਬੀਮਾਰ ਹੋਣ 'ਤੇ ਦਾਰਾ ਸ਼ਿਕੋਹ ਨੇ ਸਾਰਾ ਰਾਜ ਦਾ ਕੰਮ ਸੰਭਾਲਿਆ। ਇਹ ਰੱਬ ਤੋਂ ਕੁਝ ਡਰਦਾ ਸੀ। ਗੱਦੀ ਪਿੱਛੇ ਸਾਰੇ ਭਰਾ ਬਾਗ਼ੀ ਹੋ ਗਏ। ਸਾਰਿਆਂ ਨੇ ਆਪਣਿਆਂ ਆਪਣਿਆਂ ਸੂਬਿਆਂ 'ਤੇ ਕਬਜ਼ਾ ਕਰ ਲਿਆ। ਇਤਿਹਾਸ ਕਹਿੰਦਾ ਹੈ ਸ਼ਾਹ ਸ਼ੁਜਾਹ ਫੌਜ ਲੈ ਕੇ ਪਹਿਲੇ ਦਿਲੀ ਦਾਰਾ ਸ਼ਿਕੋਹ 'ਤੇ ਹਮਲਾ ਕੀਤਾ। ਦਾਰਾ ਸ਼ਿਕੋਹ ਨੇ ਰਾਜਾ ਜੈ ਸਿੰਘ ਨੂੰ ਭੇਜਿਆ ਬਨਾਰਸ ਨੇੜੇ। ਲੜਾਈ 'ਚ ਸ਼ਾਹ ਸ਼ੁਜਾਹ ਵਾਪਿਸ ਬੰਗਾਲ ਭੱਜਾ; ਦਾਰਾ ਸ਼ਿਕੋਹ ਨੇ ਜਸਵੰਤ ਸਿੰਘ ਨੂੰ ਦੱਖਣ ਔਰੰਗਜ਼ੇਬ ਦੇ ਖ਼ਿਲਾਫ਼ ਭੇਜਿਆ। ਔਰੰਗਜ਼ੇਬ ਨੇ ਮੁਰਾਦ ਨਾਲ ਮਿਲ ਕੇ ਰਾਜਾ ਜਸਵੰਤ ਸਿੰਘ ਨੂੰ ਹਰਾਇਆ। ਇਹ ਫਿਰ ਆਪ ਦਾਰਾ ਸ਼ਿਕੋਹ ਆਇਆ। ਪਰ ਇਹ ਵੀ ਹਾਰ ਕੇ ਲਾਲ ਕਿਲ੍ਹੇ ਦਿੱਲੀ ਲੁੱਕ ਗਿਆ। ਔਰੰਗਜ਼ੇਬ ਪਿਛਾ ਕਰਦਾ ਪਹਿਲੇ ਆਗਰੇ ਆਇਆ। ਸ਼ਾਹ ਜਹਾਨ ਜੋ ਬੀਮਾਰ ਸੀ ਤੇ ਪਿਉ ਸੀ ਇਸਨੂੰ ਬੰਦੀ ਬਣਾਇਆ। ਹੋਰ ਤਾਂ ਹੋਰ ਆਪਣੇ ਭਰਾ ਮੁਰਾਦ ਬਖਸ਼ ਨੂੰ ਵੀ ਫੜ ਲਿਆ। ਵੇਖੋ ਲੜਾਈਆਂ ਵਿਚ ਉਸਨੇ ਇਸਦੀ ਮਦਦ ਵੀ ਕੀਤੀ। ਫੇਰ ਇਹ ਦਿੱਲੀ ਵੱਲ ਆਇਆ ਦਾਰਾ ਸ਼ਿਕੋਹ ਜੋ ਵੀ ਹੀਰੇ ਜਵਾਹਰਾਤ ਹੱਥ ਆਏ ਲੈ ਭੱਜ ਕੇ ਪੰਜਾਬ ਆਇਆ-ਔਰੰਗਜ਼ੇਬ ਨੇ ਕਿਹਾ ਜੋ ਇਸਨੂੰ ਪਨਾਹ ਦੇਵੇਗਾ ਉਹ ਦੇਸ ਧਰੋਹੀ ਮੰਨਿਆ ਜਾਵੇਗਾ। ਦਾਰਾ ਸ਼ਿਕੋਹ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਕੋਲ ਆਇਆ (ਦਾਰਾ ਸ਼ਿਕੋਹ ਪਿਉ ਦੇ ਕਹਿਣ ਤੇ ਗਦੀ 'ਤੇ ਬੈਠਣ ਲਈ ਤਿਆਰ ਸੀ ਪਰ ਆਪ ਨਹੀਂ ਸੀ ਚਾਹੁੰਦਾ। ਇਸ ਪਾਸੇ ਗਏ ਤਾਂ ਬਹੁਤ ਕੁਝ ਲਿਖਿਆ ਜਾਵੇਗਾ) ਇਹ ਮੀਆਂ ਮੀਰ ਦਾ ਭਗਤ ਸੀ। ਮਹਾਰਾਜ ਨੇ ਬਿਆਸ ਲਾਗੇ ਇਸ ਨਾਲ ਮੁਲਾਕਾਤ ਕੀਤੀ। ਉਸ ਵਕਤ ਮਹਾਰਾਜ ਕੀਰਤਪੁਰ ਨਹੀਂ ਸਨ। (ਖ਼ੈਰ ਇਧਰ ਨਾ ਹੀ ਲੰਮੇ ਵਿਚਾਰਾਂ ਵਲ ਜਾਈਏ) ਬਹਾਦਰ ਖ਼ਾਂ ਤੇ ਮਲਿਕ ਜੀਵਨ ਨੇ ਦਾਰਾ ਸ਼ਿਕੋਹ ਤੇ ਇਸਦੇ ਪੁੱਤਰ ਸਿਪਾਹ ਸ਼ਿਕੋਹ ਨੂੰ ਫੜ ਨਜ਼ਰ ਬੇਗ ਨੂੰ ਸੌਂਪ ਦਿੱਤਾ। ਇਨ੍ਹਾਂ ਨੂੰ ਦਿੱਲੀ ਦੇ ਨੇੜੇ ਖਵਾਸਪੁਰ ਬੰਦੀ ਬਣਾ ਰਖਿਆ। ਦੋ ਦਿਨ ਬਾਅਦ ਨਜ਼ਰਬੇਗ ਨੇ ਔਰੰਗਜ਼ੇਬ ਦੇ ਹੁਕਮ ਮੁਤਾਬਿਕ ਪਿਉ ਪੁੱਤਰ ਨੂੰ ਗਲੀਆਂ ਬਾਜ਼ਾਰਾਂ ਵਿਚ ਮਰੇ ਜਿਹੇ ਹਾਥੀ 'ਤੇ ਬਿਠਾ

ਪਾਟੇ ਪੁਰਾਣੇ ਕੱਪੜਿਆਂ 'ਚ ਨੰਗੇ ਧੜੰਗੇ ਸਾਰੇ ਸ਼ਹਿਰ 'ਚ ਘੁਮਾ ਜਲੂਸ ਕੱਢਿਆ। ਅੱਤ ਦੀ ਗਰਮੀ ਵਿਚ ਔਰੰਗਜ਼ੇਬ ਇੰਨ੍ਹਾਂ ਨੂੰ ਘਸੀਟ ਘਸੀਟ ਕੇ ਮਾਰਨਾ ਚਾਹੁੰਦਾ ਸੀ ਪਰ ਮੁਮਤਾਜ਼ ਮਹੱਲ ਦੇ ਭਰਾ ਦੇ ਮਸ਼ਵਰੇ 'ਤੇ ਔਰੰਗਜ਼ੇਬ ਨੇ ਐਸਾ ਨ ਕਰ ਵਾਪਿਸ ਖਵਾਸਪੁਰ ਜੇਲ 'ਚ ਭੇਜ ਦਿੱਤਾ ਤੇ ਜੇਲ੍ਹ 'ਚ ਹੀ ਪਿਉ ਪੁੱਤਰਾਂ ਦੇ ਸਿਰ ਧੜ ਤੋਂ ਅਲੱਗ ਕਰਵਾ ਦਿੱਤੇ। ਦਰਅਸ਼ਲ ਇਸਨੇ ਕੁਝ ਆਦਮੀ ਭੇਜੇ ਸਨ ਜੇਲ੍ਹ 'ਚ ਕਿ ਦਾਰਾ ਸ਼ਿਕੋਹ ਦੇ ਪੁੱਤਰ ਸਿਪਾੱਹ ਸ਼ਿਕੋਹ ਨੂੰ ਫੜ ਕੇ ਲਿਆਓ। ਇਹ ਜੇਲ੍ਹ 'ਚ ਰੋਟੀ ਆਪਣੀ ਵੱਖਰੀ ਹੀ ਬਣਾਉਂਦੇ ਸਨ, ਕਿਤੇ ਜ਼ਹਿਰ ਹੀ ਨ ਮਿਲਾ ਦੇਵੇ (ਔਰੰਗਜ਼ੇਬ)। ਸੈਲਾਨੀ ਬਰਨੀਅਰ ਲਿਖਦਾ ਹੈ ਇਹ ਨੀਅਤ ਦਾ ਬਹੁਤ ਹੀ ਮਾੜਾ ਸੀ (ਔਰੰਗਜ਼ੇਬ ਪੂਰਾ ਪਾਜੀ ਸੀ। ਰੱਬ ਨੂੰ ਮੰਨਦਾ ਨਹੀਂ ਸੀ ਪਰ ਅੱਲਾਹ ਦੀ ਸ਼ਾਨ 'ਚ ਕਸੀਦੇ ਪੜ੍ਹਦਾ ਸੀ, ਢੌਂਗ ਰਚਦਾ ਸੀ। ਝੂਠਾ ਇਤਨਾ ਸੀ ਕਿ ਦੁਸ਼ਮਣ ਨੂੰ ਜ਼ੇਰ ਕਰਨ ਲਈ ਝੂਠੀ ਕਸਮ ਚੁੱਕ ਲੈਣੀ ਇਹ ਕੋਈ ਅਧਰਮ ਨਹੀਂ ਸਮਝਦਾ ਸੀ। ਇਕ ਪਾਸੇ ਤਾਂ ਵਹਿਮਾਂ ਤੇ ਧਰਮਾਂ ਵਿਰੁੱਧ ਬੋਲਦਾ ਸੀ ਪਰ ਤੁਸੀਂ ਹੈਰਾਨ ਹੋਵੋਗੇ ਕਿ ਹਿੰਦੂਆਂ ਵਾਂਗ ਮਿਰਚਾਂ ਸਾੜਦਾ ਸੀ, ਧੂਫ ਵੀ ਧੁੱਖਾਦਾ ਸੀ। ਮਿਰਚਾਂ ਇਸ ਲਈ ਸਾੜਦਾ ਕਿ ਆਈ ਬਲਾ ਟਲ ਜਾਵੇ। ਸ਼ਾਇਰਾਂ ਨੂੰ ਸ਼ੈਤਾਨ ਦੀ ਟੂਟੀ ਕਹਿੰਦਾ ਸੀ ਤੇ ਆਪ ਹੀ (ਸੰਗਤ) ਰਾਗ ਦੇ ਵਿਰੁੱਧ ਸੀ ਪਰ ਆਪ ਹੀ ਲਾਹੌਰ ਫੇਰੀ ਵੇਲੇ ਖ਼ਲੀਲ-ਉਲ-ਖ਼ਾਨ ਨੂੰ ਆਪਣੀ ਰਚੀ ਗ਼ਜ਼ਲ ਦਿੱਤੀ। ਇਤਨਾ ਬਦਦਿਮਾਗ਼ ਸੀ ਆਪ ਬੰਸਰੀ ਵਜਾਂਦਾ ਤੇ ਮਜ਼ਾ ਲੈਂਦਾ ਸੀ (ਇਸ ਦੀ ਸੋਹਣੀ ਜ਼ਹੀਨ ਬੇਟੀ ਜ਼ੇਬ-ਉਲਨਿਸਾ ਇਤਨੀ ਸਿਆਣੀ ਸੀ ਕਿ ਇਸ ਦੇ ਪਾਖੰਡ ਨੂੰ ਸਭ ਸਮਝਦੀ ਸੀ; ਹੋਰ ਤਾਂ ਹੋਰ ਕਵਿਤਰੀ ਵੀ ਸੀ। ਫ਼ਿਲਾਸਫ਼ਰ ਅਤਿ ਦਰਜੇ ਦੀ ਸੀ। ਕਹਿੰਦੇ ਹਨ ਇਸ ਦੇ ਲਿਖੇ ਗ੍ਰੰਥ ਲਖਨਊ ਮਿਊਜ਼ੀਅਮ ਵਿਚ ਪਏ ਹੋਏ ਹਨ। ਨੇਕ ਵੀ ਇਤਨੀ ਸੀ ਕਿ ਸੰਤਾਂ ਵਾਂਗ ਜੀਵਨ ਜਿਉਣਾ, ਖ਼ੁਦਾ ਕੋਲੋਂ ਡਰਨਾ ਤੇ ਅੱਲਾਹ ਦੇ ਨਾਮ ਦੀ ਸਾਰਾ ਦਿਨ ਮਾਲਾ ਫੇਰਦੀ ਰਹਿੰਦੀ ਸੀ। ਇਸ ਦਾ ਪਿਤਾ ਤਾਂ ਭੈੜੇ ਕਰਮਾਂ ਕਰਕੇ ਬੜਾ ਨਿਰਦਈ ਤੇ ਜ਼ਾਲਮ ਸੀ ਪਰ ਸ਼ਾਇਦ ਇਸ ਦੇ ਵੱਡੇ ਵਡੇਰਿਆਂ ਨੇ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਮਹਾਰਾਜ, ਗੁਰੂ ਅਮਰਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਸਦਕਾ ਸ਼ਾਇਦ ਕੋਈ ਨੇਕ ਫਲ ਦੇ ਬਦਲੇ ਇਸਨੂੰ ਜਾਂ ਕਹਿ ਲਉ ਇਸ ਨੇਕ ਰੂਹ ਨੂੰ ਜਨਮ ਮਿਲ ਗਿਆ। ਇਸ ਦੀ ਘਟਨਾ ਇਕ ਬੜੀ ਮਸ਼ਹੂਰ ਤੇ ਅਦਭੁੱਤ ਹੈ ਜੋ ਇਸਦੀ ਸ਼ਖ਼ਸੀਅਤ ਦਾ ਨੇਕ ਤੇ ਪਿਉ ਜ਼ਾਲਮ ਦੇ ਤੰਗ ਦਿਲ ਹੋਣ ਦਾ ਸਬੂਤ ਦਿੰਦੀ ਹੈ। ਇਕ ਫ਼ਕੀਰ ਨੇ ਔਰੰਗਜ਼ੇਬ ਦੇ ਦਰਬਾਰ ਵਿਚ ਅਰਜ਼ੀ ਦਿੱਤੀ ਕਿ ਜ਼ੇਬੁਲਨਿਸ਼ਾ ਜੋ ਤੇਰੀ ਲੜਕੀ ਬੜੀ ਨੇਕ ਤੇ ਅੱਲ੍ਹਾ ਦਾ ਨੂਰ ਹੈ, ਮੈਂ ਇਸ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ। ਪਰ ਇਹ ਬੜਾ ਪਰਦੇ ਦਾ ਪਾਬੰਦ ਸੀ। ਇਸ ਨੇ ਤਾਂ ਆਪਣੇ ਮੁਲਕ ਵਿਚ ਰਾਗਾਂ ਉਪਰ, ਸੰਗੀਤ ਉਪਰ ਪਾਬੰਦੀ ਲਗਾਈ ਹੋਈ ਸੀ। ਕੋਈ ਗਾ ਨਹੀਂ ਸੀ ਸਕਦਾ ਪਰ ਇਸ ਦੀ ਆਪਣੀ ਪਿਆਰੀ ਤੇ ਚਹੇਤੀ ਲੜਕੀ ਸੀ ਜ਼ੇਬੁਲਨਿਸਾ। ਅੰਦਰੋਂ ਤਾਂ ਬੜਾ ਦੁਖੀ ਸੀ ਪਰ ਕੀ ਕਰਦਾ ਇਹ ਤਾਂ ਜ਼ੇਬੁਲਨਿਸਾ ਨੂੰ ਨਹੀਂ

ਸੀ ਰੋਕ ਸਕਿਆ। ਉਹ ਤਾਂ ਧਰਮ ਗ੍ਰੰਥਾਂ ਦਾ ਤਰਜਮਾ ਸੰਸਕ੍ਰਿਤ ਵਿਚ ਕਰਦੀ ਸੀ ਤੇ ਕਰਦੀ ਵੀ ਕਵਿਤਾ ਵਿਚ ਸੀ। ਇਕ ਦਿਨ ਦੀ ਗੱਲ ਹੈ ਕਿ ਇਹ ਬਾਗ਼ ਵਿਚ ਘੁੰਮ ਰਿਹਾ ਸੀ ਕਿ ਅੰਬਾਂ ਦੇ ਬੂਟਿਆਂ 'ਤੇ ਬੂਰ ਆਇਆ ਹੋਇਆ ਸੀ। ਹੈਰਾਨ ਹੋਣ ਵਾਲੀ ਗੱਲ ਇਹ ਹੈ ਕਿ ਕੋਇਲ ਨੌਂ ਮਹੀਨੇ ਭਾਰਤ ਵਿਚ ਦਿਖਾਈ ਨਹੀਂ ਦੇਂਦੀ ਪਰ ਜਦੋਂ ਅੰਬਾਂ ਦੇ ਬੂਟਿਆਂ 'ਤੇ ਫੁੱਲ ਤੇ ਫੱਲ ਆਉਂਦੇ ਹਨ ਪਤਾ ਨਹੀਂ ਇੰਨੀਆਂ ਕੋਇਲਾਂ ਕਿੱਥੋਂ ਆ ਜਾਂਦੀਆਂ ਹਨ। ਜਦ ਅੰਬਾਂ ਦੀ ਰੁੱਤ ਆਉਂਦੀ ਹੈ ਤਾਂ ਤਿੰਨ ਮਹੀਨੇ ਹੀ ਦਿਖਾਈ ਦਿੰਦੀਆਂ ਹਨ। ਅੰਬਾਂ ਨੂੰ ਬੂਰ ਆਇਆ ਹੋਇਆ ਸੀ। ਆਵਾਜ਼ ਸੁਣਦਿਆਂ ਹੀ ਕੋਇਲ ਪ੍ਰਤੀ ਆਖਿਆ। ਕਵਿਤਰੀ ਸੀ। ਕਵਿਤਾ ਦੇ ਰੂਪ ਵਿਚ ਅਨਉਕਤੀ ਅਲੰਕਾਰ ਬੰਨ੍ਹ ਕੇ ਕੋਇਲ ਨੂੰ ਸਮਝਾਉਣ ਲੱਗੀ। (ਅਨਉਕਤੀ ਉਹ ਹੁੰਦਾ ਹੈ ਜਿਸ ਵਿਚ ਕਹਿਣਾ ਕਿਸੇ ਨੂੰ ਹੁੰਦਾ ਹੈ ਤੇ ਸੁਣਾਉਣਾ ਕਿਸੇ ਹੋਰ ਨੂੰ ਹੁੰਦਾ ਹੈ।)

ਸੋ ਜ਼ੇਬੁਲਨਿਸਾ ਅਨਉਕਤੀ ਅਲੰਕਾਰ ਨਾਲ ਆਖਦੀ ਤਾਂ ਕੋਇਲ ਨੂੰ ਹੈ ਪਰ ਸਮਝਾਉਂਦੀ ਆਪਣੇ ਬਾਪ ਨੂੰ ਹੈ। ਪਿਉ ਨੂੰ ਸਿੱਧਾ ਤਾਂ ਕਹਿ ਨਹੀਂ ਸਕਦੀ, ਡਰਦੀ ਹੈ। ਪੰਜਾਬੀ ਦੀ ਕਹਾਵਤ ਹੈ "ਕਹਿਣਾ ਧੀ ਨੂੰ ਸੁਨਾਉਣਾ ਨੂੰਹ ਨੂੰ।"

*ਦਮ ਦਰ ਦਲੂ, ਐ ਫਰਦ-ਏ ਕੁਛਕ॥*
*ਐ ਅੰਧਲੀ ਬ-ਨਿਦਾਂ॥ ਨਾਜ਼ੁਕ ਮਜ਼ਾਜ-ਏ-ਸ਼ਾਹਾਂ॥*

ਐ ਕੋਇਲ! ਤੂੰ ਚੁਪ ਕਰ ਜਾ, ਤੂੰ ਚੁੱਪ ਕਰ ਜਾ, ਤੈਨੂੰ ਪਤਾ ਨਹੀਂ ਬਾਦਸ਼ਾਹਾਂ ਦਾ ਮਜ਼ਾਜ ਬੜਾ ਨਾਜ਼ੁਕ ਹੁੰਦਾ ਹੈ। ਬੰਦਿਆਂ ਦਾ ਗੀਤ ਤਾਂ ਪਹਿਲਾਂ ਹੀ ਬੰਦ ਹੋ ਗਿਆ ਹੈ ਹੁਣ ਤੇਰਾ ਵੀ ਬੰਦ ਹੋ ਜਾਏਗਾ। ਔਰੰਗਜ਼ੇਬ ਨੇ ਆਪਣੇ ਦਰਬਾਰ ਦੇ ਸਾਰੇ ਦਰਬਾਰੀ ਰਾਗੀ ਕੱਢ ਦਿੱਤੇ ਸਨ। ਕਹਿੰਦੇ ਨੇ ਔਰੰਗਜ਼ੇਬ ਕੋਮਲ ਹੁਨਰਾਂ ਦਾ ਬੜਾ ਵੈਰੀ ਸੀ। ਸਾਰੇ ਰਾਗੀ ਬੇਰੁਜ਼ਗਾਰ ਹੋ ਗਏ। ਬੇਰੁਜ਼ਗਾਰ ਦਰਬਾਰੀ ਰਾਗੀਆਂ ਨੇ ਰਾਗ ਦੀ ਅਰਥੀ ਬਣਾ ਸਾਰੇ ਇਕੱਠੇ ਹੋ ਇਕ ਜਲੂਸ ਦੀ ਸ਼ਕਲ 'ਚ ਜਾ ਔਰੰਗਜ਼ੇਬ ਦੇ ਪੇਸ਼ ਹੋਏ ਤੇ ਆਖਿਆ ਰਾਗ ਮਰ ਗਿਆ ਹੈ ਹੁਣ ਰੋਟੀ ਕਿਥੋਂ ਕਮਾਈਏ ? ਤਾਂ ਔਰੰਗਜ਼ੇਬ ਬੜਾ ਖ਼ੁਸ਼ ਹੋਇਆ। ਕਹਿੰਦਾ ਚੰਗਾ ਹੈ ਜੋ ਮਰ ਗਿਆ ਹੈ ਰਾਗ। ਹੁਣ ਇਸ ਮੁਰਦੇ ਰਾਗ ਨੂੰ ਇਤਨਾ ਡੂੰਘਾ ਦਬੋ ਕਿ ਫੇਰ ਉਠ ਨ ਸਕੇ।

ਪਰ ਜ਼ੇਬੁਲਨਿਸਾ ਇਸ ਦੀ ਆਪਣੀ ਧੀ ਸੀ, ਹਿੰਮਤ ਕਰ ਕੇ ਬੋਲ ਉਠੀ : ਐ ਕੋਇਲ ! ਤੂੰ ਆਪਣਾ ਗਲਾ ਕਟਵਾਉਣਾ ਹੈ ? ਤੈਨੂੰ ਪਤਾ ਨਹੀਂ ਮੇਰਾ ਬਾਪ ਬੜਾ ਕੋਮਲ ਮਿਜ਼ਾਜ ਹੈ ਤੇ ਤੂੰ ਉਸ ਦੇ ਸਾਹਮਣੇ ਹੀ ਗਾਈ ਜਾ ਰਹੀ ਹੈਂ। ਤੇਰਾ ਵੀ ਗਲਾ ਕਟਿਆ ਜਾਵੇਗਾ। ਔਰੰਗਜ਼ੇਬ ਔਖਾ ਤਾਂ ਬੜਾ ਹੋਇਆ ਪਰ ਧੀ ਸਾਹਮਣੇ ਬੋਲ ਨਹੀਂ ਸਕਿਆ। ਮਨ ਵਿਚ ਸੋਚਦਾ ਵੀ ਹੈ ਕਿ ਇਹ ਤਾਂ ਪੰਛੀ ਹੈ, ਪੰਛੀਆਂ 'ਤੇ ਤਾਂ ਮੇਰਾ ਰਾਜ ਚਲਦਾ ਨਹੀਂ। ਆਖ਼ਿਰ ਕੋਇਲ ਵੀ ਤਾਂ ਸੁਰ ਵਿਚ ਬੋਲਦੀ ਹੈ। ਹੁਣ ਕਹਿੰਦੇ ਔਰੰਗਜ਼ੇਬ ਨੂੰ ਕੌਣ ਦਸੇ ਬਈ ਜਿਸ ਨੂੰ ਤੂੰ ਅੱਲਾਹ ਆਖਦਾ ਹੈਂ ਇਕ ਸੁਰ ਹੈ ਉਹੀ ਵੀ ਯਾਨੀ ਕਿ ਸੰਗੀਤ ਹੈ, ਸ਼ਬਦ ਜਦੋਂ

ਵੀ ਪ੍ਰਭੂ ਨੂੰ ਕਿਸੇ ਬ੍ਰਹਮ ਗਿਆਨੀ ਦੇ ਰਾਹੀਂ ਪ੍ਰਗਟ ਹੁੰਦਾ ਹੈ ਤਾਂ ਅੰਤਰ ਆਤਮਾ ਤੇ ਅਨਹਦ ਧੁਨਾਂ ਤੋਂ ਪ੍ਰਗਟ ਹੁੰਦਾ ਹੈ। ਪਰ ਜ਼ੇਬੁਲਨਿਸਾ ਬੜੀ ਮੌਕਾ ਸ਼ਨਾਸ ਸੀ। ਕਿਸ ਮੌਕੇ 'ਤੇ ਕੀ ਕਹਿਣਾ ਹੈ, ਇਸਨੂੰ ਬੜੀ ਸਮਝ ਸੀ ਪਰ ਔਰੰਗਜ਼ੇਬ ਬੜਾ ਕੱਟੜ ਸੀ। ਉਹ ਨਹੀਂ ਸੀ ਚਾਹੁੰਦਾ ਕਿ ਉਸ ਦੀ ਚਹੇਤੀ ਬੱਚੀ ਨੂੰ ਕੋਈ ਹੋਰ ਵੀ ਚਾਹੇ ਜਾਂ ਵੇਖੇ ਪਰ ਸੂਫ਼ੀ ਫ਼ਕੀਰ ਨੇ ਤਾਂ ਕਮਾਲ ਹੀ ਕਰ ਦਿੱਤੀ। ਔਰੰਗਜ਼ੇਬ ਦੇ ਦਰਬਾਰ ਜੋ ਅਰਜ਼ੀ ਦਿੱਤੀ ਮੈਂ ਤੁਹਾਡੀ ਬੱਚੀ ਜੋ ਅੱਲਾਹ ਦਾ ਨੂਰ ਹੈ, ਇਸ ਦੀ ਜ਼ਿਆਰਤ ਕਰਨੀ ਹੈ, ਵੇਖਣਾ ਹੈ। ਔਰੰਗਜ਼ੇਬ ਔਖਾ ਤਾਂ ਬਹੁਤ ਹੋਇਆ ਪਰ ਦਰਬਾਰ ਦੀ ਮਜਬੂਰੀ। ਉਸ ਫ਼ਕੀਰ ਨੂੰ ਕਹਿਣ ਲੱਗਾ "ਕੱਲ ਆਈਂ, ਮੈਂ ਪੁੱਛ ਲਵਾਂ।"

ਔਰੰਗਜ਼ੇਬ ਅੰਦਰ ਮਹਿਲਾਂ ਵਿਚ ਗਿਆ। ਬੜਾ ਚਿੜਚਿੜਾ ਸੁਭਾਵ ਸੀ ਇਸ ਦਾ। ਮੱਥੇ 'ਤੇ ਵੱਟ ਪਏ ਹੋਏ, ਕਦੀ ਇਧਰ ਕਦੀ ਉਧਰ-ਜ਼ੇਬੁਲਨਿਸਾ ਨੇ ਦੇਖਿਆ ਤਾਂ ਸਮਝ ਗਈ ਕੁਝ ਗੱਲ ਹੈ। ਪੁੱਛਣ ਲੱਗੀ ਅੱਬਾ ਹਜ਼ੂਰ ਕੀ ਗੱਲ ਹੈ, ਪ੍ਰੇਸ਼ਾਨ ਲਗ ਰਹੇ ਹੋ ? ਔਰੰਗਜ਼ੇਬ ਨੇ ਅਰਜ਼ੀ ਜੋ ਫ਼ਕੀਰ ਨੇ ਦਿੱਤੀ ਸੀ ਫੜਾ ਦਿੱਤੀ ਤੇ ਕਿਹਾ ਕਿਸੇ ਸ਼ੁਦਾਈ ਫ਼ਕੀਰ ਨੇ ਦਿੱਤੀ ਹੈ, ਲੈ ਪੜ੍ਹ ਲੈ। ਇਸ ਨਾਲ ਬੇ-ਇਜ਼ਤੀ ਹੈ। ਜ਼ੇਬੁਲਨਿਸਾ ਨੇ ਪੜ੍ਹੀ ਤਾਂ ਕਿਹਾ ਅੱਬਾ ਹਜ਼ੂਰ ਤੁਸੀਂ ਚਿੰਤਾ ਨਾ ਕਰੋ, ਮੈਂ ਇਸ ਅਰਜ਼ੀ ਦੇ ਥੱਲੇ ਇਕ ਸ਼ੇਅਰ ਲਿਖ ਦੇਂਦੀ ਹਾਂ। ਇਹ ਸ਼ੇਅਰ ਪੜ੍ਹ ਕੇ ਉਹ ਫ਼ਕੀਰ ਵਾਪਿਸ ਚਲਾ ਜਾਏਗਾ ਤੇ ਮਾਫ਼ੀ ਵੀ ਮੰਗੇਗਾ। ਤੁਸੀਂ ਰੋਸ ਨ ਕਰੋ ਇਹ ਅਰਜ਼ੀ ਵਾਪਿਸ ਕਰ ਦਿਉ।



ਜਿਹੜਾ ਸ਼ੇਅਰ ਜ਼ੇਬੁਲਨਿਸਾ ਨੇ ਲਿਖਿਆ ਉਹ ਕਹਿੰਦੇ ਹਨ ਪਾਕਿਸਤਾਨ, ਹਿੰਦੁਸਤਾਨ ਤੇ ਅਫ਼ਗਾਨਿਸਤਾਨ ਵਿਚ ਵਿਦਵਾਨਾਂ ਅਤੇ ਸੂਫ਼ੀਆਂ ਦੀ ਦੁਨੀਆਂ ਵਿਚ ਬੜਾ ਮਸ਼ਹੂਰ ਹੈ।

*ਦਰ ਸੁਖਨ ਪਿਨਹਾ ਸੁਧਮ, ਦਰ ਬਰ-ਗੇ ਗੁਲ ਮਨਿੰਦ-ਏ ਬੂ।*
*ਹਰ ਚਿ ਦੀਦਨ ਮਹਿਲਦਾਰੀ, ਦਰ ਸੁਖਨ ਦੀਦਨਮਰਾ।*

(ਜ਼ੇਬੁਲਨਿਸਾ)

ਇਸ ਸ਼ਿਅਰ ਦਾ ਭਾਵ ਹੈ ਕਿ ਇਕ ਬਹੁਤ ਵੱਡਾ ਬਾਗ਼ੀਚਾ ਹੈ। ਉਸ ਬਾਗ਼ੀਚੇ ਵਿਚ ਫੁੱਲ ਦੀ ਬੜੀ ਸੁਗੰਧ ਹੈ ਪਰ ਬਾਗ਼ੀਚੇ ਦੇ ਚਾਰੇ ਪਾਸੇ ਬਹੁਤ ਵੱਡੀ ਦੀਵਾਰ ਹੈ, ਫੁੱਲ ਕੋਈ ਦਿਖਾਈ ਨਹੀਂ ਦੇਂਦਾ, ਦੋ ਮੁਸਾਫ਼ਰ ਬਗ਼ੀਚੇ ਦੇ ਬਾਹਰੋਂ ਲੰਘੇ। ਫੁੱਲਾਂ ਦੀ ਮਹਿਕ ਬਾਹਰ ਆ ਰਹੀ ਸੀ। ਹੁਣ ਫੁੱਲਾਂ ਨੂੰ ਡਕ ਸਕਦੇ ਹੋ ਪਰ ਮਹਿਕ ਨੂੰ ਕੌਣ ਡਕ ਸਕਦਾ ਹੈ, ਉਹ ਤਾਂ ਦੀਵਾਰਾਂ ਟੱਪ ਕੇ ਵੀ ਬਾਹਰ ਆ ਜਾਵੇਗੀ, ਦੂਰ ਤਕ ਆਏਗੀ ਤਾਂ ਜਦੋਂ ਖ਼ੁਸ਼ਬੂ ਮੁਸਾਫ਼ਰਾਂ ਨੂੰ ਆਈ ਤਾਂ ਇਕ ਕਹਿੰਦਾ ਹੈ ਕਿ ਬੜੀ ਸੋਹਣੀ ਚਮੇਲੀ, ਗੇਂਦੇ ਅਤੇ ਗੁਲਾਬ ਦੀ ਮਹਿਕ ਆਈ ਹੈ ਤੇ ਦੂਸਰਾ ਕਹਿੰਦਾ ਹੈ ਖ਼ੁਸ਼ਬੂ ਤਾਂ ਆਈ ਹੈ ਪਰ ਗੁਲਾਬ ਚਮੇਲੀ ਗੇਂਦਾ ਹੈ ਕਿਥੇ,

ਦਿਸਦਾ ਤਾਂ ਹੈ ਨਹੀਂ। ਪਹਿਲਾ ਕਹਿੰਦਾ ਹੈ ਕਿਥੇ ਵੀ ਹੋਵੇ ਪਰ ਖ਼ੁਸ਼ਬੂ ਨੇ ਤਾਂ ਮੁਵੱਤਰ ਕਰ ਦਿੱਤਾ ਹੈ। ਦਿਲ ਬਾਗ਼ ਬਾਗ਼ ਹੋ ਗਿਆ ਹੈ। ਜ਼ੇਬੁਲਨਿਸਾ ਇਸ ਸ਼ੇਅਰ ਵਿਚ ਇਹੀ ਕਹਿਣਾ ਚਾਹੁੰਦੀ ਸੀ ਕਿ ਸੁਗੰਧੀ ਨੂੰ ਸੁੰਘ ਕੇ ਫੁਲ ਦੇ ਦਰਸ਼ਨ ਨਹੀਂ ਹੁੰਦੇ। ਜਿਵੇਂ ਸੁਗੰਧੀ ਫੁੱਲ ਦੇ ਹੋਣ ਦਾ ਪ੍ਰਮਾਣ ਹੈ, ਸੁਗੰਧ ਵਿਚੋਂ ਹੀ ਜਿਵੇਂ ਕੋਈ ਫੁੱਲਾਂ ਦੇ ਦਰਸ਼ਨ ਕਰਦਾ ਹੈ, ਸਿਆਣਾ ਬੰਦਾ ਸ਼ਬਦ ਵਿਚੋਂ ਹੀ ਗੁਰੂ ਦੇ ਦਰਸ਼ਨ ਕਰਦਾ ਹੈ।

ਜ਼ੇਬੁਲਨਿਸਾ ਆਪਣੀ ਇਸ ਰਚਨਾ ਵਿਚ ਫ਼ਕੀਰ ਨੂੰ ਕਹਿ ਰਹੀ ਹੈ ਕਿ ਤੂੰ ਮੇਰਾ ਹਡ ਮਾਸ ਨਾੜੀ ਦਾ ਪਿੰਜਰ ਵੇਖਣਾ ਚਾਹੁੰਦਾ ਹੈਂ। ਇਸ ਤਰ੍ਹਾਂ ਦੇ ਪਿੰਜਰ ਬਥੇਰੇ ਹਨ। ਗੱਲ ਤਾਂ ਸਾਰੀ ਵਿਚਾਰ ਦੀ ਸੀ, ਤੂੰ ਉਹ ਪੜ੍ਹ ਲਈ ਹੈ। ਕਹਿੰਦੇ ਹਨ ਇਸ ਸ਼ਿਅਰ ਦਾ ਭਾਵ ਸਮਝ ਕੇ ਸੂਫੀ ਫ਼ਕੀਰ ਨੇ ਲਿਖਤੀ ਮੁਆਫ਼ੀ ਮੰਗੀ ਕਿ ਜੋ ਮੈਂ ਚਾਹੁੰਦਾ ਸਾਂ ਮਿਲ ਗਿਆ ਹੈ। (ਧੰਨਵਾਦ ਸਹਿਤ ਸੰਤਰੇਨ ਗਿ: ਸੁਖਬੀਰ ਸਿੰਘ ਕੁਦਰਤ ਦੀ ਕਲਾ ਵਿੱਚੋਂ)

ਇਹ ਔਰੰਗਜ਼ੇਬ ਇਤਨਾ ਪਾਪੀ ਸੀ ਕਿ ਇਸ ਨੇ ਫਿਰ ਆਪਣੀ ਹੀ ਬੇਟੀ ਜ਼ੇਬੁਲਨਿਸਾ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ ਸੀ। ਹੋਰ ਤਾਂ ਹੋਰ ਰੌਸ਼ਨ ਆਰਾ ਵਰਗੀ ਭੈਣ ਜਿਸ ਨੇ ਇਸ ਨੂੰ ਤਖਤ ਹਥਿਆਉਣ ਵਿਚ ਮਦਦ ਕੀਤੀ, ਉਸ ਨੂੰ ਵੀ ਰੋਜ਼ ਹਲਕਾ ਹਲਕਾ ਜ਼ਹਿਰ ਦੇਕੇ ਮਾਰ ਦਿੱਤਾ। ਵੱਡੇ ਪੁੱਤਰ ਸ਼ਹਿਜ਼ਾਦਾ ਸੁਲਤਾਨ ਮੁਹੰਮਦ ਨੂੰ 36 ਸਾਲ ਦੀ ਉਮਰ ਭਰ ਜਵਾਨੀ ਵਿਚ ਜ਼ਹਿਰ ਦੇ ਕੇ ਮਾਰ ਦਿੱਤਾ; ਪਿਉ ਸ਼ਾਹਜਹਾਨ ਨੂੰ ਵੀ ਹਕੀਮ ਮੁਕਰਮ ਖ਼ਾਨ ਹੱਥੋਂ ਦਵਾਈ ਦੀ ਥਾਂ ਜ਼ਹਿਰ ਦੇਣਾ ਚਾਹਿਆ ਪਰ ਕਹਿੰਦੇ ਹਨ ਹਕੀਮ ਦੀ ਜ਼ਮੀਰ ਨ ਮੰਨੀ ਤੇ ਆਪ ਜ਼ਹਿਰ ਪੀ ਕੇ ਮਰ ਗਿਆ ਕਿ ਕਿਤੇ ਹਕੀਮੀ ਦੇ ਪੇਸ਼ੇ ਨੂੰ ਦਾਗ਼ ਨ ਲੱਗੇ। ਇਤਨਾ ਕਮੀਨਾ ਸੀ ਕਿ ਸ਼ਾਹ ਸਦਰ ਉਦੀਨ ਕਸੂਰੀ, ਸ਼ਾਹ ਹਸਨ ਸ਼ਾਹਦਰਾ, ਸ਼ਾਹ ਜਮਾਲ ਸਯਦ, ਮੁਹੰਮਦ ਅਲੀ ਸ਼ਾਹ ਕਲੰਦਰ, ਕਾਵਾ ਵਾਲੇ ਫ਼ਕੀਰ, ਲਾਹੌਰੀ ਮਿਰਜ਼ਾ ਹੈਦਰ ਬੈਰਾਗੀ, ਤੇ ਪੀਰ ਬੁੱਧੂ ਸ਼ਾਹ ਨੂੰ ਮਰਵਾਇਆ। ਉਹ ਪੀਰ ਬੁੱਧੂ ਸ਼ਾਹ ਜਿਸ ਦਾ ਸਾਰਾ ਜੀਵਨ ਹੀ ਲਿਖਿਆ ਜਾਵੇ ਤਾਂ ਇਕ ਲੇਖ ਲਿਖਿਆ ਜਾ ਸਕਦਾ ਹੈ, ਪਰ ਏਥੇ ਥੋੜ੍ਹਾ ਜਿਹਾ ਜਦ ਨਾਮ ਆ ਹੀ ਗਿਆ ਹੈ ਤਾਂ ਇਸ ਬਾਰੇ ਕੁਝ ਦਸਣਾ ਜ਼ਰੂਰੀ ਹੈ। ਇਕੋ ਪੀਰ ਬੁੱਧੂ ਸ਼ਾਹ ਹੀ ਹੈ ਜਿਨ੍ਹਾਂ ਆਪਣਾ ਭਰਾ, ਆਪਣੇ ਤਿੰਨ ਪੁੱਤਰ ਤੇ ਇਕ ਭਤੀਜਾ ਗੁਰੂ ਘਰ ਵਾਸਤੇ ਵਾਰਿਆ; ਪੀਰ ਬੁੱਧੂ ਸ਼ਾਹ ਦੇ ਵਡਿਕੇ ਸਮਾਨਾ ਰਹਿੰਦੇ ਸਨ, ਉਥੋਂ ਸਾਢੌਰਾ ਆ ਗਏ। ਭਾਈ ਸੰਤੋਖ ਸਿੰਘ ਦੀ ਰਾਸ ਬਾਰਵੀਂ ਰੁੱਤ ਪਹਿਲੀ ਅਤੇ ਅਸੂ 49ਵੇਂ ਵਿਚ ਪੀਰ ਬੁੱਧੂ ਸ਼ਾਹ ਨਾਲ ਪਾਉਂਟਾ ਸਾਹਿਬ ਵਿਖੇ ਹੋਈ ਮਿਲਣੀ ਦਾ ਵੇਰਵਾ ਦਿੱਤਾ ਹੈ। ਜਦ ਇਹ ਬੁੱਧੂ ਸ਼ਾਹ ਮਹਾਰਾਜ ਕੋਲ ਆਏ ਤਾਂ ਮਹਾਰਾਜ ਨੇ ਪੁੱਛਿਆ ਕਿਸ ਕਾਰਜ ਤੇ ਆਉਣ ਹੋਇਆ ਤਾਂ ਪੀਰ ਬੁੱਧੂ ਸ਼ਾਹ ਜੀ ਨੇ ਕਿਹਾ ਮਨ ਟਿਕਦਾ ਨਹੀਂ, ਦਰਸ਼ਨਾਂ ਨੂੰ ਆਇਆ ਸਾਂ ਪਰ ਆਪ ਜੀ ਦੇ ਬਿਨਾਂ ਤੋਲੇ ਤੇ ਮੁੱਖੋਂ ਬੋਲੇ ਹੀ ਦਰਸ਼ਨ ਲੈ ਕੇ ਮਨ ਦਾ ਦੇਣਾ ਹੋ ਗਿਆ ਹੈ। ਸਭ ਭਟਕਣਾਂ ਮੁਕ ਗਈਆਂ

ਹਨ, ਮਨ ਹੁਣ ਉਡਦਾ ਨਹੀਂ।

*ਐਸੀ ਮਿਲਨੀ ਅਬਿ ਮਿਲ ਗਯੋ। ਲੇ ਦਰਸਨ ਕੋ ਮਨ ਦੇ ਦਿਯੋ।*
*ਅਸ ਬਿਵਹਾਰ ਬਿਨਾ ਮੁਖ ਬੋਲੇ। ਹੋਏ ਚੁਕਯੋ ਤੁਰਨ ਬਿਨ ਤੋਲੇ॥ ੧੭॥*
*ਜਿਸ ਤੇ ਫੇਰ ਨਾ ਫਿਰਨਾ ਹੋਏ। ਬਹੁਤ ਦਿਨ ਦੇ ਦਾਰਿਦ ਦੁਖ ਖੋਇ।*

ਫਿਰ ਜਦ ਬਚਨ ਸੁਣੇ ਤਾਂ ਮੁਗਧ ਹੀ ਹੋ ਗਏ। ਗੁਰੂ ਜੀ ਨੇ ਬਹੁਤ ਆਦਰ ਦਿੱਤਾ। ਪੀਰ ਬੁੱਧੂ ਸ਼ਾਹ ਬਹੁਤ ਦੇਰ ਪਾਉਂਟਾ ਸਾਹਿਬ ਟਿਕੇ ਅਤੇ ਖ਼ੁਦਾ ਦੇ ਰਾਹ ਤੁਰਨ ਦਾ ਵਲ ਉਥੇ ਸਿਖਦੇ ਰਹੇ। ਬੜੇ ਸਤਿਕਾਰ ਨਾਲ ਜਦ ਪੀਰ ਜੀ ਨੇ ਜਾਣ ਨੂੰ ਕਿਹਾ ਤਾਂ ਮਹਾਰਾਜ ਨੇ ਪਿਆਰ ਨਾਲ ਸਰੋਪਾ ਦੇ ਵਿਦਾ ਕੀਤਾ। ਪੀਰ ਜੀ ਨੇ ਸਿਰੋਪਾ ਮਹਾਰਾਜ ਦੇ ਚਰਨਾਂ ਨਾਲ ਛੁਹਾ ਸਿਰ 'ਤੇ ਰਖਿਆ। ਇਹ ਉਹੋ ਪੀਰ ਬੁੱਧੂ ਸ਼ਾਹ ਹੈ ਜੋ ਭੰਗਾਣੀ ਦੇ ਯੁੱਧ ਵਿਚ ਗੁਰੂ ਗੋਬਿੰਦ ਸਿੰਘ ਮਹਾਰਾਜ ਲਈ ਸੌ ਮੁਰੀਦਾਂ, ਚਾਰ ਪੁੱਤਰਾਂ, ਦੋ ਭਰਾਵਾਂ ਨਾਲ ਜੰਗ ਵਿਚ ਲੜਿਆ। ਔਰੰਗਜ਼ੇਬ ਨੇ ਹੀ ਉਸਮਾਨ ਖ਼ਾਨ ਦੇ ਹੱਥੋਂ ਪੀਰ ਜੀ ਦੇ ਟੋਟੇ ਟੋਟੇ ਕਰਵਾਏ। ਵਿਸਥਾਰ ਨਾਲ ਫਿਰ ਕਦੀ। ਔਰੰਗਜ਼ੇਬ ਦੀਆਂ ਹੋਰ ਕਰਤੂਤਾਂ ਵੀ ਲਿਖਣੋਂ ਗੁਰੇਜ਼ ਨਹੀਂ - ਫ਼ਕੀਰਾਂ ਨੂੰ ਤੰਗ ਕਰਕੇ ਬਹੁਤ ਖ਼ੁਸ਼ ਹੁੰਦਾ ਸੀ। ਇਕ ਵਾਰੀ ਸਾਰੇ ਫ਼ਕੀਰਾਂ ਦੀਆਂ ਗੋਦੜੀਆਂ ਇਕੱਠੀਆਂ ਕਰ ਫਿਰ ਜ਼ਬਤ ਕਰਕੇ ਰੁਪਇਆ ਇਕੱਠਾ ਕੀਤਾ।

ਸਰਮਦ ਵਰਗੇ ਖ਼ੁਦਾ ਪ੍ਰਸਤ ਨੂੰ ਸ਼ਹੀਦ ਕਰਵਾ ਦਿੱਤਾ ਅਖੇ ਕੇਵਲ ਤੂੰ ਬਿਸਮ ਅਲਾਹ ਕਹਿੰਦਾ ਹੈਂ ਮੁਹੰਮਦ ਨੂੰ ਰਸੂਲ ਨਹੀਂ ਮੰਨਦਾ। ਗੁਜਰਾਤ ਦੇ ਸ਼ਾਹ ਦਉਲਾ ਦੀ ਉਸ ਦੇ ਚੇਲਿਆਂ ਸਾਹਮਣੇ ਬੇਇਜ਼ਤੀ ਕੀਤੀ। ਆਪਣੇ ਸਕੇ ਪੁੱਤਰ ਨੂੰ ਜੋ ਕਿ ਦੂਸਰਾ ਸੀ ਅਕਬਰ, ਦੇਸੋਂ ਬਦਰ ਕਰ ਦਿੱਤਾ। ਚੌਥਾ ਪੁੱਤਰ ਮੁਅੱਜ਼ਮ ਸੱਤ ਸਾਲ ਕੈਦ ਕੀਤੀ ਰਖਿਆ। ਪਰਿਵਾਰ ਅਤੇ ਮੁਅੱਜ਼ਮ ਦਾ ਦੂਸਰਾ ਨਾਮ ਬਹਾਦਰ ਸ਼ਾਹ ਸੀ। ਰਾਜਾ ਜੈ ਸਿੰਘ ਜੋ ਇਸਦੀ ਸੱਜੀ ਬਾਂਹ ਅਖਵਾਉਂਦਾ ਸੀ, ਇਸ ਦਗ਼ੇਬਾਜ਼ ਨੇ ਉਸ ਨੂੰ ਵੀ ਜ਼ਹਿਰ ਪੀਣ ਲਈ ਮਜਬੂਰ ਕੀਤਾ। ਇਹ ਮਿਰਜ਼ਾ ਰਾਜਾ ਜੈ ਸਿੰਘ ਉਹ ਸੀ ਜਿਸਦੇ ਬੰਗਲੇ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਦਿੱਲੀ ਵਿਚ ਬਿਸਰਾਮ ਕੀਤਾ ਸੀ। ਹੁਣ ਬੰਗਲਾ ਸਾਹਿਬ ਗੁਰਦੁਆਰਾ ਬੜੀ ਸ਼ਾਨ ਤੇ ਅੱਣਖ ਨਾਲ ਮੁਗ਼ਲ ਰਾਜ ਦੀਆਂ ਜੜ੍ਹਾਂ ਜ਼ਮੀਨ 'ਚ ਪੈਰਾਂ ਥੱਲੇ ਲਈ ਸਿੱਖੀ ਦੀ ਸ਼ਾਨ ਨੂੰ ਚਾਰ ਚੰਨ ਲਗਾ ਰਿਹਾ ਹੈ। ਵੇਖੋ ਹੈਰਾਨ ਤਾਂ ਦੁਨੀਆਂ ਹੋਵੇਗੀ ਜੇ ਜਹਾਂਗੀਰ ਦਾ ਪੋਤਰਾ ਔਰੰਗਜ਼ੇਬ ਹਿੰਦੁਸਤਾਨ ਨੂੰ ਦਾਰੁਲ ਹਰਬ (ਕਾਫਰਾਂ ਦਾ ਦੇਸ) ਕਹਿ ਜ਼ੁਲਮ ਦੀ ਹੱਦ ਮੁਕਾਉਂਦਾ ਹੈ ਤਾਂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਪੋਤਰੇ ਗੁਰੂ ਤੇਗ਼ ਬਹਾਦਰ ਜੀ ਨੇ ਸੀਸ ਦੇ ਕੇ ਇਸ ਹਿੰਦੁਸਤਾਨ ਦੀ ਪੱਤ ਰੱਖ ਲਈ।

*ਪ੍ਰਗਟ ਭਏ ਗੁਰੂ ਤੇਗ ਬਹਾਦਰ॥ ਸਗਲ ਸ੍ਰਿਸਟ ਪੈ ਢਾਪੀ ਚਾਦਰ॥*

ਧੰਨ ਗੁਰੂ ਤੇਗ਼ ਬਹਾਦਰ ਜੀ ਨੂੰ ਇਸ ਕਾਫ਼ਰ ਨੇ, ਇਸ ਪਾਪੀ ਨੇ ਜੋ ਆਖ਼ਰੀ ਸਮੇਂ

ਇਤਨਾ ਦੁਖੀ ਹੋ ਕੇ ਮਰਿਆ ਕਿ ਮਰਨ ਤੋਂ ਪਹਿਲਾਂ ਬੁਢਾਪੇ ਦੇ ਦਿਨਾਂ ਵਿਚ ਇਤਨਾ ਪਛਤਾਇਆ ਕਿ ਆਖ਼ਰੀ ਚਿੱਠੀ ਜੋ ਇਸ ਨੇ ਆਪਣੇ ਮੁਨਸ਼ੀ ਕੋਲੋਂ ਲਿਖਵਾਈ, ਇਸ ਤਰ੍ਹਾਂ ਹੈ :

ਐ ਮੇਰੇ ਜਿਗਰ ਬੰਦ, ਮੇਰੇ ਫਰਜ਼ੰਦ ਅਬ ਜਬ ਕਿ ਮੈਂ ਸਭ ਸੇ ਵਿਦਾ ਹੋ ਰਹਾ ਹੂੰ। ਤੁਮਹਾਰੀ ਬੇ ਸਰੋ ਸਮਾਨੀ ਪਰ ਰਹਿਮ ਆਤਮਾ ਹੈ। ਮਗਰ ਇਸ ਸੇ ਕਿਆ ਫਾਇਦਾ; ਅਛਾ ਯਾ ਬੁਰਾ ਜੋ ਕੁਛ ਵੀ ਕੀਆ, ਅਪਨੇ ਸਾਥ ਲੀਏ ਜਾ ਰਹਾ ਹੂੰ। ਅਜਬ ਕ੍ਰਿਸ਼ਮਾ ਹੈ ਕਿ ਤਨਹਾ ਆਇਆ ਥਾ ਅਬ ਮਾਲਿਕ ਅਪਨੇ ਕੋ ਸਾਥ ਲੀਏ ਜਾ ਰਹਾ ਹੂੰ। ਗੁਨਾਹ ਬਹੁਤ ਕੀਏ ਹੈਂ। ਮਾਲੂਮ ਨਹੀਂ ਕਿ ਕਿਸ ਸਜ਼ਾ ਮੇ ਗ੍ਰਿਫਤਾਰ ਹੂੰਗਾ।

ਇਹੋ ਜਿਹਿਆਂ ਨੂੰ ਤਾਂ ਨਰਕ ਵੀ ਜਗ੍ਹਾ ਨਹੀਂ ਦਿੰਦੀ। ਔਰੰਗਾਬਾਦ ਤੇ ਦੌਲਤਾਬਾਦ ਦੇ ਕਿਲ੍ਹੇ ਦੇ ਵਿਚਕਾਰ ਔਰੰਗਜ਼ੇਬ ਦਾ ਮਕਬਰਾ ਬਣਿਆ ਹੋਇਆ ਹੈ। ਏਥੇ ਹੀ ਖ਼ੁਆਜਾ ਮਯੁਦੀਨ ਚਿਸ਼ਤੀ ਦੇ ਪੋਤਰੇ ਦੀ ਮਜ਼ਾਰ ਹੈ। ਕਬਰ ਕੱਚੀ ਹੈ, ਮਰਨ ਤੋਂ ਪਹਿਲਾਂ ਕਿਤੇ ਵਸੀਅਤ ਕਰ ਗਿਆ ਸੀ ਮੇਰੀ ਕਬਰ ਕਚੀ ਰਖਣੀ ਹੈ। ਬੜਾ ਪਾਖੰਡੀ ਸੀ। ਇਹ ਸਮਝਦਾ ਸੀ ਸ਼ਾਇਦ ਸੰਤਾਂ ਦੇ ਕਦਮਾਂ 'ਚ ਕਬਰ ਕੱਚੀ ਰਖਣ ਨਾਲ ਮੈਂ ਬਖ਼ਸ਼ਿਆ ਜਾਵਾਂਗਾ। ਦੇਖੋ ਜਿਸ ਪਾਪੀ ਔਰੰਗਜ਼ੇਬ ਦੇ ਕਦਮਾਂ 'ਚ ਸਾਰਾ ਹਿੰਦੁਸਤਾਨ ਸੀ ਇਸ ਦੀ ਕਬਰ ਲਈ ਵੀ ਮਜੌਰ ਜੋ ਮਕਬਰੇ ਦੀ ਰਾਖੀ ਕਰਦੇ ਹਨ, ਕਬਰ 'ਤੇ ਤੇਲ ਜਗਾਉਣ ਲਈ ਯਾਤਰਾ 'ਤੇ ਗਏ ਯਾਤਰੀਆਂ ਕੋਲੋਂ ਪੈਸਾ ਪੈਸਾ ਮੰਗਦੇ ਹਨ ਕਿ ਤੇਲ ਜਗਾਉਣ ਲਈ ਪੈਸਾ ਦੇ ਜਾਓ। ਤੇਲ ਦੇ ਪੈਸੇ ਵੀ ਨਹੀਂ ਤੇ ਧੰਨ ਗੁਰੂ ਅਰਜਨ ਦੇਵ ਧੰਨ ਗੁਰੂ ਤੇਗ ਬਹਾਦੁਰ ਸਾਹਿਬ ਜੀ ਜਿਨ੍ਹਾਂ ਨੂੰ ਔਰੰਗਜ਼ੇਬ ਦੀ ਹਕੂਮਤ ਵਲੋਂ ਦਿੱਲੀ ਵਿਚ ਸ਼ਹੀਦ ਕੀਤਾ ਗਿਆ, ਅੱਜ ਉਸ ਜਗ੍ਹਾ 'ਤੇ ਲੱਖਾਂ ਹੀ ਨਹੀਂ ਕਰੋੜਾਂ ਲੋਕ ਰੋਜ਼ ਰੋਟੀ ਖਾਂਦੇ ਹਨ, ਆਪਣੇ ਮਨ ਦੀਆਂ ਕਾਮਨਾਵਾਂ ਪੂਰੀਆਂ ਕਰਦੇ ਹਨ ਤੇ ਧਨ ਦੀਆਂ ਨਦੀਆਂ ਵਗਦੀਆਂ ਹਨ। ਗੁਰਦੁਆਰਾ ਸਾਹਿਬ ਸ਼ਹੀਦੀ ਦੀ ਥਾਂ 'ਤੇ ਬਣਿਆ ਹੋਇਆ ਸੀਸ ਗੰਜ ਜੋ ਅਸਮਾਨ ਨਾਲ ਗੱਲਾਂ ਕਰ ਰਿਹਾ ਹੈ ਤੇ ਔਰੰਗਜ਼ੇਬ ਦੀ ਕਬਰ 'ਤੇ ਜੇ ਮੰਗੇ ਪੈਸਿਆਂ ਦਾ ਦੀਵਾ ਕਿਤੇ ਜਗ ਵੀ ਪੈਂਦਾ ਹੈ ਤਾਂ ਕੁੱਤੇ ਪਿਸ਼ਾਬ ਕਰ ਕੇ ਉਸ ਦੀਵੇ ਨੂੰ ਬੁਝਾ ਦੇਂਦੇ ਹਨ।

ਧੰਨ ਗੁਰੂ ਅਰਜਨ ਦੇਵ ਜੀ ਹਰਿਮੰਦਰ ਸਾਹਿਬ ਜਿਸ ਔਰੰਗਜ਼ੇਬ ਦੇ ਜ਼ੁਲਮ ਦੇ ਸਤਾਏ ਹੋਏ ਪਾਤਿਸ਼ਾਹ ਦਾ ਬਣਿਆ ਹੋਇਆ ਅੱਜ ਸਾਰੀ ਦੁਨੀਆਂ ਵਿਚ ਜ਼ਿੰਦਗੀ ਵੰਡ ਰਿਹਾ ਹੈ ਤੇ ਇਕ ਮੁਸਲਮਾਨ ਸਿੱਖੀ 'ਤੇ ਜ਼ੁਲਮ ਕਰਦਾ ਹੈ ਤੇ ਦੂਸਰਾ ਹਾਜੀ ਮੁਹੰਮਦ ਮਸਕੀਨ ਜੋ ਨੌਂ ਮਣ ਚੌਦਾਂ ਸੇਰ (9 ਮਨ 14 ਸੇਰ) ਸੰਦਲ ਵਿਚੋਂ ਪੰਜ ਸਾਲ 7 ਮਹੀਨੇ ਦੀ ਅਥਾਹ ਮਿਹਨਤ ਲਗਾ ਕੇ ਇਕ ਲੱਖ ਪੰਜਤਾਲੀ ਹਜ਼ਾਰ ਤੰਦਾਂ ਖਿੱਚ ਕੇ ਇਕ ਚੌਰ ਸਾਹਿਬ ਬਣਾ ਕੇ ਦਰਬਾਰ ਸਾਹਿਬ ਸਿੱਖੀ ਵਾਸਤੇ ਆਪਣੀ ਸ਼ਰਧਾ ਦਾ ਪ੍ਰਗਟਾਵਾ ਕਰ 31 ਦਸੰਬਰ

1925 ਨੂੰ ਆ ਭੇਟ ਕਰਦਾ ਹੈ। ਇਕ ਔਰੰਗਜ਼ੇਬ ਜ਼ੁਲਮ ਕਰ ਨਰਕਾਂ ਨੂੰ ਅੜਫ਼ਾਂਦਾ ਬਿਲਲਾਂਦਾ ਤੁਰ ਜਾਂਦਾ ਹੈ ਤੇ ਇਕ ਅਰਜਨ ਦੇਵ ਸ਼ਹੀਦ ਹੋਣ 'ਤੇ ਵੀ ਇਹ ਸ਼ਬਦ ਉਚਾਰਦਾ ਹੈ :

*ਸੁਣੀ ਅਰਦਾਸ ਸੁਆਮੀ ਮੇਰੇ ਸਰਬ ਕਲਾ ਬਣਿ ਆਈ॥*
*ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ॥*

ਤੇ ਇਹ ਰੋਟੀ ਦੀ ਤਿਆਰੀ ਹੀ ਕਰ ਰਹੇ ਸਨ ਕਿ ਕਾਤਿਲ ਜੋ ਭੇਜੇ ਸਨ ਸਿਪਾਹ ਸ਼ਿਕੋਹ ਨੂੰ ਵਖਰਾ ਲੈ ਜਾਣ ਲੱਗੇ ਤਾਂ ਇਹ ਭੱਜ ਕੇ ਪਿਉ ਦਾਰਾ ਸ਼ਿਕੋਹ ਨਾਲ ਚਿਮੜ ਗਿਆ। ਦਾਰਾ ਸ਼ਿਕੋਹ ਨੇ ਬਥੇਰੇ ਹੱਥ ਜੋੜੇ ਮੇਰੇ ਪੁੱਤਰ ਨੂੰ ਨ ਵਖ ਕਰੋ। ਪਰ ਉਹ ਨ ਮੰਨੇ ਤੇ ਜ਼ਬਰਦਸਤੀ ਘਸੀਟਨ ਲੱਗ ਪਏ। ਦਾਰਾ ਸ਼ਿਕੋਹ ਨੇ ਇਕ ਚਾਕੂ ਸਿਰਹਾਣੇ (ਤਕੀਏ) ਥੱਲੇ ਲਕੋ ਰਖਿਆ ਸੀ, ਕਢ ਕੇ ਇਕ ਦੀ ਵੱਖੀ 'ਚ ਮਾਰਿਆ ਤਾਂ ਉਨ੍ਹਾਂ ਦੋਵਾਂ ਦੇ ਸਿਰ ਧੜ ਤੋਂ ਵੱਖ ਕਰ ਦਿੱਤੇ। (ਰੱਬ ਦੇ ਰੰਗ) ਵੇਖੋ ਫਿਰ ਇਸ ਔਰੰਗਜ਼ੇਬ ਨੇ ਇੰਨ੍ਹਾਂ ਦੇ ਸਿਰਾਂ ਦਾ ਜਲੂਸ ਕੱਢਿਆ। ਇੰਨ੍ਹਾਂ ਪਾਪੀਆਂ ਮੁਗਲਾਂ ਦਾ ਹਸ਼ਰ ਵੇਖੋ ਜਿੰਨ੍ਹਾਂ ਨੂੰ ਇਤਿਹਾਸ ਚੰਗਾ ਕਹਿੰਦਾ ਹੈ ਇਕ ਦੂਸਰੇ ਦੇ ਨਾ ਬਣ ਸਕੇ। ਹੋਰ ਤਾਂ ਹੋਰ ਜਲੂਸ ਸਿਰਾਂ ਦਾ ਕੱਢ ਕੇ ਔਰੰਗਜੇਬ ਦੇ ਪੇਸ਼ ਕੀਤਾ। ਉਸ ਪਲਾਉ ਦੀ ਟੋਕਰੀ 'ਚ ਸਿਰ ਰੱਖ ਦਾਰਾ ਸ਼ਿਕੋਹ ਦਾ ਆਪਣੇ ਪਿਉ ਨੂੰ ਆਗਰੇ ਜੇਲ੍ਹ ਵਿਚ ਭੇਜਿਆ ਤੇ ਕਿਹਾ ਜਦ ਸ਼ਹਿਨਸ਼ਾਹ ਸ਼ਾਹਜਹਾਂ ਨੂੰ ਰੋਟੀ ਪਰੋਸੀ ਜਾਵੇ ਤਾਂ ਇਹ ਟੋਕਰੀ ਪਲਾਉ ਵਾਲੀ ਨਾਲ ਦਿੱਤੀ ਜਾਵੇ। ਔਰੰਗਜ਼ੇਬ ਵਲੋਂ ਤੋਹਫਾ ਕਿ ਪਲਾਉ ਪੁੱਤਰ ਨੇ ਭੇਜਿਆ ਹੈ। ਜਦ ਰੋਟੀ ਖਾਣ ਲੱਗਾ ਸ਼ਾਹਜਹਾਂ ਤਾਂ ਬਹੁਤ ਖ਼ੁਸ਼ ਹੋਇਆ ਕਿ ਪੁੱਤਰ ਨੇ ਮੈਨੂੰ ਭੁਲਾਇਆ ਨਹੀਂ। ਜਦ ਟੋਕਰੀ ਦਾ ਢੱਕਣ ਖੋਲ੍ਹਿਆ ਤਾਂ ਵਿਚੋਂ ਵਲੀ ਅਹਿਦ ਦਾਰਾ ਸ਼ਿਕੋਹ ਦਾ ਸਿਰ ਵਢਿਆ ਹੋਇਆ ਵੇਖ ਸ਼ਾਹਜਹਾਂ ਫਰਸ਼ 'ਤੇ ਮੂਧੇ ਮੂੰਹ ਜਾ ਡਿੱਗਾ ਤੇ ਉਸ ਦੇ ਕਈ ਦੰਦ ਵੀ ਟੁੱਟ ਗਏ। ਜਹਾਂ ਆਰਾ ਤੇ ਬਾਕੀ ਬੇਗਮਾਂ ਰੋਂਦੀਆਂ ਪਿੱਟਦੀਆਂ ਰਹੀਆਂ ਤੇ ਅਗਲੇ ਦਿਨ ਦਾਰਾ ਸ਼ਿਕੋਹ ਨੂੰ ਉਹਦੀ ਮਾਂ ਮੁਮਤਾਜ਼ ਦੇ ਮਕਬਰੇ ਵਿਚ ਦਫ਼ਨਾ ਦਿੱਤਾ। ਇਸ ਤਰ੍ਹਾਂ ਔਰੰਗਜ਼ੇਬ ਗਦੀ 'ਤੇ ਬੈਠਾ। ਇਹ ਮੁਗ਼ਲ ਕੋਈ ਚੰਗੇ ਨਹੀਂ। ਇਹ ਕਿਸੇ ਦੇ ਮਿੱਤ ਨਹੀਂ ਤੇ ਜਿਹੜੇ ਤਾਜ ਮਹੱਲ ਵੇਖਣ ਜਾਂਦੇ ਨੇ ਇੰਨ੍ਹਾਂ ਨੂੰ ਇਹ ਨਹੀਂ ਪਤਾ ਕਿ ਇਸ ਮੌਤ ਨੂੰ ਵੇਖ ਕੇ ਪਾਪ ਹੀ ਮਿਲਣਾ ਹੈ-ਇਹ ਪਾਪੀਆਂ ਦਾ ਤਾਜ ਮਹੱਲ ਤੇ ਇਧਰ ਸੱਚੇ ਪਾਤਿਸ਼ਾਹ ਦਾ ਹਰਿਮੰਦਰ ਸਾਹਿਬ। ਥੋੜ੍ਹਾ ਜਿਹਾ ਦੋਹਾਂ ਬਾਰੇ, ਪਹਿਲੇ ਪਾਪੀਆਂ ਦਾ ਤਾਜ ਮਹੱਲ।

ਤਾਜ ਮਹੱਲ ਦੁੱਖਾਂ ਦਾ ਘਰ, ਵੈਰ, ਵਿਰੋਧ, ਲੁੱਟ ਖਸੁੱਟ ਅਨਿਆ ਹੀ ਅਨਿਆ, ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਇਹੋ ਜਿਹਾ ਮਕਬਰਾ ਜਿਸਦੀ ਉਸਾਰੀ ਵਿਚ ਵੀਹ ਹਜ਼ਾਰ (20 ਹਜ਼ਾਰ) ਕਾਰਿੰਦਿਆਂ ਨੂੰ 1631 ਤੋਂ 1653 ਤਕ 22 ਸਾਲ ਕੋਹ ਕੋਹ ਕੇ ਬਣਵਾਇਆ। ਤਾਜ ਮਹੱਲ ਲਈ ਸੰਗਮਰਮਰ ਨੂੰ ਹੀਰਿਆਂ ਵਾਂਗ ਤ੍ਰਾਸ਼ਿਆ ਗਿਆ। ਪਾਕ

ਕੁਰਾਨ ਦੀਆਂ ਆਇਤਾਂ ਨੂੰ ਮਣਕਿਆਂ ਵਾਂਗ ਉਸ ਵਿਚ ਜੜ੍ਹਿਆ ਗਿਆ। ਦੁਨੀਆਂ ਭਰ ਦੇ ਅਨਮੋਲ ਹੀਰੇ ਮੋਤੀ ਕਾਲੀਨ ਤੇ ਪਰਦੇ ਇਸ ਮਕਬਰੇ ਦਾ ਸ਼ਿੰਗਾਰ ਬਣੇ, ਸੰਗਮਰਮਰ ਸੈਂਕੜੇ ਮੀਲ ਦੂਰ ਰਾਜਪੂਤਾਨੇ ਤੋਂ ਚਾਰ ਦੀਵਾਰੀ ਲਈ, ਪੱਥਰ ਫਤਿਹਪੁਰ ਸੀਕਰੀ ਤੋਂ, ਕੀਮਤੀ ਹੀਰੇ ਤਿੱਬਤ ਤੋਂ, ਨੀਲਮ ਸ੍ਰੀ ਲੰਕਾ ਤੋਂ, ਜਵਾਹਰਾਤ ਰੂਸ ਤੋਂ, ਪੰਨੇ ਈਰਾਨ ਤੋਂ, ਨੀਲ ਦਰਿਆ ਦੇ ਕੰਢੇ ਤੋਂ ਮੋਤੀ ਆਏ। ਜੌਹਰੀਆਂ ਨੇ ਚਾਂਦੀ ਦੇ ਦਰਵਾਜ਼ੇ ਘੜੇ, ਦੀਵਾਰਾਂ 'ਤੇ ਸੋਨੇ ਦਾ ਪਲੱਸਤਰ ਕੀਤਾ।

ਦਸ ਹਜ਼ਾਰ ਹੀਰਿਆਂ ਪੰਨਿਆਂ ਮੋਤੀਆਂ ਤੇ ਜਵਾਹਰਾਤ ਦੀ ਕਬਰ ਉੱਤੇ ਛੱਤਰੀ ਚੜ੍ਹਾਈ ਗਈ। 250 ਫੁੱਟ ਉੱਚੇ ਮਕਬਰੇ 'ਤੇ ਪੱਥਰ ਪਹੁੰਚਾਉਣ ਲਈ ਢਾਈ ਮੀਲ ਲੰਮੀ ਢਲਾਨ ਬਣਾਈ ਗਈ। ਮਿਅਮਾਰ ਤੇ ਰਾਜ ਸਮਰਕੰਦ ਕੰਧਾਰ, ਬਗ਼ਦਾਦ ਤੇ ਕਸਤਨਤੁਨੀਆਂ ਤੋਂ ਆਏ ਤੇ ਪੱਥਰਾਂ 'ਤੇ ਉਹ ਫੁੱਲ ਤਰਾਸ਼ੇ ਜੋ ਕਦੇ ਨਹੀਂ ਮੁਰਝਾਏ। ਕਾਤਿਬਾਂ ਨੇ ਸੰਗਮਰਮਰ ਵਿਚ ਪਾਕ ਕੁਰਾਨ ਦੀਆਂ ਉਹ ਆਇਤਾਂ ਉਲੀਕੀਆਂ ਜਿਹੜੀਆਂ ਵਕਤ ਦੇ ਨਾਲ ਹੋਰ ਅਰਥ ਪੂਰਨ ਹੁੰਦੀਆਂ। ਗੱਲ ਤਾਂ ਸਚੀ ਇਹ ਹੈ ਤਾਜ ਮਹੱਲ ਜ਼ਿੰਦਗੀ ਨਹੀਂ ਇਕ ਮੌਤ ਹੈ। ਤਾਜ ਮਹੱਲ ਦੇ ਪੱਥਰਾਂ ਤੇ ਕਿਤੇ ਮੋਰ, ਪੰਛੀ ਪੈਲਾਂ ਪਾਉਂਦੇ, ਜਾਂ ਚਹਿਚਹਾਉਂਦੇ ਨਹੀਂ ਦਿਸਣਗੇ ਬਲਕਿ ਬੇਜਾਨ ਪੱਥਰ ਜੋ ਕਿ ਰੁਲਦੇ ਨੂੰ ਹੋਰ ਰੁਲਾਂਦੀ ਹੈ। ਅਸੀਂ ਕਹਿ ਸਕਦੇ ਹਾਂ ਮੂਲ ਰੂਪ ਵਿਚ ਤਾਜ ਮਹੱਲ ਇਕ ਕਬਰਸਤਾਨ ਹੈ।



ਹਰਿਮੰਦਰ ਸਾਹਿਬ — ਜਿਸ ਅਰਜਨ ਪਾਤਿਸ਼ਾਹ ਨੂੰ ਇੰਨ੍ਹਾਂ ਜ਼ਾਲਮਾਂ ਨੇ, ਕਾਫ਼ਰਾਂ ਨੇ, ਪਾਪੀਆਂ ਨੇ ਸ਼ਹੀਦ ਕੀਤਾ ਜ਼ਰਾ ਉਸ ਬਾਰੇ-ਹਰ ਇਕ ਸਿੱਖ, ਸ਼ਰਧਾਲੂ ਭਗਤ, ਮਾਈ ਭਾਈ, ਬੱਚਾ, ਬੁੱਢਾ, ਔਰਤ, ਆਦਮੀ, ਜਵਾਨ ਜਿਸ ਦੀ ਹਰਿਮੰਦਰ ਤੋਂ ਬਿਨਾਂ ਸੋਚ ਅਧੂਰੀ ਹੈ, ਸਰੀਰ ਨਿਰਜਿੰਦ ਹੈ, ਮਨ ਬੇਚੈਨ ਹੈ, ਆਤਮਾ ਬੇਬਲ ਹੈ, ਹਸਤੀ ਨਾਬੂਦ ਹੈ, ਕੁਝ ਵੀ ਕਰਨਾ ਬੇਕਾਰ ਹੈ, ਵਾਹਿਗੁਰੂ ਬਿਨਾ ਕੰਨ ਬੋਲੇ ਹਨ, ਅੱਖਾਂ ਅੰਨ੍ਹੀਆਂ ਹਨ। ਸਿੱਖ ਵਾਸਤੇ ਹਰਿਮੰਦਰ ਇਸ਼ਟ ਵੀ ਹੈ, ਇਮਾਨ ਵੀ ਹੈ। ਕਰਮ, ਧਰਮ, ਆਸ, ਸਵਾਸ, ਤੇਜ, ਤਪ, ਜਮਾਲ, ਜਲਾਲ, ਹਰਕਤ, ਬਰਕਤ ਸਭ ਕੁਝ ਹੈ। ਇਥੇ ਦੱਸ ਵਿਚੋਂ ਅੱਠ ਸਿੱਖ ਗੁਰੂ ਸਾਹਿਬਾਨ ਦੇ ਚਰਨ ਪਏ ਹਨ। ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ ਉਹ ਸਰੋਵਰ ਹੈ।

*ਸੰਤ ਸਰੋਵਰ ਨਾਵੈ ਸੋ ਜਨੁ ਪਰਮ ਗਤਿ ਪਾਵੈ॥*

ਅਕਾਲ ਤਖਤ ਸਾਹਿਬ ਹੈ। ਹੋਰ ਤਾਂ ਹੋਰ ਕਿਸੇ ਜਗ੍ਹਾ ਦੀ ਅੱਜ ਤਕ ਇਸ ਸੰਸਾਰ ਕੀ ਸੁਰਗਿ, ਮਛਿ, ਪਇਆਲਿ ਬਹਿਸ਼ਤ, ਜਹਾਨ, ਪਾਤਾਲ, ਕਿਤੇ ਵੀ ਜਦ ਅਰਜਨ ਦੇਵ ਪਾਤਿਸ਼ਾਹ ਜਦ ਹਰਿਮੰਦਰ ਸਾਹਿਬ ਦੀ ਸੇਵਾ ਕਰਵਾ ਰਹੇ ਸਨ ਇਹ ਵੇਖ ਕੇ ਬਹੁਤ ਹੀ ਖੁਸ਼ ਪ੍ਰਸੰਨ ਹੋਏ ਸਨ। ਮਨੁੱਖ ਦੇ ਭੇਸ ਵਿਚ ਹਰਿ ਕੀ ਪਉੜੀ ਦੇ ਅਸਥਾਨ 'ਤੇ ਅਕਾਲ ਪੁਰਖ ਖ਼ੁਦ ਸਿਰ 'ਤੇ ਟੋਕਰੀ ਚੁੱਕ ਇਸ ਪੁਨੀਤ ਸਥਾਨ ਦੀ ਸੇਵਾ ਵਿਚ ਲੱਗੇ ਹੋਏ ਸਨ। ਤਦੇ ਹੀ

ਤਾਂ ਕਿਹਾ ਸੀ :

ਸੂਹੀ ਮਹਲਾ ੫ ॥

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*
*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥*
*ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥*
*ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥*
*ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥*
*ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥ ੧॥*

(ਅੰਗ ੭੮੩)

ਹੋਰ ਤਾਂ ਹੋਰ ਦਰਬਾਰ ਸਾਹਿਬ ਵਿਚ 14 ਕਿਸਮਾਂ ਦੇ ਰੰਗਦਾਰ ਪੱਥਰ ਵਰਤੇ ਗਏ ਹਨ।

| | |
|---|---|
| ਹਲਕਾ ਕਾਲਾ | (ਅਰਬੀ ਸਮੁੰਦ) |
| ਗੂੜ੍ਹਾ ਕਾਲਾ | (ਕਾਲਾ ਸੰਗ) |
| ਲਾਲ ਗੁਲਾਬੀ ਭਾਹ ਮਾਰਦਾ | (ਅਕੀਕ) |
| ਪੀਲਾ ਸੰਗਤਰੀ | (ਖੱਟਾ) |
| ਸਮੁੰਦਰੀ-ਆਕਾਸ਼ੀ | (ਲਾਜਵਰਦੀ) |
| ਨੀਲਾ ਭਾਹ ਮਾਰਦਾ | (ਨੀਲਮ) |
| ਗੂੜ੍ਹਾ ਹਰਾ | (ਸਬਜ਼) |
| ਨਿਰੋਲ ਹਰਾ | (ਨਰਗਸ ਸਬਜ਼) |
| ਹਲਕਾ ਹਰਾ | (ਸੰਗ ਪਸ਼ਮ) |
| ਚਿੱਟੇ ਨੀਲੇ, ਹਰੇ ਤੇ ਹਲਕੇ ਜਿਹੇ ਕਾਲੇ ਦਾ ਮੇਲ | (ਸੰਗ ਬਸ਼ਬ) |
| ਚਿੱਟਾ ਦੁੱਧ | (ਸਿਪ) |
| ਆਪਣੇ ਅਸਲ ਹਕੀਕੀ ਰੰਗ ਵਿਚ | (ਅਬਰੀ) |
| ਗੂੜ੍ਹਾ ਲਾਲ | (ਸੁਰਖ) |
| ਹਰੇ ਵਿਚ ਕਾਲਾ ਭਾਹ ਮਾਰਦਾ | (ਜ਼ਹਿਰ ਮੁਹਰਾ) |

ਸ੍ਰੀ ਦਰਬਾਰ ਸਾਹਿਬ ਦੇ ਅੰਦਰ ਤੁਸੀਂ ਧਿਆਨ ਨਾਲ ਵੇਖਿਓ ਅੰਦਰ ਚਿਤ੍ਰੇ ਪੈਨਲਾਂ

ਦੇ ਬਾਹਰ ਸੰਗਮਰਮਰੀ ਸਿਲਾ 'ਤੇ ਜੋ ਚਿਤ੍ਰ ਬਣੇ ਹਨ ਉਹ ਸਾਰੇ ਜੀਵਨ ਹਰਕਤ ਦੇ ਲਖਾਇਕ ਹਨ। ਕਿਤੇ ਸੱਪ ਧਰਤੀ 'ਤੇ ਲੋਟ ਪੋਟ ਹੋ ਰਹੇ ਹਨ। ਕਿਤੇ ਹਾਥੀ ਦਹਾੜ ਰਹੇ ਹਨ, ਕਿਤੇ ਸਮੁੰਦਰ ਵਿਚ ਮਛ ਕੱਛ ਹਨ, ਕਿਧਰੇ ਜੋਗੀ ਫੁੱਲਾਂ 'ਚ ਬੈਠੇ ਤੱਪ ਕਰ ਰਹੇ ਹਨ, ਕਿਤੇ ਲਹਿਲਹਾਂਦੀਆਂ ਫੁੱਲਾਂ ਦੀਆਂ ਡਾਲੀਆਂ ਹਵਾ ਨਾਲ ਖੇਡ ਰਹੀਆਂ ਹਨ, ਕਿਧਰੇ ਕਿਧਰੇ ਬੱਚਿਆਂ ਨੂੰ ਸੱਪ ਲਪੇਟੀ ਫਿਰ ਰਹੇ ਹਨ, ਮੋਰ ਪੈਲਾਂ ਪਾ ਰਹੇ ਹਨ। ਫੁੱਲ ਮੋਤੀਆ ਚਮੇਲੀ, ਗੁਲਾਬ, ਸੂਰਜ ਮੁਖੀ, ਹਵਾਵਾਂ 'ਚ ਖ਼ੁਸ਼ਬੂ ਘੋਲ ਰਹੇ ਹਨ, ਜਿਸ ਤਰ੍ਹਾਂ ਕਿਸੇ ਵੇਲੇ ਇੰਝ ਮਹਿਸੂਸ ਹੁੰਦਾ ਜਿਵੇਂ ਗੁਰੂ ਅੰਗਦ ਦੇਵ ਜੀ ਆਪ ਬੱਚਿਆਂ ਨੂੰ ਪਾਸ ਬਿਠਾ ਬਾਲ ਬੋਧ ਪੜ੍ਹਾਉਂਦੇ, ਗੁਰਮੁਖੀ ਅੱਖਰ ਸਿਖਾਲਦੇ ਤੇ ਸਿੱਖ ਪ੍ਰਕਰਮਾਂ 'ਚ ਬੈਠ ਉਹਨਾਂ ਦੇ ਸ਼ਬਦ ਗੋਦ 'ਚ ਬੈਠ ਉੱਚੀ ਉੱਚੀ ਰਾਗੀ ਸਿੰਘਾਂ ਦੇ ਨਾਲ ਉਚਾਰਨ ਕਰਦੇ। ਜੋ ਖਡੂਰ ਸਾਹਿਬ ਵਿਖੇ ਆਪ ਮਹਾਰਾਜ ਕੁਸ਼ਤੀ ਦੇ ਦਾਅ ਪੇਚ ਸਿਖਾਉਂਦੇ ਤਾਂ ਦੂਸਰੇ ਰੂਪ 'ਚ ਫੇਰ ਅਕਾਲ ਤਖ਼ਤ ਸਾਹਿਬ 'ਤੇ ਸਿੱਖਾਂ ਨੂੰ ਨਾਲ ਸ਼ਸਤ੍ਰ ਵਿਦਿਆ ਵੀ ਦਿੰਦੇ ਹਰਿਗੋਬਿੰਦ ਸਾਹਿਬ ਦੇ ਰੂਪ ਵਿਚ। ਤੁਸੀਂ ਵੇਖੋ ਜੋ ਗੁਰੂ ਅਰਜਨ ਪਾਤਿਸ਼ਾਹ ਨੇ ਕਿਹਾ ਸੀ ਗੁਰੂ ਦੀ ਸਾਖੀ ਗੁਰੂ ਦੇ ਸਿੱਖਾਂ ਕੋਲੋਂ ਸੁਣਿਆਂ ਨਿਰਾਲਾ ਰੰਗ ਚੜ੍ਹਦਾ ਹੈ ਤਾਂ ਅੱਜ ਵੀ ਪ੍ਰਕਰਮਾ ਵਿਚ ਆਮ ਸ਼ਰਧਾਲੂ ਗੁਰੂ ਦੀਆਂ ਸਾਖੀਆਂ ਸ਼ਰਧਾਲੂਆਂ ਕੋਲੋਂ ਸੁਣ ਗੁਰੂ ਅਰਜਨ ਪਾਤਸ਼ਾਹ ਦੇ ਬਚਨ ਸੱਚ ਕਰ ਰਹੇ ਹਨ। ਜਹਾਂਗੀਰ ਕਿਤੇ ਮਰ ਖੱਪ ਗਿਆ ਕਿ ਮੈਨੂੰ ਕੋਈ ਸੱਚਾ ਬਾਦਸ਼ਾਹ ਹੀ ਕਹਿ ਦੇਵੇ। ਮੈਂ ਮਹਾਬਲੀ ਅਕਬਰ ਦਾ ਬੇਟਾ, ਇਸ ਮੁਲਕ ਦਾ ਸ਼ਹਿਨਸ਼ਾਹ ਤੇ ਮੈਂ ਝੂਠਾ ਬਾਦਸ਼ਾਹ ਤੇ ਇਹ ਇਕ ਘਸਿਆਰਾ ਜੋ ਮੇਰੇ ਅੱਗੋਂ ਪੇਸ਼ ਕੀਤਾ ਹੋਇਆ ਟੱਕਾ ਚੁੱਕ ਕੇ ਲੈ ਗਿਆ ਤੇ ਕਹਿੰਦਾ ਸੀ ਇਹ ਜੂਨ ਤਾਂ ਕਿਸੇ ਤਰ੍ਹਾਂ ਕੱਟ ਗਈ ਹੈ ਪਰ ਮੈਂ ਚਾਹੁੰਦਾ ਹਾਂ ਤੁਸੀਂ ਮੇਰੇ ਸਿਰ 'ਤੇ ਹੱਥ ਰਖੋ, ਮੇਰੀ ਅਗਲੇ ਜਹਾਨੇ ਬਾਂਹ ਫੜੋ ਤੇ ਮੈਂ ਕਿੱਡਾ ਵੱਡਾ ਮੂਰਖ 'ਤੇ ਅਗਲੇ ਤੰਬੂ 'ਚ ਭੇਜ ਦਿੱਤਾ ਅਤੇ ਕਿਹਾ ਮੈਂ ਤਾਂ ਬਾਦਸ਼ਾਹ ਹਾਂ ਸਚਾ ਪਾਤਿਸ਼ਾਹ ਤਾਂ ਉਸ ਤੰਬੂ ਵਿਚ ਹੈ। ਜੋ ਨੌਜਵਾਨ ਮੱਸਾਂ 17 ਵਰ੍ਹਿਆਂ ਦਾ ਹੋਵੇਗਾ ਤੇ ਮੈਂ 40 ਨੂੰ ਟੱਪ ਗਿਆ ਤੇ ਬਾਦਸ਼ਾਹ ਉਹ ਸੱਚਾ ਪਾਤਿਸ਼ਾਹ-ਵੈਸੇ ਸ਼ਹਿਨਸ਼ਾਹ ਜਹਾਂਗੀਰ ਨੂੰ ਅਹਿਸਾਸ ਹੋ ਗਿਆ ਸੀ ਕਿ ਇਸ ਕਾਇਨਾਤ ਵਿਚ ਉਸਦੀ ਔਕਾਤ ਕੀ ਹੈ, ਭਾਵੇਂ ਮੈਂ ਅਕਬਰ ਮਹਾਂਬਲੀ ਦਾ ਬੇਟਾ ਹਾਂ, ਮੁਗ਼ਲ ਤਖ਼ਤ ਦਾ ਹੀਰਾ, ਤਖ਼ਤ ਨੂੰ ਜਲਵਾ ਅਫ਼ਰੋਜ਼ ਕਰ ਰਿਹਾ ਇਨਸਾਨ, ਬਸ ਇਸ ਤੋਂ ਵੱਧ ਕੁਝ ਨਹੀਂ ਤੇ ਇਹ ਨੌਜਵਾਨ। ਜਦ ਹਰਿਗੋਬਿੰਦ ਸਾਹਿਬ ਨੂੰ ਸ਼ਹਿਨਸ਼ਾਹ ਨੇ ਪਹਿਲੀ ਵਾਰ ਵੇਖਿਆ ਸੀ ਤਾਂ ਇੰਜ ਲਗਾ ਜਿਵੇਂ ਅੱਗੇ ਪਿੱਛੇ ਇਕ ਖੁਸ਼ਬੂ ਫੈਲ ਗਈ ਹੋਵੇ ਸਵੇਰੇ ਦੀ ਸਜਰੀ ਦੀ ਹਵਾ ਦੇ ਝੋਕੇ ਵਾਂਗੂੰ, ਅੰਗ-ਅੰਗ ਮਖ਼ਮੂਰ, ਸ਼ਾਹੀ ਠਾਠ, ਨਰੇਸ਼ਾਂ ਵਾਲਾ ਪਹਿਰਾਵਾ, ਹੀਰੇ ਮੋਤੀਆਂ ਨਾਲ ਲਿਸ਼ਕਦੀ ਹੋਈ ਕਲਗੀ ਪਗੜੀ 'ਤੇ ਜਿਵੇਂ ਆਕਾਸ਼ 'ਚ ਤਾਰਿਆਂ 'ਚ ਘਿਰਿਆ ਚੰਦਰਮਾਂ, ਚੇਹਰੇ 'ਤੇ ਜਲਾਲ ਤਾਂ ਮੁਗਲ ਖ਼ਾਨਦਾਨ ਦੇ ਕਿਸੇ ਗਭਰੂ 'ਤੇ ਇਹੋ ਜਿਹਾ ਨਹੀਂ ਸੀ ਵੇਖਿਆ। ਜਵਾਨ ਤੇ ਸੋਹਣਾ ਇਤਨਾ ਜਿਵੇਂ ਅਨਵਿੱਧਾ ਮੋਤੀ ਹੋਵੇ, ਮੱਥੇ ਦਾ ਰੋਹਬ ਇਸ ਤਰ੍ਹਾਂ ਜਿਵੇਂ ਰਿਸ਼ਮਾਂ

ਫੁੱਟ ਰਹੀਆਂ ਹੋਣ। ਭਵਾਂ ਦਾ ਘੇਰਾ ਹਿਰਦੇ ਦੀ ਵਿਸ਼ਾਲਤਾ ਦਾ ਸੂਚਕ ਸੀ, ਲਟ ਲਟ ਕਰਕੇ ਨੈਨਾਂ ਦੀਆਂ ਪਲਕਾਂ, ਇਹੋ ਜਿਹੇ ਸੂਰਮੇ ਅੱਗੇ ਭਲਾ ਕੌਣ ਠਹਿਰ ਸਕਦਾ ਸੀ। ਸੀਨਾ ਇਤਨਾ ਚੌੜਾ ਜਿਵੇਂ ਕਿਸੇ ਪਰਬੱਤ ਦਾ ਘੇਰਾ, ਮਲੂਕੜੇ ਜਿਹੇ ਕੋਮਲ ਹੋਠ, ਦੰਦ ਜਿਵੇਂ ਭੱਬਾਂ ਮਾਰਦੇ ਚਿੱਟੇ ਮੋਤੀ ਹੋਣ, ਗਲ੍ਹਾਂ ਦੀ ਲਾਲੀ ਜਿਵੇਂ ਕਸ਼ਮੀਰ ਦੇ ਸੇਬ ਤੇ ਜਦ ਗੱਲ ਕਰਦੇ ਜਿਵੇਂ ਕੇਸਰ ਕਸਤੂਰੀ ਦੀ ਵਰਖਾ ਹੋ ਰਹੀ ਹੋਵੇ, ਟੁੱਟ ਟੁੱਟ ਪੈਂਦੀ ਜਵਾਨੀ ਦਾ ਸਿਖਰ, ਕਿਸੇ ਫ਼ੌਲਾਦੀ ਪਹਾੜ ਵਰਗਾ ਮਿਹਨਤਾਂ ਨਾਲ ਕਮਾਇਆ ਸੁਆਰਿਆ ਕੱਦ ਤੇ ਜਦ ਗਰਜਦੇ ਹੋਣਗੇ ਸ਼ੇਰ ਦੀ ਦਹਾੜ ਵੀ ਦੱਬੀ ਜਾਂਦੀ ਹੋਵੇਗੀ ਤੇ ਗੱਲ ਕਰਦਿਆਂ ਹਰਿਗੋਬਿੰਦ ਸਾਹਿਬ ਨਾਲ ਜਿਵੇਂ ਕੋਈ ਪਿਆਸਾ ਝਰ ਝਰ ਕਰ ਰਹੇ ਠੰਢੇ ਝਰਨੇ ਵਿਚੋਂ ਬਰਫ਼ ਵਰਗਾ ਠੰਢਾ ਠਾਰ ਪਾਨੀ ਬੁਕਾਂ ਭਰ ਭਰ ਆਪਣੀ ਪਿਆਸ ਬੁਝਾਉਂਦਾ ਹੋਵੇ ਤੇ ਬਾਦਸ਼ਾਹ ਖ਼ਿਆਲਾਂ 'ਚ ਇਸ ਤਰ੍ਹਾਂ ਗੁੰਮ ਹੋ ਗਿਆ ਜਿਵੇਂ ਤਖ਼ਤ ਤੋਂ ਉਠਾ ਅਲਫ਼ ਨੰਗਾ ਕਰ ਗਰਮ ਨੰਗੀ ਧਰਤੀ 'ਤੇ ਬਿਠਾ ਦਿੱਤਾ ਹੋਵੇ ਤੇ ਇਹ ਸੋਹਣਾ ਇਤਨਾ ਕਬੂਲ ਸਾਬਤ ਸ਼ਕਲ ਸੀ, ਇਤਨਾ ਮਨਮੋਹਣਾ ਲੱਗ ਰਿਹਾ ਸੀ, ਜਿਵੇਂ ਵੇਖਦਿਆਂ ਹੀ ਕਿਸੇ ਜਾਦੂ ਟੂਣਾ ਕਰ ਮੰਤ੍ਰ ਮੁਗਧ ਕਰ ਮੋਹ ਲਿਆ ਹੋਵੇ। ਇਨਸਾਨ ਨਹੀਂ ਫ਼ਰਿਸ਼ਤਾ ਸੀ, ਡੁੱਲ ਡੁੱਲ ਪੈ ਰਹੀ ਜਵਾਨੀ, ਭੌਰ ਕਾਲੀਆਂ ਅੱਖਾਂ, ਰਿਸ਼ਟ ਪੁਸ਼ਟ, ਕਣਕ ਵੰਨਾ ਰੰਗ, ਲੰਮੀਆਂ ਲੰਮੀਆਂ ਬਾਹਵਾਂ, ਮੁਸਕਾਨ ਜਿਵੇਂ ਕਿਸੇ ਸਿਤਾਰ ਦੀਆਂ ਤੰਦਾਂ ਛੇੜ ਨਗਮਾ ਛੋਹ ਦਿੱਤਾ ਹੋਵੇ, ਬੋਲ ਜਿਵੇਂ ਸੋਨੇ ਦੇ ਘੁੰਘਰੂ ਛਣਕਦੇ, ਸ਼ਾਹੀ ਸ਼ਾਨ, ਉੱਤੇ ਚਵਰ, ਪਿੱਛੇ ਚਵਰ, ਵੇਖ ਕੇ ਇੰਜ ਲੱਗਦਾ ਜਿਵੇਂ ਸਿਆਲ ਦੇ ਦਿਨ ਸੂਰਜ ਦੀ ਕੋਸੀ ਕੋਸੀ ਧੁੱਪ, ਹੌਲੇ ਹੌਲੇ ਝੁਲ ਰਹੀ ਦਿਲਪਜ਼ੀਰ ਸੰਗੀਤ, ਨਿੰਮੀ-ਨਿੰਮੀ ਖ਼ੁਸ਼ਗਵਾਰ ਖ਼ੁਸ਼ਬੂ, ਅੰਗ-ਅੰਗ ਆਫਰਿਆ ਹੋਵੇ, ਹੰਸੂ-ਹੰਸੂ ਕਰਦੀਆਂ ਅੱਖੀਆਂ, ਨੈਨਾਂ ਦੀ ਰੌਸ਼ਨੀ ਜਿਵੇਂ ਚੰਨ ਦੀਆਂ ਰਿਸ਼ਮਾਂ, ਗੁਰੂ ਮਹਾਰਾਜ ਵੱਲ ਵੇਖਦਿਆਂ ਹੀ ਅੰਗ ਅੰਗ ਕਲਵਲ, ਤੇ ਗੱਲ ਕਰਦਿਆਂ ਜਿਵੇਂ ਆਪ ਮੁਹਾਰੇ ਹੀ ਝੋਲੀ ਉਠ ਜਾਵੇ ਤੇ ਰਿਮਝਿਮ ਕਰਦੀਆਂ ਮੋਤੀਆਂ ਦੀਆਂ ਕਲੀਆਂ, ਸੁੱਚੇ ਮੋਤੀਆਂ ਤੇ ਹੀਰੇ ਜਵਾਹਰਾਤ ਨਾਲ ਫੁਹਾਰ ਦੇ ਝੋਲੀ ਭਰ ਜਾਵੇ, ਮਨ ਆਪ ਹੀ ਅਕਾਸ਼ ਵਿਚ ਹੌਲਾ ਫੁੱਲ ਉਡਾਰੀ ਭਰ ਰਿਹਾ ਹੋਵੇ, ਧੋਤਾ ਧਾਤਾ ਸਾਫ਼ ਸਾਫ਼ ਉਜਲਾ, ਲਿਸ਼ਕਦਾ, ਸੁਖਾਵਾਂ ਸਰੀਰ ਇਲਮ ਦੇ ਖ਼ਜ਼ਾਨੇ ਵਿਚ ਡੁੱਬ ਗਿਆ ਹੋਵੇ, ਇਲਾਹੀ ਬਾਣੀ ਦਾ ਖ਼ਜ਼ਾਨਾ ਜੋਤ ਦਰ ਜੋਤ ਖ਼ੁਸ਼ਬੂ ਰਾਹੀਂ ਆਪਣੇ ਆਪ ਜਿਸਮ 'ਚ ਰਸ ਘੋਲ ਰਿਹਾ ਹੋਵੇ ਤੇ ਵਾਕਈ ਇਹ ਸੱਚਾ ਪਾਤਿਸ਼ਾਹ ਹੈ। ਵੈਸੇ ਸੱਚੇ ਪਾਤਿਸ਼ਾਹ ਬਾਰੇ ਕਨਿੰਘਮ ਦਾ ਕਹਿਣਾ ਹੈ ਕਿ ਸੱਚਾ ਪਾਤਿਸ਼ਾਹ ਦੇ ਲਕਬ ਨਾਲ ਪਹਿਲੀ ਵਾਰੀ ਗੁਰੂ ਰਾਮਦਾਸ ਜੀ ਨੂੰ ਹੀ ਪੁਕਾਰਿਆ ਗਿਆ। ਦੁਨੀਆਵੀ ਪਾਤਸ਼ਾਹ ਦਾ ਰਾਜ ਦਿਸਦੀਆਂ ਹੱਦਾਂ ਤੱਕ ਹੁੰਦਾ ਹੈ ਪਰ ਸੱਚਾ ਪਾਤਿਸ਼ਾਹ ਦਰਗਾਹ ਧੁਰ ਤਕ ਅਗਵਾਈ ਕਰਦਾ ਹੈ ਤੇ ਅਧਿਕਾਰ ਅਮਰ ਆਤਮਾਵਾਂ 'ਤੇ ਵੀ ਹੁੰਦਾ ਹੈ ਤੇ ਜਦ ਕੋਈ ਮੁਗ਼ਲ ਸ਼ਹਿਨਸ਼ਾਹ ਮਰਦਾ ਹੈ ਤਾਂ ਸਾਰੀ ਕਾਇਨਾਤ ਹੱਸਦੀ ਹੈ, ਭੂਤ ਪ੍ਰੇਤ ਇੰਨ੍ਹਾਂ ਦੇ ਜਿਸਮ 'ਤੇ ਕੂੜ (ਗੰਦ) ਮਲਦੇ ਹਨ ਤੇ ਜਦ ਗੁਰੂ ਮਹਾਰਾਜ ਸੱਚੇ

ਪਾਤਿਸ਼ਾਹ ਜੋਤੀ ਜੋਤ ਸਮਾਉਂਦੇ ਹਨ ਤਾਂ ਕਾਇਨਾਤ ਸਾਰੀ ਰੋਂਦੀ ਹੈ, ਸਾਰੀ ਸੰਗਤ ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰ ਅਸਮਾਨ 'ਚ ਉਠ ਰਹੀ ਗੁਲਾਬੀ ਭਾਹ ਵੇਖਦੀ ਹੈ। ਸਾਰਾ ਵਾਤਾਵਰਨ ਹੀ ਸੁੰਗਧਿਤ ਹੋ ਜਾਂਦਾ ਹੈ। ਹਵਾਵਾਂ ਵੀ ਜੈ ਜੈ ਕਾਰ ਕਰ ਰਹੀਆਂ ਹੁੰਦੀਆਂ ਹਨ।

*ਜੈ ਜੈ ਕਾਰੁ ਭਇਆ ਜਗ ਅੰਤਰਿ.......*

ਤਾਜ ਮਹੱਲ 'ਚ ਰਾਤ ਨੂੰ ਮੌਤ ਨਜ਼ਰ ਆਉਂਦੀ ਹੈ। ਹਰਿਮੰਦਰ ਸਾਹਿਬ 'ਚ ਹੀ ਸਾਹਮਣੇ ਅਕਾਲ ਤਖ਼ਤ ਤੇ ਹਰਿਗੋਬਿੰਦ ਸਾਹਿਬ ਦੇ ਰਚੇ ਤਖ਼ਤ 'ਤੇ ਸੰਗਤਾਂ ਵਾਹਿਗੁਰੂ ਦਾ ਜਾਪ ਕਰਦਿਆਂ ਇਕ ਨਵੀਂ ਉਮੰਗ, ਨਵਾਂ ਜੋਸ਼ ਲੈ ਕੇ ਆਪਣਾ ਵਿਰਸਾ, ਆਪਣੇ ਸੂਰਵੀਰ ਯੋਧਿਆਂ ਦੀਆਂ ਯਾਦਾਂ ਤਾਜ਼ਾ ਕਰਦੀਆਂ ਹਨ। ਇਹ ਤਖ਼ਤ ਤਾਂ 1665 ਵਿਚ ਹੀ ਮਹਾਰਾਜ ਨੇ ਬਿਨਾਂ ਕਿਸੇ ਮੁਗਲਾਂ ਦੇ ਡਰ ਸਿਰਫ ਅਕਾਲ ਪੁਰਖ ਦੇ ਹੁਕਮ ਅਨੁਸਾਰ ਉੱਚਾ ਰਾਜ ਸਿੰਘਾਸਨ ਅਕਾਲ ਤਖ਼ਤ, ਸ਼ਾਹੀ ਤਖ਼ਤ ਤਿਆਰ ਕਰਵਾ ਦਿੱਤਾ ਸੀ। ਹਰ ਸਵੇਰੇ ਸ਼ਾਮ ਦੀਵਾਨ ਲੱਗਦੇ ਅਤੇ ਗੁਰੂ ਸਾਹਿਬਾਨ, ਧਰਮਵੀਰ, ਯੋਧਿਆਂ, ਜਾਂਬਾਜ਼, ਸਿਰਲਥ ਯੋਧੇ, ਸੂਰਵੀਰ, ਅਣਖੀਏ, ਬਹਾਦਰ, ਸ਼ਹੀਦਾਂ ਦੇ ਸ਼ਸਤਰ ਦਿਖਾਏ ਜਾਂਦੇ ਹਨ। ਉਹ ਸ਼ਸਤਰ ਇਹ ਹਨ :

1. ਸ੍ਰੀ ਸਾਹਿਬ ਮੀਰੀ ਦਾ - ਗੁਰੂ ਹਰਿਗੋਬਿੰਦ ਸਾਹਿਬ
2. ਸ੍ਰੀ ਸਾਹਿਬ ਪੀਰੀ ਦਾ - ਗੁਰੂ ਹਰਿਗੋਬਿੰਦ ਸਾਹਿਬ
3. ਸ੍ਰੀ ਸਾਹਿਬ - ਸ੍ਰੀ ਗੁਰੂ ਗੋਬਿੰਦ ਸਿੰਘ ਜੀ
4. ਸ੍ਰੀ ਸਾਹਿਬ - ਬਾਬਾ ਬੁੱਢਾ ਜੀ
5. ਸ੍ਰੀ ਸਾਹਿਬ - ਭਾਈ ਜੇਠਾ ਜੀ
6. ਸ੍ਰੀ ਸਾਹਿਬ - ਬਾਬਾ ਕਰਮ ਸਿੰਘ ਜੀ
7. ਸ੍ਰੀ ਸਾਹਿਬ - ਭਾਈ ਉਦਯ ਸਿੰਘ ਜੀ
8. ਸ੍ਰੀ ਸਾਹਿਬ - ਭਾਈ ਬਿਧੀ ਚੰਦ ਜੀ
9. ਦੂਧਾਰਾ ਖੰਡਾ - ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ
10. ਦੁਧਾਰਾ ਖੰਡਾ - ਬਾਬਾ ਨੌਧ ਸਿੰਘ ਜੀ ਸ਼ਹੀਦ
11. ਖੜਗ - ਭਾਈ ਬਚਿੱਤ੍ਰ ਸਿੰਘ ਜੀ 'ਤੋਲ 10 ਸੇਰ'
12. ਗੁਰਜ - ਛੇਵੇਂ ਪਾਤਿਸ਼ਾਹ ਤੋਲ 16 ਸੇਰ
13. ਕ੍ਰਿਪਾਨ - ਪਿਤਲ ਦੀ ਮੁਠ ਵਰਗੀ - ਹਰਿਗੋਬਿੰਦ ਸਾਹਿਬ ਜੀ

14. ਕਟਾਰ - ਗੁਰੂ ਹਰਿਗੋਬਿੰਦ ਸਾਹਿਬ ਜੀ

15. ਕਟਾਰ - ਬਾਬਾ ਅਜੀਤ ਸਿੰਘ ਜੀ

16. ਕਟਾਰ - ਬਾਬਾ ਜੁਝਾਰ ਸਿੰਘ ਜੀ

17. ਪੇਸ ਕਬਜ਼ - ਗੁਰੂ ਹਰਿਗੋਬਿੰਦ ਸਾਹਿਬ ਜੀ

18. ਕ੍ਰਿਪਾਨ - ਗੁਰੂ ਹਰਿਗੋਬਿੰਦ ਸਾਹਿਬ ਜੀ

19. ਪੇਸ਼ ਕਬਜ਼ - ਬਾਬਾ ਦੀਪ ਸਿੰਘ ਜੀ ਸ਼ਹੀਦ

20. ਸ਼ਸਤਰ ਕ੍ਰਿਪਾਨ ਵਰਗਾ-ਬਾਬਾ ਦੀਪ ਸਿੰਘ ਜੀ ਸ਼ਹੀਦ

21. ਪਿਸਤੌਲ - ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ

22. ਦੋ ਤੀਰ - ਗੁਰੂ ਗੋਬਿੰਦ ਸਿੰਘ ਜੀ, ਜਿੰਨ੍ਹਾਂ ਦੇ ਮੁੱਖ ਨਾਲ ਇਕ ਇਕ ਤੋਲਾ ਸੋਨਾ ਲਗਾ ਹੁੰਦਾ ਸੀ। ਇਹ ਜਾਂ ਤਾਂ ਫਟੜ ਹੋਏ ਮਨੁੱਖ ਦੇ ਖ਼ਰਚ ਵਾਸਤੇ ਜ਼ਖ਼ਮੀ ਹੋਣ 'ਤੇ ਜਾਂ ਫਿਰ ਮਰਨ 'ਤੇ ਕਫ਼ਨ ਤੇ ਸਸਕਾਰ ਵਾਸਤੇ।

23. ਖੰਡਾ - ਬਾਬਾ ਦੀਪ ਸਿੰਘ ਜੀ ਸ਼ਹੀਦ

24. ਦੋ ਕ੍ਰਿਪਾਨਾਂ - ਬਾਬਾ ਦੀਪ ਸਿੰਘ ਜੀ ਸ਼ਹੀਦ



25. ਬਾਬਾ ਦੀਪ ਸਿੰਘ ਜੀ ਦੇ - ਦੋ ਛੋਟੇ ਖੰਡੇ

26. ਪਿਸਤੌਲ - ਬਾਬਾ ਦੀਪ ਸਿੰਘ ਜੀ

27. ਚੱਕਰ ਛੋਟਾ ਵੱਡਾ - ਬਾਬਾ ਦੀਪ ਸਿੰਘ ਜੀ

28. ਚੱਕਰ ਸੀਸ 'ਤੇ ਸਜਾਉਣ ਵਾਲਾ - ਬਾਬਾ ਦੀਪ ਸਿੰਘ ਜੀ, ਇਤਿਆਦਿ।

ਅਕਾਲ ਤਖ਼ਤ ਦੇ ਨਾਲ ਹੀ ਥੜ੍ਹਾ ਸਾਹਿਬ ਗੁਰਦੁਆਰਾ ਸੁਸ਼ੋਭਿਤ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਆਏ ਸਨ ਪਰ ਪ੍ਰਿਥੀ ਚੰਦ ਦੇ ਪੁੱਤਰ ਮਿਹਰਬਾਨ ਜੋ ਕਿ ਗੁਰੂ ਘਰ ਦਾ ਦੋਖੀ ਤਾਂ ਹੈ ਹੀ ਸੀ ਪਰ ਇਸ ਦਾ ਪੁੱਤਰ 'ਹਰਿ ਜੀ' ਜੋ ਉਸ ਵਕਤ ਕਬਜ਼ਾ ਕਰੀ ਬੈਠਾ ਸੀ, ਹਰਿਮੰਦਰ ਸਾਹਿਬ ਦੇ, ਪੁਜਾਰੀਆਂ ਨੂੰ ਕਹਿ ਕੇ ਬੂਹੇ ਬੰਦ ਕਰਵਾ ਦਿੱਤੇ। ਮਹਾਰਾਜ ਫਿਰ ਇਸੇ ਥੜ੍ਹਾ ਸਾਹਿਬ 'ਤੇ ਬੈਠ ਗਏ ਤੇ ਦੀਵਾਨ ਲਗਾ ਕੀਰਤਨ ਸ਼ੁਰੂ ਹੋ ਗਿਆ। ਇਹ ਹਰਿ ਜੀ ਕਿਤੇ ਚਾਬੀਆਂ ਲੈ ਕੇ ਲੁਕ ਗਿਆ। ਮਹਾਰਾਜ ਇਥੋਂ ਹੀ ਵਾਪਸ ਵੱਲਾ ਪਿੰਡ ਚਲੇ ਗਏ ਤੇ ਜਦ ਅੰਮ੍ਰਿਤਸਰ ਦੀਆਂ ਸੰਗਤਾਂ ਨੂੰ ਪਤਾ ਲੱਗਾ ਤਾਂ ਪਹਿਲ ਮਾਈਆਂ ਨੇ ਕੀਤੀ ਤੇ ਜਾ ਪਿੰਡ 'ਵੱਲੇ' ਮਹਾਰਾਜ ਦੇ ਚਰਨ ਫੜੇ ਤੇ ਮਹਾਰਾਜ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਇਥੇ ਹੀ ਵਰ ਦਿੱਤਾ ਸੀ 'ਮਾਈਆਂ ਰੱਬ ਰਜਾਈਆਂ।'

ਇਸ ਤੋਂ ਥੋੜ੍ਹਾ ਅੱਗੇ ਥੜ੍ਹਾ ਸਾਹਿਬ ਦੇ ਪਾਸ ਅਕਾਲ ਤਖ਼ਤ ਦੇ ਸਾਹਮਣੇ ਹੀ ਜਿਉਂਦੀਆਂ ਜਾਗਦੀਆਂ ਕੌਮਾਂ ਦੇ ਝੂਲਦੇ ਦੋ ਨਿਸ਼ਾਨ ਸਾਹਿਬ ਦਿਖਾਈ ਦੇਂਦੇ ਹਨ। ਜਿਸ ਮੁਗ਼ਲਾਂ ਦੀਆਂ ਝੰਡੀਆਂ ਤਕ ਨਜ਼ਰ ਨਹੀਂ ਆਉਂਦੀਆਂ ਹਨ; ਪਰ ਧੰਨ ਗੁਰੂ ਅਰਜਨ ਦੇਵ 'ਪ੍ਰਤੱਖ ਹਰਿ' ਤੁਹਾਡੇ ਦਰ 'ਤੇ ਕਹਿੰਦੇ ਹਨ ਜਿਹੜਾ ਅਸੀਂ ਕੇਸਰੀ ਨਿਸ਼ਾਨ ਸਾਹਿਬ ਵੇਖਦੇ ਹਾਂ ਦਰਅਸਲ ਇਹ ਨਾਨਕ ਪਾਤਿਸ਼ਾਹ ਨੇ ਸਭ ਤੋਂ ਪਹਿਲਾਂ ਸਚਖੰਡ ਵਿਚ ਝੂਲਦਾ ਵੇਖਿਆ ਸੀ, ਇਹ ਫਿਰ ਉਨ੍ਹਾਂ ਦੀ ਹੀ ਦੇਣ ਹੈ। 1609 ਈ: ਵਿਚ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਕਾਲ ਤਖ਼ਤ ਸਾਹਿਬ ਦੀ ਰਚਨਾ ਕੀਤੀ ਸੀ ਤਾਂ ਉਸ ਦੇ ਸਾਹਮਣੇ ਹੀ ਮਹਾਰਾਜ ਨੇ ਸਿੱਖੀ ਦੇ ਗੌਰਵ ਨੂੰ ਇਹ ਨਿਸ਼ਾਨ ਸਾਹਿਬ ਭੇਟ ਕੀਤਾ ਜਿਸ ਦੇ ਲਹਿੰਦੇ ਫਰ੍ਹੇ ਵਿਚ ਖੰਡੇ ਦਾ ਚਿੰਨ੍ਹ ਸੁਸ਼ੋਭਿਤ ਕੀਤਾ। ਗੁਰੂ ਅਰਜਨ ਪਾਤਿਸ਼ਾਹ ਦੀ ਸ਼ਹੀਦੀ ਤੋਂ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਨਿਸ਼ਾਨ ਸਾਹਿਬ ਦਾ ਰੰਗ ਕੇਸਰੀ ਅਤੇ ਫੇਰੂ ਉਪਰ ਦੋ ਕ੍ਰਿਪਾਨਾਂ ਦੇ ਨਿਸ਼ਾਨ ਵੀ ਉਲੀਕੇ। ਕਹਿੰਦੇ ਹਨ ਗੁਰੂ ਅਮਰਦਾਸ ਜੀ ਵੇਲੇ ਗੋਇੰਦਵਾਲ ਸਾਹਿਬ ਵਿਖੇ ਸਫੈਦ ਰੰਗ ਦਾ ਝੰਡਾ ਝੂਲਦਾ ਸੀ। ਉਸ ਉਪਰ ੧ਓ ਲਿਖਿਆ ਹੁੰਦਾ ਸੀ। ਇਹ ਤਾਂ ਧਰਮ ਰਾਜ ਦੀ ਨਿਸ਼ਾਨੀ ਸੀ।

ਭੱਟ ਕਲ੍ਹ ਸਹਾਰਜੀ - *ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ॥*

(ਅੰਗ ੧੩੯੩)



ਸ੍ਰੀ ਗੁਰੂ ਰਾਮਦਾਸ ਮਹਾਰਾਜ ਵੇਲੇ ਵੀ ਧਰਮ ਸ਼ਾਂਤੀ ਵਾਸਤੇ ਸਫੈਦ ਝੰਡਾ ਝੂਲਦਾ ਰਿਹਾ ਹੈ।

ਭੱਟ ਮਥੁਰਾ ਜੀ- *ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ॥*

(ਅੰਗ ੧੪੦੪)

ਗੁਰੂ ਅਰਜਨ ਪਾਤਿਸ਼ਾਹ ਵੇਲੇ ਵੀ ਚਿੱਟਾ ਹੀ ਸੀ। ਇਹ ਤਾਂ ਬਾਅਦ ਵਿਚ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰੂ ਅਰਜਨ ਪਾਤਿਸ਼ਾਹ ਦੀ ਸ਼ਹੀਦੀ ਦੇ ਬਾਅਦ ਤੋਂ ਕੇਸਰੀ ਨਿਸ਼ਾਨ ਸਾਹਿਬ ਸਿੱਖੀ ਵਾਸਤੇ ਫਹਿਰਾਇਆ; ਗੁਰੂ ਗੋਬਿੰਦ ਸਿੰਘ ਮਹਾਰਾਜ ਨਿਸ਼ਾਨ ਸਾਹਿਬ ਦੀ ਪ੍ਰਕਰਮਾ ਕਰਕੇ ਨਮਸਕਾਰ ਕਰਦੇ ਹੁੰਦੇ ਸਨ। ਗੁਰੂ ਤੇਗ਼ ਬਹਾਦੁਰ ਸਾਹਿਬ ਦੇ ਵੇਲੇ ਵੀ ਜਦ ਪ੍ਰਚਾਰਕ ਥਾਪਿਆ ਜਾਂਦਾ ਸੀ ਤਾਂ ਇਕ ਦੱਖਣੀ ਬੈਲ, ਇਕ ਪੋਥੀ, ਇਕ ਝੰਡਾ ਦਿੱਤਾ ਜਾਂਦਾ ਸੀ; ਤੇ ਜਦ ਭਾਈ ਮਨੀ ਸਿੰਘ ਵੀ ਪੰਜ ਹੋਰ ਸਿੰਘਾਂ ਨਾਲ ਅੰਮ੍ਰਿਤਸਰ ਆਏ ਤਾਂ ਇਕ ਗੁਰੂ ਗ੍ਰੰਥ ਸਾਹਿਬ ਦੇ ਸਰੂਪ, ਇਕ ਰਣਜੀਤ ਨਗਾਰਾ ਤੇ ਇਕ ਨਿਸ਼ਾਨ ਸਾਹਿਬ ਦੇ ਨਾਲ ਹੀ ਆਏ ਤੇ ਜਿਹੜਾ ਆਪਾਂ ਹਰਿਮੰਦਰ ਸਾਹਿਬ ਉੱਤੇ ਨਿਸ਼ਾਨ ਸਾਹਿਬ ਵੇਖਦੇ ਹਾਂ ਇਹ ਭੰਗੀ ਮਿਸਲ ਦੇ ਜਥੇਦਾਰ ਸ੍ਰ: ਝੰਡਾ ਸਿੰਘ ਨੇ ਲਹਿਰਾਇਆ। ਸੰਨ 1833

ਵਿਚ ਦੋ ਉਦਾਸੀ ਸੰਪਰਦਾਈ ਸਾਧੂ ਬਾਵਾ ਸੰਤੋਖ ਸਿੰਘ ਪ੍ਰੀਤਮ ਦਾਸ ਨੇ ਦੋ ਕੇਸਰੀ ਨਿਸ਼ਾਨ ਸਾਹਿਬ ਉੱਚੇ ਕਰ ਕੇ ਲਹਿਰਾਏ ਤੇ ਜਿਹਨੂੰ ਬਾਅਦ 'ਚ 1962 ਨੂੰ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਨੇ ਪੁਰਾਣੇ ਨਿਸ਼ਾਨ ਸਾਹਿਬ ਉਤਾਰ ਕੇ ਨਵੇਂ ਲਗਵਾਏ, ਕਿਉਂਕਿ ਪਹਿਲੇ ਬਿਰਧ ਹੋ ਚੁੱਕੇ ਸਨ ਤੇ ਜਿਹੜਾ ਇੰਨ੍ਹਾਂ ਵਿਚ ਕੰਮ ਕੀਤਾ ਲੋਹੇ ਤੇ ਤਾਂਬੇ ਦੇ ਮਿਸ਼ਰਨ ਨਾਲ ਬਣਾ ਕੇ ਸੋਨੇ ਦਾ ਪੱਤਰਾ ਵੀ ਲਗਵਾਇਆ ਤਾਂ ਕਿ ਸੋਹਣੇ ਵੀ ਲਗਣ ਤੇ ਮਜ਼ਬੂਤੀ ਵੀ ਹੋਵੇ। ਫਿਰ ਵਕਤ ਦੇ ਅਨੁਸਾਰ 2003 ਨੂੰ ਇਨ੍ਹਾਂ ਨੂੰ ਬਿਰਧ ਹੋਇਆ ਵੇਖ ਇਹ ਵੀ ਇਕ ਨਵੀਂ ਮਜ਼ਬੂਤੀ ਨਾਲ ਦੁਬਾਰਾ ਬਦਲ ਦਿੱਤੇ ਗਏ। ਇਨ੍ਹਾਂ ਦੋਹਾਂ ਨਿਸ਼ਾਨ ਸਾਹਿਬ ਦੀ ਵਿਸ਼ੇਸ਼ਤਾ ਇਹ ਹੈ ਕਿ ਜਿਹੜੇ ਹਰਿਮੰਦਰ ਸਾਹਿਬ ਵਾਲੇ ਪਾਸੇ ਹੈ ਉਹ ਹਰਿਮੰਦਰ ਸਾਹਿਬ ਦੀ ਪ੍ਰਤੀਨਿਧਤਾ ਕਰਦਾ ਹੈ ਤੇ ਜਿਹੜਾ ਅਕਾਲ ਤਖ਼ਤ ਵਾਲੇ ਪਾਸੇ ਹੈ ਇਹ ਅਕਾਲ ਤਖ਼ਤ ਦੀ ਨੁਮਾਇੰਦਗੀ ਕਰਦਾ ਹੈ। ਇੰਨ੍ਹਾਂ ਦੀ ਉਚਾਈ ਲਗਭਗ 101 ਤੇ 102 ਫੁੱਟ ਹੈ। 102 ਫੁੱਟ ਜਿਹੜਾ ਇਕ ਫੁੱਟ ਉੱਚਾ ਹੈ ਉਹ ਇਸ ਕਰਕੇ ਕਹਿੰਦੇ ਹਨ ਕਿ ਇਹ ਸਿੱਖ ਰਹੁਰੀਤੀ ਵਿਚ ਭਗਤੀ ਤੇ ਸ਼ਕਤੀ ਦੋਹਾਂ ਵਿਚ ਭਗਤੀ ਦੀ ਪਹਿਲ ਹੈ; ਪਰ ਮਜ਼ੇ ਦੀ ਗੱਲ ਕਿ ਦੋਵੇਂ ਨਿਸ਼ਾਨ ਸਾਹਿਬ ਸੈਂਟਰ ਵਿਚੋਂ ਜੁੜੇ ਹੋਏ ਹਨ। ਮਤਲਬ ਕਿ ਦੋਵਾਂ ਵਡਮੁੱਲੇ ਸਿੱਖ ਸਿਧਾਂਤਾਂ ਦੀ ਆਪਸੀ ਸਾਂਝ ਪ੍ਰਤੱਖ ਰੂਪ ਵਿਚ ਇਕ ਹੈ। ਜੋ ਵੀ ਯਾਤਰੂ ਇਥੇ ਆਉਂਦਾ ਹੈ ਆਪਣਾ ਸੀਸ ਇਨ੍ਹਾਂ ਅੱਗੇ ਬੜੇ ਸਤਿਕਾਰ ਨਾਲ ਝੁਕਾ ਕੇ ਇੰਨ੍ਹਾਂ ਦੀ ਸ਼ਾਨ ਵਾਸਤੇ ਨਿਤ ਅਰਦਾਸ ਕਰਦਾ ਹੈ :



**ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ।**

ਨਿਹੰਗ ਸਿੰਘ ਨੀਲੇ ਰੰਗ ਦੇ ਵਸਤਰਾਂ ਨਾਲ ਸਜਿਆ ਹੋਇਆ ਨਿਸ਼ਾਨ ਸਾਹਿਬ ਆਪਣੇ ਨਾਲ ਰੱਖਦੇ ਹਨ। ਇਹ ਸੀਸ ਕਟਵਾ ਸਕਦੇ ਹਨ ਪਰ ਨਿਸ਼ਾਨ ਸਾਹਿਬ ਦੀ ਚੜ੍ਹਤ ਨੂੰ ਘਟ ਨਹੀਂ ਹੋਣ ਦਿੰਦੇ; ਤੁਸੀਂ ਵੇਖ ਲਓ ਇਤਿਹਾਸ। ਸਿੰਘਾਂ ਨੇ ਆਪਣਾ ਲਹੂ ਵਗਾ ਕੇ ਵੀ ਇਸ ਦੀ ਰੰਗਤ ਦੀ ਚਮਕ ਨੂੰ ਫਿੱਕਾ ਨਹੀਂ ਪੈਣ ਦਿੱਤਾ। ਜਿਥੇ ਵੀ ਨਗਰ ਕੀਰਤਨ ਨਿਕਲਦਾ ਹੈ, ਪੰਜ ਪਿਆਰਿਆਂ ਦੇ ਹੱਥਾਂ ਵਿਚ ਪੂਰੀ ਮਰਿਆਦਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਲਈ ਸ਼ੋਭਨੀਕ ਹੁੰਦੇ ਹਨ।

ਫੇਰ ਬਾਬਾ ਬੁੱਢਾ ਜੀ ਦੀ ਬੇਰ ਸਾਹਿਬ ਬਾਰੇ। ਇਸ ਪਵਿੱਤਰ ਬੇਰੀ ਥੱਲੇ ਬੈਠ ਕੇ ਬਾਬਾ ਬੁੱਢਾ ਜੀ ਦਰਬਾਰ ਸਾਹਿਬ ਦੀ ਸੇਵਾ ਕਰਵਾਇਆ ਕਰਦੇ ਸਨ। ਸਿੱਖਾਂ ਨਾਲ ਸਿੱਖ ਇਤਿਹਾਸ, ਗੁਰਬਾਣੀ, ਕਾਰ ਸੇਵਾ ਆਦਿ ਬਾਰੇ ਵਿਚਾਰ ਵਟਾਂਦਰਾ ਕਰਿਆ ਕਰਦੇ ਸਨ। ਸੰਗਤ ਨੂੰ ਕਾਰ ਸੇਵਾ ਬਾਰੇ ਕਹੀਆਂ ਟੋਕਰੀਆਂ ਹੋਰ ਤਾਂ ਹੋਰ ਮਜ਼ਦੂਰਾਂ ਨੂੰ ਤਨਖ਼ਾਹ ਵੀ ਇਥੇ ਬੈਠ ਕੇ ਹੀ ਦਿੰਦੇ ਹੁੰਦੇ ਸਨ। ਬਾਬਾ ਬੁੱਢਾ ਜੀ ਨੂੰ ਗੁਰੂ ਅਮਰਦਾਸ ਮਹਾਰਾਜ ਨੇ 'ਸਿੱਖੀ ਦੀ ਹੱਦ' ਦਾ ਖ਼ਿਤਾਬ ਦਿੱਤਾ ਹੋਇਆ ਸੀ। ਮਤਲਬ ਬਾਬਾ ਜੀ ਤੁਹਾਡੇ ਤੋਂ ਵੱਧ ਸਿੱਖੀ ਕੋਈ ਕਮਾ ਨਹੀਂ ਸਕਦਾ। ਨਾਨਕ ਪਾਤਿਸ਼ਾਹ ਨੇ ਤਾਂ ਕਿਹਾ ਸੀ ਤੂੰ ਤਾਂ ਬਾਲਕ ਨਹੀਂ ਤੇਰੀਆਂ ਤਾਂ

ਬੁੱਢਿਆਂ ਜੈਸੀ ਮੱਤ ਹੈ, ਤੂੰ ਤਾਂ ਬੁੱਢਾ ਹੈਂ ਤਾਂ ਉਸ ਦਿਨ ਤੋਂ ਬੁੱਢਾ ਜੀ ਕਹਿਲਾਏ। ਅੰਗਦ ਦੇਵ ਪਾਤਿਸ਼ਾਹ ਨੇ ਰਾਇ ਬਲਵੰਡ ਕੋਲੋਂ ਸ਼ਬਦ ਸੁਣਨੋ ਮਨ੍ਹਾਂ ਕਰ ਦਿੱਤਾ। ਪੁੱਛਿਆ ਰਾਇ ਬਲਵੰਡ ਨੇ ਮਹਾਰਾਜ ਕੋਈ ਗ਼ਲਤੀ ਹੋਈ ਹੈ ਤਾਂ ਮਹਾਰਾਜ ਨੇ ਕਿਹਾ ਜਦ ਬੁੱਢਾ ਜੀ ਰਾਹੀਂ ਸੁਣਨਾ ਚਾਹਿਆ ਤਾਂ ਤੁਸਾਂ ਮਨ੍ਹਾਂ ਕਰ ਦਿੱਤਾ। ਇੰਨੀ ਵਡਿਆਈ ਬਾਬਾ ਬੁੱਢਾ ਜੀ ਨੂੰ ਦਿੱਤੀ। ਬਾਬਾ ਬੁੱਢਾ ਜੀ ਨੇ ਪ੍ਰਿਥੀ ਚੰਦ ਨੂੰ ਸਮਝਾਇਆ ਜਦ ਪਿਤਾ ਗੁਰੂ ਰਾਮਦਾਸ ਜੀ ਅੱਗੇ ਬੋਲਦਾ ਸੀ ਤਾਂ ਗੁਰੂ ਰਾਮਦਾਸ ਜੀ ਨੇ ਬਾਬਾ ਜੀ ਨੂੰ ਘਰ ਦਾ ਹੀ ਇਕ ਜੀਅ ਸਮਝ ਬਾਬਾ ਜੀ ਨੂੰ ਗਲ੍ਹ ਲਾਇਆ ਸੀ। ਗੁਰੂ ਅਰਜਨ ਦੇਵ ਜੀ ਨੇ ਤਾਂ ਇਤਨਾ ਸਤਿਕਾਰ ਦਿੱਤਾ ਸੀ ਕਿ ਜਦ ਮਾਤਾ ਗੰਗਾ ਜੀ ਨੇ ਔਲਾਦ ਵਾਸਤੇ ਬੇਨਤੀ ਕੀਤੀ ਸੀ ਤਾਂ ਕਿਹਾ ਸੀ ਜੇ ਔਲਾਦ ਚਾਹੁੰਦੇ ਹੋ ਤਾਂ ਮੇਰੇ ਸਿੱਖਾਂ ਪਾਸ ਜਾਓ। ਭਾਈ ਬੁੱਢਾ ਜੀ ਦੀ ਸੇਵਾ ਕਰੋ। ਜੋ ਉਹ ਕਹਿਣਗੇ ਸੋ ਹੀ ਹੋ ਜਾਵੇਗਾ। ਹੋਰ ਤਾਂ ਹੋਰ ਅਕਾਲ ਤਖ਼ਤ ਦੀ ਉਸਾਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਹੀ ਕੀਤੀ। ਅਕਾਲ ਤਖ਼ਤ ਤੋਂ ਮਹਾਰਾਜ ਨੇ ਕਿਹਾ ਸੀ ਬਾਬਾ ਜੀ, ਤੁਹਾਡੇ ਹਿਰਦੇ 'ਚ ਗੁਰ ਸ਼ਬਦ ਹੈ। ਬਾਬਾ ਬੁੱਢਾ ਜੀ ਦੇ ਅਕਾਲ ਚਲਾਣੇ ਸਮੇਂ ਵੀ ਮਹਾਰਾਜ ਰਮਦਾਸ ਪੁੱਜੇ ਸਨ। 16 ਨਵੰਬਰ ਸੰਨ 1631 ਨੂੰ ਜਪੁਜੀ ਸਾਹਿਬ ਦੀ ਸਮਾਪਤੀ ਤੋਂ ਬਾਅਦ ਚੜ੍ਹਾਈ ਕਰ ਗਏ ਸਨ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਹੀ ਚਿਖਾ ਉਪਰ ਰਖਿਆ ਤਾਂ ਇੰਨ੍ਹਾਂ ਦੇ ਪਿਆਰ ਵਿਚ ਹੀ ਮਹਾਰਾਜ ਦੇ ਨੈਨਾਂ ਵਿਚੋਂ ਪਿਆਰ ਦੇ ਦੋ ਨੀਰ ਮੋਤੀ ਛਲਕੇ ਸਨ :



ਫੇਰ ਅੱਗੇ ਸਰੋਵਰ ਦੇ ਕੰਢੇ 'ਤੇ ਦੁੱਖ ਭੰਜਨੀ ਬੇਰੀ ਸੁਭਾਇਮਾਨ ਹੈ। ਇਸ ਬਾਰੇ ਤਾਂ ਬੱਚੇ ਬੱਚੇ ਨੂੰ ਪਤਾ ਹੈ ਕਿ ਛਪੜ ਤੋਂ ਉਸ ਵਕਤ ਕਾਲਾ ਕਾਂ ਨਹਾ ਕੇ ਚਿੱਟਾ ਹੋ ਨਿਕਲਿਆ ਸੀ। ਰਜਨੀ ਦਾ ਘਰ ਵਾਲਾ ਜੋ ਕਿ ਪਿੰਗਲਾ ਸੀ, ਇਸ਼ਨਾਨ ਕਰਕ ਕੇ ਫਿਰ ਨੌਂ ਬਰ ਨੌਂ ਹੋ ਗਿਆ ਸੀ। ਨਾਲ ਹੀ ਅਠਸਠ ਤੀਰਥ ਅਸਥਾਨ ਦਾ ਉੱਚਾ ਥੜ੍ਹਾ ਹੈ, ਜਿਥੇ ਬੈਠ ਕੇ ਗੁਰੂ ਮਹਾਰਾਜ, ਸੰਤ ਆਤਮਾਵਾਂ ਪ੍ਰਭੂ ਉਸਤਤ ਵਿਚ ਵਿਖਿਆਨ ਕਰਦੀਆਂ ਤੇ ਸੰਗਤਾਂ ਇੰਨ੍ਹਾਂ ਨੂੰ ਵੇਖ ਵੇਖ ਕੇ ਆਪਣਾ ਜਨਮ ਸਫਲ ਕਰਦੀਆਂ ਸਨ। ਬੇਰੀ ਸਾਹਿਬ 'ਤੇ ਵੇਖੋ ਕਿੰਨੇ ਹੀ ਪੰਛੀ ਬਿਨਾਂ ਰੋਕ ਟੋਕ ਦੇ ਕਦੀ ਉਡਦੇ ਤੇ ਕਦੀ ਆਨੰਦ ਨਾਲ ਸੰਗਤਾਂ ਦੇ ਦਰਸ਼ਨ ਕਰਦੇ ਹਨ। ਮਨੁੱਖਾਂ ਤੇ ਪੰਛੀਆਂ ਦਾ ਡਾਢਾ ਸੁਹਣਾ ਸੁਮੇਲ ਅਠਸਠ ਤੀਰਥ 'ਤੇ ਦੇਖਣ ਨੂੰ ਮਿਲਦਾ ਹੈ।

ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਇਨ੍ਹਾਂ ਅਸਥਾਨਾਂ ਤੋਂ ਥੋੜ੍ਹਾ ਜਿਹਾ ਪ੍ਰਕਰਮਾ 'ਚ ਅੱਗੇ ਜਾਈਏ ਤਾਂ ਉਸ ਲਾਸਾਨੀ ਅਸਥਾਨ ਦੇ ਦਰਸ਼ਨ ਹੁੰਦੇ ਹਨ, ਜਿਹੜਾ ਬਾਬਾ ਦੀਪ ਸਿੰਘ ਜੀ ਦੇ ਨਾਮ ਨਾਲ ਪ੍ਰਸਿੱਧ ਹੈ। ਇਸ ਥਾਂ 'ਤੇ ਬਾਬਾ ਜੀ ਦਾ ਸੀਸ ਜੋ ਉਨ੍ਹਾਂ ਆਪਣੇ ਪ੍ਰਾਣ ਤਿਆਗਣ ਸਮੇਂ ਜ਼ੋਰ ਨਾਲ ਕਹਿੰਦੇ ਹਨ ਸ੍ਰੀ ਸ਼ਹੀਜ ਗੰਜ (ਸ਼ਹੀਦਾਂ) ਤੋਂ ਇਥੇ ਸੁੱਟਿਆ

ਸੀ, ਡਿੱਗਾ ਸੀ। ਬਾਬਾ ਦੀਪ ਸਿੰਘ ਜੀ ਦਾ ਪੂਰਾ ਇਤਿਹਾਸ ਤਾਂ ਬੜਾ ਲੰਮਾ ਹੈ, ਕਿਸੇ ਵੱਖਰੀ ਕਿਤਾਬ 'ਚ ਲਿਖਾਂਗੇ) ਥੋੜ੍ਹਾ ਜਿਹਾ ਬਾਬਾ ਦੀਪ ਸਿੰਘ ਜੀ ਬਾਰੇ। ਦਮਦਮਾ ਸਾਹਿਬ ਵਿਖੇ ਸਨ ਜਦ ਖ਼ਬਰ ਪੁਜੀ ਕਿ ਅਹਿਮਦਸ਼ਾਹ ਅਬਦਾਲੀ ਅਤੇ ਉਸ ਦੇ ਜਰਨੈਲ ਜਹਾਨ ਖ਼ਾਂ ਨੇ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਕੀਤੀ ਹੈ ਤਾਂ ਆਪ ਉਸ ਵਕਤ 75 ਸਾਲ ਦੇ ਸਨ। ਹੱਥ 'ਚ ਖੰਡਾ ਫੜ ਬਚਨ ਕੀਤਾ:

*ਸੀਸ ਸੁਧਾ ਸਰ ਹੇਤ ਕਰ. ਦੇਵਾਂਗੇ ਹਮ ਜਾਇ।*
*ਕਰ ਅਰਦਾਸਾ ਟੁਰ ਪਏ ਸਿੰਘ ਜੀ ਫਤਹ ਗਜਾਏ।*

ਸੰਘਰਾਣਾ ਸਾਹਿਬ ਅੰਮ੍ਰਿਤਸਰ ਨੇੜੇ ਆਪ ਜੀ ਦਾ ਲੜਾਈ ਵਿਚ ਜੂਝਦੇ ਸੀਸ ਧੜ ਤੋਂ ਅਲੱਗ ਹੋ ਗਿਆ। ਬੱਦਲਾਂ ਵਾਂਗ ਗਰਜਦੇ ਸਿੰਘ ਆਪ ਜੀ ਦੇ ਨਾਲ ਸ੍ਰੀ ਦਰਬਾਰ ਸਾਹਿਬ ਵੱਲ ਵੱਧ ਰਹੇ ਸਨ। ਇਤਿਹਾਸ 'ਚ ਆਉਂਦਾ ਹੈ ਇਕ ਸਿੰਘ ਹੋਰ ਭਾਈ ਮਹਿਤ ਸਿੰਘ ਜੀ ਵੀ ਬਿਨਾਂ ਸੀਸ ਦੇ ਹੀ ਲੜੇ ਸਨ। ਤੁਰਕ ਤਾਂ ਡਰਦੇ ਮਾਰੇ ਅੱਗੇ ਲੱਗ ਕੇ ਭੱਜੀ ਜਾ ਰਹੇ ਸਨ ਕਿ ਦੇਖੋ ਸਿੰਘਾਂ ਦੀਆਂ ਤਾਂ ਲਾਸ਼ਾਂ ਵੀ ਉਠ ਕੇ ਲੜਦੀਆਂ ਹਨ। ਬਾਬਾ ਦੀਪ ਸਿੰਘ ਜੀ ਦਾ ਜਨਮ 1682 ਈ: ਵਿਚ ਲਾਹੌਰ ਪਰਗਨੇ ਪਿੰਡ ਪੋਹੂਵਿੰਡ ਹੋਇਆ। ਆਪ ਜੀ ਦਾ ਪਰਿਵਾਰ ਕਿਸਾਨੀ ਨਾਲ ਸੰਬੰਧ ਰਖਦਾ ਸੀ। ਆਪ ਜੀ ਨੇ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਹੱਥੋਂ ਅੰਮ੍ਰਿਤ ਪਾਨ ਕੀਤਾ ਸੀ। ਕਹਿੰਦੇ ਹਨ ਆਪ ਜੀ ਦਾ ਕਦ 6 ਫੁੱਟ ਉੱਚਾ, ਚੌੜੀ ਛਾਤੀ ਤੇ ਜਵਾਨ ਕਦ ਇਤਨਾ ਕਿ ਦੇਖਣ ਵਾਲਾ ਇਕ ਵਾਰੀ ਵੇਖਦਾ ਤਾਂ ਚੇਹਰੇ ਤੋਂ ਨਜ਼ਰ ਨਹੀਂ ਸੀ ਹੱਟਦੀ। ਕਈ ਇਤਿਹਾਸਕਾਰ ਕਹਿੰਦੇ ਹਨ ਆਪ ਜੀ ਆਪਣੇ ਮਾਤਾ ਪਿਤਾ ਨਾਲ ਆਨੰਦਪੁਰ ਸਾਹਿਬ ਆਏ ਤਾਂ ਆਪ ਜੀ ਫਿਰ ਇਥੋਂ ਦੇ ਹੀ ਹੋ ਕੇ ਰਹਿ ਗਏ। ਖ਼ੈਰ, ਲੰਮੇ ਇਤਿਹਾਸ ਵੱਲ ਨਾ ਹੀ ਜਾਈਏ, ਵੈਸੇ ਆਪ ਜੀ ਦਾ ਮੇਲ ਤਲਵੰਡੀ ਸਾਬੋ 'ਚ ਹੋਇਆ ਤੇ ਆਪ ਜਲਦੀ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪਿਆਰੇ ਲੱਗਣ ਲੱਗ ਪਏ। ਆਪ ਉੱਚ ਕੋਟੀ ਦੇ ਵਿਦਵਾਨ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਆਪ ਜੀ ਨੇ ਹੱਥੀਂ ਲਿਖਿਆ। ਆਪ ਜੀ ਦੀ ਲਿਖਾਈ ਇਤਨੀ ਸੁੰਦਰ ਸੀ ਜਿਵੇਂ ਕੋਈ ਮੋਤੀ ਚਮਕ ਰਹੇ ਹੋਣ। ਆਪ ਜੀ ਤੋਂ ਹੀ ਚਾਰ ਤਖ਼ਤਾਂ 'ਤੇ ਚਾਰ ਬੀੜਾਂ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਵਾ ਕੇ ਭੇਜੀਆਂ। 75 ਸਾਲ ਦੀ ਉਮਰ ਵਿਚ ਆਪ ਜੀ ਦੇ ਨਾਲ ਕੋਈ ਇਕ ਹਜ਼ਾਰ ਸਿਰ-ਲੱਥ ਯੋਧੇ ਨਾਲ ਸਨ। ਵੈਸੇ ਹਰ ਇਕ ਲੇਖਕ ਆਪਣੀ ਸੋਚ ਮੁਤਾਬਿਕ ਲਿਖਦਾ ਆ ਰਿਹਾ ਹੈ। ਜਹਾਨ ਖ਼ਾਨ ਜੋ ਉਸ ਵਕਤ ਲਾਹੌਰ ਦਾ ਡਿਪਟੀ ਗਵਰਨਰ ਸੀ ਆਪ ਜੀ ਤੋਂ ਹਾਰ ਕੇ ਭੱਜ ਗਿਆ ਤੇ ਪਿੱਛੋਂ ਹਾਜੀ ਅਕਾਈ ਖ਼ਾਨ ਦੀ ਅਗਵਾਈ ਵਿਚ ਆਪ ਜੀ ਦਾ ਯੁੱਧ ਰਾਮਸਰ ਜੀ ਦੇ ਕੋਲ ਜਿਥੇ ਹੁਣ ਗੁ: ਸ਼ਹੀਦਾਂ ਹੈ, ਇਥੇ ਘਮਸਾਨ ਦਾ ਯੁੱਧ ਹੋਇਆ ਤੇ ਇਤਿਹਾਸਕਾਰ ਕਈ ਲਿਖਦੇ ਹਨ ਕਿ ਆਪ ਜ਼ਖ਼ਮੀ ਹਾਲਤ ਵਿਚ ਲੜਦੇ ਹੋਏ ਹਰਿਮੰਦਰ ਸਾਹਿਬ ਦੀ ਪ੍ਰਕਰਮਾ ਵਿਚ ਸ਼ਹੀਦ ਹੋਏ। ਜੋ ਵਚਨ

ਕਰਕੇ ਤੁਰੇ ਸਨ ਉਹ ਪੂਰੇ ਕੀਤੇ ਤੇ ਹੁਣ ਗੁਰਦੁਆਰਾ ਪ੍ਰਕਰਮਾ ਵਿਚ ਖ਼ੂਬਸੂਰਤੀ ਲਈ ਆਪਣੀ ਆਪਣੇ ਆਪ ਵਿਚ ਇਕ ਯਾਦ ਹੈ; ਇਸ ਤੋਂ ਅੱਗੇ ਹਰਿਮੰਦਰ ਸਾਹਿਬ ਵਿਚ ਇਲਾਚੀ ਬੇਰ ਦਾ ਪਵਿੱਤਰ ਅਸਥਾਨ ਹੈ ਜੋ ਕਿ ਦਰਸ਼ਨੀ ਡਿਉੜੀ ਦੇ ਬਿਲਕੁਲ ਨਜ਼ਦੀਕ ਹੈ ਤੇ ਹੁਣ ਇਥੇ ਸੰਗਤਾਂ ਨੂੰ ਬਾਹਰ ਨਿਕਲਦੇ ਰਸਤੇ 'ਤੇ ਪ੍ਰਸ਼ਾਦਿ ਵਰਤਾਇਆ ਜਾਂਦਾ ਹੈ; ਇਥੇ ਹੀ ਬੈਠ ਕੇ ਗੁਰੂ ਅਰਜਨ ਪਾਤਿਸ਼ਾਹ ਹਰਿਮੰਦਰ ਸਾਹਿਬ ਦੀ ਸੇਵਾ ਕਰਵਾਂਦੇ ਹੁੰਦੇ ਸਨ ਤੇ ਸੰਗਤਾਂ ਨਾਲ ਗਿਆਨ ਚਰਚਾ ਵੀ ਕਰਿਆ ਕਰਦੇ ਅਤੇ ਬਾਹਰੋਂ ਆਈਆਂ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਵੀ ਕਰਦੇ। ਇਹ ਅਸਥਾਨ ਪਿੱਛੋਂ ਜਾ ਕੇ ਹੋਰ ਵੀ ਗੌਰਵਮਈ ਹੋ ਗਿਆ। ਜਦ ਭਾਈ ਸੁੱਖਾ ਸਿੰਘ ਮਹਿਤਾਬ ਸਿੰਘ ਨੇ ਆਪਣੇ ਘੋੜੇ ਇਥੇ ਬੰਨ੍ਹੇ ਸਨ। ਹੋਇਆ ਇੰਜ ਮੱਸਾ ਰੰਘੜ ਦਰ ਅਸਲ ਮੰਡਿਆਲੇ ਵਾਲਾ ਕਹਿਲਵਾਂਦਾ ਸੀ, ਤਲਕੇਦਾਰੀ ਵਿਚ ਰਹਿੰਦਾ ਅੰਮ੍ਰਿਤਸਰ ਹੀ ਸੀ। ਸਿੰਘ ਤਾਂ ਕਿਤੇ ਕਿਤੇ ਕੀ, ਨਜ਼ਰ ਹੀ ਨਹੀਂ ਸਨ ਆਉਂਦੇ। ਖ਼ਾਨ ਬਹਾਦੁਰ ਦੇ ਜ਼ੁਲਮ ਨੇ ਸਿੰਘਾਂ ਨੂੰ ਲੁਕਣ ਲਈ ਮਜਬੂਰ ਕਰ ਦਿੱਤਾ ਸੀ। ਖ਼ਾਨ ਬਹਾਦੁਰ ਸਿੱਖ ਜਾਂ ਸਿੰਘ ਇਸ ਨੂੰ ਖ਼ਾਨੂ ਕੁੱਤਾ ਕਹਿ ਕੇ ਪੁਕਾਰਦੇ ਸਨ। ਇਸਦਾ ਅਸਲੀ ਨਾਮ ਜ਼ਕਰੀਆ ਖ਼ਾਨ ਸੀ। ਇਸ ਨੇ ਸਿੱਖਾਂ 'ਤੇ ਜ਼ੁਲਮਾਂ ਦੀ ਅਤਿ ਕਰ ਛੱਡੀ ਸੀ। ਇਹ ਮਰਿਆ ਵੀ ਕੁੱਤੇ ਦੀ ਮੌਤ। ਭਾਈ ਤਾਰੂ ਸਿੰਘ ਸ਼ਹੀਦ ਦੀ ਖੋਪੜੀ ਲੁਹਾਉਣ ਤੋਂ ਬਾਅਦ ਇਸ ਨੂੰ ਪਿਸ਼ਾਬ ਦਾ ਬੰਨ੍ਹ ਪੈ ਗਿਆ ਸੀ। ਹੋਇਆ ਇਸ ਤਰ੍ਹਾਂ ਸੀ ਦਰਅਸਲ ਜ਼ਕਰੀਆ ਖ਼ਾਨ ਦੀ ਹਕੂਮਤ ਵੇਲੇ ਸਿੰਘਾਂ ਉਪਰ ਬਹੁਤ ਜ਼ੁਲਮ ਦਾ ਦੌਰ ਚਲਿਆ ਸੀ। ਸਾਰੀਆਂ ਹੀ ਜਥੇਬੰਦੀਆਂ ਜੰਗਲਾਂ ਵਿਚ ਲੁਕਣ ਲਈ ਮਜਬੂਰ ਸਨ। ਸਿੰਘ ਤਾਂ ਕਈ ਪਹਾੜਾਂ ਵਿਚ, ਕੁਝ ਮਾਲਵੇ ਦੇਸ਼, ਬੀਕਾਨੇਰ, ਜੈਸਲਮੇਰ, ਰਾਜਸਥਾਨ ਵਿਚ ਲੁਕ ਛਿਪ ਕੇ ਅਗਲੀ ਰਾਜਨੀਤੀ ਤਿਆਰ ਕਰ ਰਹੇ ਸਨ। ਲੁਕ ਛਿਪ ਕੇ ਸਿੱਖ ਕਦੇ ਕਦਾਈਂ ਹਰਿਮੰਦਰ ਸਾਹਿਬ ਦਰਸ਼ਨ ਕਰ ਜਾਂਦੇ ਸਨ। ਔਹ ਦੌਰ ਸਿੱਖਾਂ ਵਾਸਤੇ ਬਹੁਤ ਮੁਸ਼ਕਿਲ ਭਰਿਆ ਸੀ। ਜੰਗਲਾਂ ਵਿਚ ਮੁਸ਼ਕਿਲ ਨਾਲ ਹੀ ਕੁਝ ਖਾਣ ਪੀਣ ਨੂੰ ਮਿਲਦਾ ਸੀ ਤੇ ਇਧਰ ਜ਼ਕਰੀਆ ਖ਼ਾਨ ਦੀ ਸਰਕਾਰ ਨੇ ਸਿੱਖਾਂ ਨੂੰ ਖ਼ਤਮ ਕਰਨ ਦਾ ਪੱਕਾ ਮਨ ਬਣਾਇਆ ਹੋਇਆ ਸੀ। ਸਿੰਘਾਂ ਨੂੰ ਤਾਂ ਫੜ ਫੜ ਕੇ ਗ੍ਰਿਫ਼ਤਾਰ ਕਰਵਾਉਣਾ ਤੇ ਇਨਾਮ ਲੈਣਾ ਇਹ ਤਾਂ ਲਾਲਚੀਆਂ ਵਾਸਤੇ ਆਮ ਗੱਲ ਸੀ। ਸਿੱਖਾਂ ਨੂੰ ਪਨਾਹ ਦੇਣੀ ਜਾਂ ਰੋਟੀ ਪਾਣੀ ਖਿਲਾਉਣਾ ਆਪਣੇ ਆਪ ਨੂੰ ਮੌਤ ਕੋਲ ਵੇਚਣ ਵਾਲੀ ਗੱਲ ਸੀ। ਪ੍ਰਾਚੀਨ ਗ੍ਰੰਥ ਵਿਚ ਲਿਖਿਆ ਮਿਲਦਾ ਹੈ ਰਤਨ ਸਿੰਘ ਭੰਗੂ ਅਨੁਸਾਰ :

*ਜੋ ਸਿੰਘਨ ਕੋ ਕੋਊ ਬਚਾਵੈ। ਸੋ ਨਿਜ ਅਪਨੀ ਜਾਨ ਗਵਾਵੈ।*
*ਆਏ ਸਿੰਘ ਬਤਾਵੈ ਨਾਹੀ। ਵੈ ਭੀ ਆਪਨੀ ਜਾਨ ਗਵਾਹੀ।*
*ਜੋ ਸਿੰਘਨ ਕੋ ਦੇਵੈ ਨਾਜ। ਮੁਸਲਮਾਨ ਕਰਹਿ ਤਿਹ ਕਾਜ।*

ਸਿੰਘਾਂ ਨੂੰ ਪਨਾਹ ਦੇਣੀ, ਅੰਨ ਪਾਣੀ ਛਕਾਉਣਾ ਤੇ ਇਸ ਹਾਲਤ 'ਚ ਕੋਈ ਫੜ

ਲਿਆ ਜਾਂਦਾ ਜਾਂ ਤਾਂ ਮੌਤ ਦੇ ਹਵਾਲੇ ਜਾਂ ਮੁਸਲਮਾਨ ਬਣਾ ਦਿੱਤਾ ਜਾਂਦਾ। ਪਰ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸਿੱਖ ਜੋ ਹੁਣ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘ ਬਣ ਚੁੱਕੇ ਸਨ। ਗੁਰੂ ਅਰਜਨ ਪਾਤਿਸ਼ਾਹ ਨੇ ਕਿਹਾ ਸੀ ਇਸ ਹਰਿਮੰਦਰ ਸਾਹਿਬ ਵਿਚ ਕੀ ਨਹੀਂ ਹੈ। ਇਸੇ ਹਰਿਮੰਦਰ ਵਿਚ ਸੁੱਧ ਬੁੱਧ ਖਿੜਦੀ ਹੈ। ਸੱਚ ਸੰਤੋਖ ਦੀ ਪਾਹ ਚੜ੍ਹਦੀ ਹੈ। ਦੀਨ ਦੁਨੀਆਂ ਦੇ ਮਾਲਕ ਦੇ ਦਰਸ਼ਨ ਹੁੰਦੇ ਹਨ। ਬਲ ਪ੍ਰਬੋਧ ਦੀ ਸੁਧਾਈ ਹੁੰਦੀ ਹੈ। ਗੁਰਬਾਣੀ ਸੁਨਣ ਨਾਲ ਨਾਮ ਦਾਨ ਦਾ ਪ੍ਰਸ਼ਾਦਿ ਮਿਲਦਾ ਹੈ। ਕਿਰਤ ਕਰਮ ਦੀ ਪ੍ਰੀਖਿਆ ਹੁੰਦੀ ਹੈ, ਸਬਰ, ਸਬੂਰੀ, ਸੰਤੋਖ ਦੀ ਸੋਝੀ, ਹੰਕਾਰ ਦਾ ਖ਼ਾਤਮਾ, ਮਾਨ ਹੁੰਦੇ ਹੋਏ ਨਿਮਾਣਾ, ਨਿਤਾਣਾ ਰਹਿਣ ਦੀ ਜਾਚ ਆਉਂਦੀ ਹੈ। ਮਨ ਨੂੰ ਕਾਬੂ ਕਰ ਕੇ, ਅੱਖਾਂ ਦਿਲ ਦਿਮਾਗ਼ ਖੋਲ੍ਹ ਹਰਿ ਭਗਤੀ ਨਾਲ ਆਪਣੇ ਮਨ ਨੂੰ ਸ਼ਾਂਤ ਚਿੱਤ ਕੀਤਾ ਜਾ ਸਕਦਾ ਹੈ ਤੇ ਅਕਾਲ ਤਖ਼ਤ ਤੋਂ ਅਦੁੱਤੀ ਵਰਦਾਨ ਲੈ ਕੇ ਸਿੰਘ ਸੂਰਮਾ ਸੱਜ ਫਿਰ ਇਸ ਜ਼ਕਰੀਆ ਖ਼ਾਨ, ਅਹਿਮਦ ਸ਼ਾਹ ਅਬਦਾਲੀ ਜੋ ਕਹਿੰਦੇ ਸਨ ਅਸੀਂ ਸਿੰਘ ਸਭ ਮੁਕਾ ਦੇਣੇ ਹਨ। ਸਿੰਘਾਂ ਨੂੰ ਮੁਕਾਉਂਦੇ ਮੁਕਾਉਂਦੇ ਆਪ ਮੁਕ ਗਏ ਸਗੋਂ ਇੰਨ੍ਹਾਂ ਨੂੰ ਨਰਕਾਂ ਦਾ ਰਸਤਾ ਦਿਖਾ ਆਪ ਅੱਜ ਵੀ ਹਰਿਮੰਦਰ ਸਾਹਿਬ ਆ ਸਤਿਗੁਰਾਂ ਦੇ ਸਤਿਕਾਰ ਵਿਚ ਸਿਰ ਝੁਕਾਉਂਦੇ, ਕੜਾਹ ਪ੍ਰਸ਼ਾਦਿ ਤੇ ਚੜ੍ਹਾਵਾ ਚੜ੍ਹਾਉਂਦੇ ਆਮ ਵੇਖੇ ਜਾ ਸਕਦੇ ਹਨ। ਇਤਿਹਾਸ ਗਵਾਹ ਹੈ ਇਸ ਤਰ੍ਹਾਂ ਦੇ ਸਿੰਘ ਸੂਰਮੇ ਜੋ ਕਿ ਸਿਰਫ਼ ਬਾਣੀ ਦੇ ਸਹਾਰੇ ਜੀਉਂਦੇ ਅਤੇ ਸ਼ਬਦ ਦੇ ਸਹਾਰੇ ਹੀ ਪ੍ਰਭੂ ਵਿਚ ਲੀਨ ਹੋ ਜਾਂਦੇ ਹਨ। ਇਸ ਤਰ੍ਹਾਂ ਦਾ ਹੀ ਇਕ ਸਿੱਖ ਸੀ ਭਾਈ ਤਾਰੂ ਸਿੰਘ ਜੋ ਕਿ ਲਾਹੌਰ ਦੇ ਪਿੰਡ ਪੂਲੇ ਦਾ ਰਹਿਣ ਵਾਲਾ ਸੀ। ਉਮਰ ਮਸਾਂ ਅਜੇ 25 ਸਾਲ ਸੀ। ਗੁਰੂ ਮਹਾਰਾਜ ਦੀ ਬਾਣੀ ਦਾ ਰਸੀਆ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਖੰਡੇ ਬਾਟੇ ਦਾ ਤਿਆਰ ਕੀਤਾ ਅੰਮ੍ਰਿਤ ਇਸ ਲੀਤਾ ਹੋਇਆ ਸੀ। ਆਪਣੇ ਇਲਾਕੇ ਵਿਚ ਇਸ ਸਿੱਖ ਦਾ ਬੜਾ ਸਤਿਕਾਰ ਸੀ। ਇਹ ਸਿੱਖਾਂ ਨੂੰ ਤਾਂ ਕੀ ਹਰ ਇਕ ਭਾਵੇਂ ਹਿੰਦੂ ਜਾਂ ਮੁਸਲਮਾਨ ਆਪਣੀ ਹਵੇਲੀ ਜੋ ਕਿ ਇਸਨੇ ਆਪਣੇ ਖੇਤਾਂ ਵਿਚ ਹੀ ਬਣਾਈ ਹੋਈ ਸੀ, ਰੋਟੀ ਪਾਣੀ ਤੇ ਮੰਜਾ ਹਰ ਵਕਤ ਤਿਆਰ ਰੱਖਦਾ ਸੀ। ਬਿਨਾਂ ਕਿਸੇ ਵਿਤਕਰੇ ਦੇ ਇਹ ਸਭ ਦਾ ਦੁੱਖ ਦਰਦ ਵੰਡਦਾ ਸੀ। ਇਸ ਲਈ ਇਸ ਦੀ ਕਦੇ ਕਿਸੇ ਨੰਬਰਦਾਰ ਜਾਂ ਅਹਿਲਕਾਰ ਨੂੰ ਕਦੀ ਕੋਈ ਸ਼ਿਕਾਇਤ ਨਹੀਂ ਸੀ ਕੀਤੀ। ਜੰਡਿਆਲਾ ਜੋ ਕਿ ਅੰਮ੍ਰਿਤਸਰ ਤੋਂ ਕੁਝ ਕੁ ਮੀਲ ਦੀ ਦੂਰੀ 'ਤੇ ਹੈ, ਇਥੋਂ ਦੀ ਇਕ ਸੰਪਰਦਾਇ ਚਲਦੀ ਸੀ 'ਨਿਰੰਜਨੀਆ'। ਹੈ ਤਾਂ ਇਹ ਸਿੱਖੀ ਵਿਚੋਂ ਪਰ ਇਸ ਸੰਸਥਾ ਨੇ ਕਦੀ ਸਿੱਖੀ ਦਾ ਭਲਾ ਨਹੀਂ ਕੀਤਾ ਸਿਵਾਏ ਇੰਨ੍ਹਾਂ ਦੇ ਪਹਿਲੇ ਲਾਂਗਰੀ ਹਿੰਦਾਲ ਨੇ। ਦਰਅਸਲ ਇਹ ਹਿੰਦਾਲ ਗੁਰੂ ਅਮਰਦਾਸ ਦੇ ਵੇਲੇ ਲੰਗਰ 'ਚ ਲਾਂਗਰੀ ਸੀ। ਫਿਰ ਇਹ ਗੁਰੂ ਰਾਮਦਾਸ ਜੀ ਮਹਾਰਾਜ ਦੇ ਸਮੇਂ ਵੀ ਲੰਗਰ ਦੀ ਹੀ ਸੇਵਾ ਕਰਦਾ ਸੀ ਤੇ ਮੂੰਹੋਂ ਨਿਰੰਜਨ, ਨਿਰੰਜਨ ਹਰ ਵਕਤ ਉਚਾਰਦਾ ਰਹਿੰਦਾ ਸੀ। ਮਹਾਰਾਜ ਕੋਲੋਂ ਥਾਪੜਾ ਲੈ ਇਹ ਆਪਣੇ ਪਿੰਡ ਜੰਡਿਆਲੇ ਆ ਗਿਆ। ਵੈਸੇ ਇਸ ਨੇ ਸਿੱਖੀ ਦਾ ਪ੍ਰਚਾਰ ਬਹੁਤ ਕੀਤਾ ਪਰ ਜਦ ਇਸ ਦਾ

ਪੁੱਤਰ ਗੱਦੀ 'ਤੇ ਬੈਠਾ ਤਾਂ ਮਹਾਂ ਮੂਰਖ, ਨਾਲਾਇਕ ਸਾਬਤ ਹੋਇਆ। ਇਸ ਦਾ ਨਾਮ ਭਾਵੇਂ ਬਿਧੀ ਚੰਦ ਸੀ (ਪਰ ਗੁਰੂ ਹਰਿਗੋਬਿੰਦ ਸਾਹਿਬ ਦੇ ਬਿਧੀ ਚੰਦ ਦੀ ਜੁੱਤੀ ਵਰਗਾ ਵੀ ਨਹੀਂ ਸੀ)। ਬਿਧੀ ਚੰਦ ਦੀਆਂ ਕਰਤੂਤਾਂ ਸਿੱਖੀ ਵਾਸਤੇ ਬਹੁਤ ਹੀ ਨੁਕਸਾਨ ਦਾਇਕ ਹੋਈਆਂ। ਇਸ ਨੇ ਉਹ ਗ਼ਲਤੀਆਂ ਕੀਤੀਆਂ ਹਨ ਜੋ ਰਹਿੰਦੀ ਦੁਨੀਆਂ ਤੱਕ ਇਸ ਨੂੰ ਲਾਅਨਤਾਂ ਪੁਵਾਉਂਦੀਆਂ ਰਹਿਣਗੀਆਂ। ਹਿੰਦਾਲ ਦਾ ਸਾਰਾ ਤਪ ਇਸਨੇ ਮਿੱਟੀ ਵਿਚ ਮਿਲਾ ਦਿੱਤਾ ਤੇ ਅਗੋਂ ਇਸ ਦੀ ਗੱਦੀ 'ਤੇ ਬੈਠਾ ਹਰਿ ਭਗਤ। ਹੈ ਤਾਂ ਹਰਿ ਭਗਤ, ਪਰ ਨਿਕਲਿਆ ਸ਼ੈਤਾਨ ਦਾ ਮਗਜ਼, ਇਸ ਨੇ ਉਹ ਕਾਰਾ ਕੀਤਾ, ਉਹ ਜਬਰ ਪਾਪ ਕੀਤਾ ਜੋ ਸ਼ਾਇਦ ਭੁਲਾਇਆਂ ਵੀ ਨਾ ਭੁਲ ਸਕੇ। ਇਸ ਜ਼ਕਰੀਆ ਖ਼ਾਨ ਦਾ ਨੌਕਰ, ਟੋਟ, ਏਜੰਟ ਬਣ ਕੇ ਸਿੱਖੀ ਨੂੰ ਖ਼ਤਮ ਕਰਨ ਦੀਆਂ ਵਿਉਂਤਾਂ ਰਚੀਆਂ। ਇਸ ਹਰਿ ਭਗਤ ਨੇ ਹੀ ਕਿਤੋਂ ਖ਼ਬਰ ਲੈ ਕੇ ਜ਼ਕਰੀਆ ਖ਼ਾਨ ਕੋਲ ਰਾਤੋ ਰਾਤ ਇਹ ਜਾ ਕਿਹਾ ਕਿ ਭਾਈ ਤਾਰੂ ਸਿੰਘ ਆਏ ਗਏ ਸਿੰਘਾਂ ਨੂੰ ਰਾਤ ਨੂੰ ਰਹਿਣ ਨੂੰ ਮੰਜਾ ਅਤੇ ਲੁਕਣ ਵਾਸਤੇ ਜਗ੍ਹਾ ਤੇ ਰਾਤ ਨੂੰ ਰੋਟੀ ਪਾਣੀ ਤੋਂ ਇਲਾਵਾ ਮੁਗ਼ਲ ਸਰਕਾਰ ਨਾਲ ਲੜਨ ਵਾਸਤੇ ਹਥਿਆਰ ਵੀ ਦਿੰਦਾ ਹੈ। ਬੱਸ ਫਿਰ ਵੇਖਦਿਆਂ ਵੇਖਦਿਆਂ ਹੀ ਭਾਈ ਤਾਰੂ ਸਿੰਘ ਜੋ ਕਿ ਨੌਜਵਾਨ, ਖ਼ੂਬਸੂਰਤ ਹੋਣਹਾਰ ਸੀ, ਨੂੰ ਚੁੱਕ ਕੇ ਹਰਿ ਭਗਤ ਦੀ ਚੁਗਲੀ 'ਤੇ ਲਾਹੌਰ ਲੈ ਗਏ ਤੇ ਜਾਂਦੇ ਹੀ ਬੰਨ੍ਹ ਕੇ ਦਰਬਾਰ 'ਚ ਪੇਸ਼ ਕੀਤਾ ਤਾਂ ਪਹਿਲਾਂ ਇਸ ਦੀ ਦਾੜ੍ਹੀ ਜੋ ਕਿ ਚੇਹਰੇ ਤੇ ਗੁਰੂ ਦੀ ਨਿਸ਼ਾਨੀ ਦੀ ਮੋਹਰ ਸੀ, ਇਹੋ ਕਿਹਾ ਗਿਆ ਤਾਰੂ ਸਿੰਘਾ ਜੇ ਤੂੰ ਆਪਣੀ ਜਾਨ ਬਚਾਉਣੀ ਏ ਤਾਂ ਸਿਰ ਦੇ ਕੇਸ ਦਾੜ੍ਹੀ ਸਭ ਕੁਝ ਕਟਵਾ ਕੇ ਮੁਸਲਮਾਨ ਬਣ ਜਾ ਤੇ ਇਸਲਾਮ ਕਬੂਲ ਕਰ ਲੈ, ਤੈਨੂੰ ਜਾਗੀਰਾਂ ਦੇ ਕੇ ਨਿਹਾਲ ਕਰ ਦਿੱਤਾ ਜਾਵੇਗਾ ਭਾਈ ਤਾਰੂ ਸਿੰਘ ਨੇ ਕਿਹਾ ਉਹ ਜ਼ਕਰੀਆ ਖ਼ਾਨ ! ਤੂੰ ਇਸਲਾਮ ਛੱਡ ਕੇ ਸਿੰਘ ਬਣ ਜਾ ਮੈਂ ਤੈਨੂੰ ਆਪਣੇ ਪਿਆਰੇ ਗੁਰਾਂ ਕੋਲੋਂ ਇਸ ਦੇ ਬਦਲੇ ਜਿਹੜਾ ਰਾਜ ਕਹੇਂਗਾ ਦਿਵਾ ਦੇਵਾਂਗਾ। ਹੋਰ ਤਾਂ ਹੋਰ ਤੇਰੇ ਪਿਛਲੇ ਕੀਤੇ ਗੁਨਾਹ ਵੀ ਮਾਫ਼ ਕਰਵਾ ਦੇਵਾਂਗਾ। ਤੂੰ ਕੇਸਾਂ ਦੀ ਗੱਲ ਕਰਦਾ ਹੈਂ ਮੈਂ ਤਾਂ ਤੈਨੂੰ ਇੰਨ੍ਹਾਂ ਨੂੰ ਹੱਥ ਨਾ ਲਾਵਨ ਦਿਆਂ। ਬੱਸ ਇਥੋਂ ਹੀ ਚਿੜ ਕੇ ਜ਼ਕਰੀਆ ਖ਼ਾਨ ਨੇ ਕਿਹਾ ਇਸ ਨੂੰ ਬੜਾ ਮਾਨ ਹੈ ਕੇਸਾਂ ਦਾ, ਕੇਸ ਤਾਂ ਕੀ ਇਸ ਦੀ ਖੋਪੜੀ ਵੀ ਉਤਾਰ ਕੇ ਮਿੱਟੀ ਵਿਚ ਮਿਲਾ ਦਿਉ ਤੇ ਜਦ ਜਲਾਦ ਰੰਬਾ ਚੁੱਕ ਖੋਪੜੀ ਉਤਾਰਨ ਲੱਗਾ ਤਾਂ ਭਾਈ ਤਾਰੂ ਸਿੰਘ ਨੇ ਕਿਹਾ ਜੇ ਮੈਂ ਸੀ ਕਰ ਜਾਵਾਂ ਤਾਂ ਗੁਰੂ ਦਾ ਸਿੱਖ ਨਹੀਂ ਪਰ ਖ਼ਿਆਲ ਰਖੀਂ ਤੂੰ ਨਾ ਡੋਲੀਂ। ਭਾਈ ਤਾਰੂ ਸਿੰਘ ਦੀ ਖੋਪਰੀ ਜਦ ਲਾਉਣੀ ਸ਼ੁਰੂ ਕੀਤੀ ਤਾਂ ਇਹ ਜਪੁਜੀ ਸਾਹਿਬ ਦਾ ਪਾਠ ਕਰ ਰਿਹਾ ਸੀ ਤੇ ਜ਼ਲਾਦ ਦੇ ਕੰਬਦੇ ਹੱਥ ਜਦ ਚਲਣ ਲੱਗੇ, ਖੋਪੜੀ ਉਤਰਨ ਲੱਗੀ ਤਾਂ ਜ਼ਲਾਦ ਦੀ ਡਰ ਨਾਲ ਹੀ ਇਹ ਨਜ਼ਾਰਾ ਦੇਖਕੇ ਮੌਤ ਹੋ ਗਈ ਤੇ ਦੂਸਰੇ ਜ਼ਲਾਦ ਨੇ ਫਿਰ ਖੋਪੜੀ ਉਤਾਰੀ। ਏਨਾ ਹਠੀ, ਸਿਦਕੀ ਸਿੱਖ ਸੀ ਤਾਰੂ ਸਿੰਘ ਕਿ ਖੋਪੜੀ ਲੱਥਣ ਦੇ ਬਾਅਦ ਵੀ 22 ਦਿਨ ਜ਼ਿੰਦਾ ਰਿਹਾ ਤੇ ਜ਼ਕਰੀਆ ਖ਼ਾਨ ਨੇ ਕੇਸਾਂ ਸਮੇਤ ਖੋਪੜੀ ਇਸ ਦੇ ਅੱਗੇ ਸੁਟਵਾ ਦਿੱਤੀ। ਭਾਈ ਤਾਰੂ ਸਿੰਘ ਨੇ ਚੁੱਕ ਕੇ ਆਪਣੀ ਛਾਤੀ ਨਾਲ ਇਸ ਤਰ੍ਹਾਂ

ਲਗਾ ਲਈ ਜਿਵੇਂ ਵਿਛੜਿਆ ਬੱਚਾ ਮਾਂ ਨੂੰ ਚੁੱਕ ਕੇ ਸੀਨੇ ਨਾਲ ਲਗਾ ਲੈਂਦਾ ਹੈ ਤੇ ਤਾਰੂ ਸਿੰਘ ਨੂੰ ਖਿੱਚ ਕੇ ਇਕ ਡੂੰਘੀ ਖੱਡ ਵਿਚ ਸੁੱਟ ਦਿੱਤਾ ਗਿਆ ਤੇ ਜਾਨ ਤੋਂ ਪਹਿਲਾਂ ਤਾਰੂ ਸਿੰਘ ਨੇ ਕਿਹਾ ਖ਼ਾਨੂ ਇਹ ਤਾਂ ਮੈਨੂੰ ਪਤਾ ਨਹੀਂ ਕਿ ਮੇਰੇ ਸਤਿਗੁਰ ਦੀ ਇਹ ਕੀ ਨਿਰਾਲੀ ਖੇਡ ਹੈ ਪਰ ਮੈਂ ਤੈਨੂੰ ਆਪਣੀ ਜੁੱਤੀ ਦੀ ਨੋਕ 'ਤੇ ਨਰਕਾਂ ਵਿਚ ਛੱਡ ਕੇ ਅੱਗੇ ਵਾਹਿਗੁਰੂ ਦੇ ਦਰਬਾਰ ਵਿਚ ਜਾਣਾ ਹੈ। ਅਜੇ ਇੰਨੀ ਕਹਿਣ ਦੀ ਦੇਰ ਸੀ ਕਿ ਜ਼ਕਰੀਆ ਖ਼ਾਨ ਦਾ ਪਿਸ਼ਾਬ ਰੁਕ ਗਿਆ। ਜ਼ਕਰੀਆ ਖ਼ਾਨ ਤਾਂ ਇਤਨਾ ਨਿਰਦਈ ਸੀ ਜਦ ਖੋਪੜੀ ਲੱਥ ਰਹੀ ਸੀ ਤਾਂ ਇਹ ਹੱਸ ਰਿਹਾ ਸੀ ਪਰ ਦਰਬਾਰ ਦੇ ਅਹਿਲਕਾਰਾਂ, ਵਜ਼ੀਰਾਂ, ਦਰਬਾਰੀਆਂ ਦਾ ਹਿਰਦਾ ਤਾਂ ਇਕ ਵਾਰੀ ਕੰਬ ਗਿਆ ਸੀ ਤੇ ਉਹ ਮਨ ਹੀ ਮਨ ਵਿਚ ਸੋਚ ਰਹੇ ਸਨ ਕਿ ਇਸ ਦੀ ਸਜ਼ਾ ਤਾਂ ਜ਼ਕਰੀਆਂ ਖ਼ਾਨ ਨੂੰ ਭੁਗਤਣੀ ਹੀ ਪਵੇਗੀ। ਜ਼ਕਰੀਆ ਖ਼ਾਨ ਪੇਸ਼ਾਬ ਬੰਦ ਹੋਣ ਨਾਲ ਬਹੁਤ ਹੀ ਘਬਰਾਇਆ। ਹਕੀਮ ਵੈਦ ਸਾਰੇ ਹੀ ਜ਼ੋਰ ਲਗਾ ਹਟੇ ਪਰ ਕੋਈ ਦਵਾਈ ਕੰਮ ਹੀ ਨਾ ਕਰੇ ਤੇ ਇਤਨਾ ਤੜਪ ਰਿਹਾ ਸੀ ਕਿ ਕਹਿੰਦਾ ਕੋਈ ਤਾਂ ਉਪਾਵ ਕਰੋ, ਮੈਂ ਦਰਦ ਨਾਲ ਮਰਦਾ ਜਾ ਰਿਹਾ ਹਾਂ। ਹੁਣ ਇਕ ਬਹੁਤ ਹੀ ਨਜ਼ਦੀਕੀ ਦੋਸਤ ਨੇ ਕਿਹਾ ਖ਼ਾਨ ਸਾਹਿਬ ਇਕ ਗੱਲ ਕਹਾਂ। ਜਦ ਤੁਸੀਂ ਉਸ ਸਿੱਖ ਨੂੰ ਸਜ਼ਾ ਦੇ ਰਹੇ ਸੀ ਤਾਂ ਮੈਂ ਇਤਨਾ ਸਬਰ ਵਾਲਾ ਬੰਦਾ ਆਪਣੀ ਜ਼ਿੰਦਗੀ 'ਚ ਕਦੀ ਨਹੀਂ ਵੇਖਿਆ। ਹੋ ਸਕਦਾ ਹੈ ਉਸ ਦੀ ਭਗਤੀ ਉਸ ਦੇ ਖ਼ੁਦਾ ਨੇ ਸੁਣੀ ਹੋਵੇ ਤੇ ਤੁਹਾਡਾ ਪਿਸ਼ਾਬ ਬੰਦ ਹੋ ਗਿਆ ਹੋਵੇ। ਮੇਰੀ ਮੰਨੋ ਤਾਂ ਉਸ ਦੇ ਕੋਲ ਜਾ ਕੇ ਆਪਣੀ ਗ਼ਲਤੀ ਮੰਨ ਕੇ ਪੈਰ ਫੜ ਲਵੋ। ਹੋ ਸਕਦਾ ਹੈ ਉਸ ਭਜਨ ਬੰਦਗੀ ਵਾਲੇ ਬੰਦੇ ਦੇ ਮੂੰਹੋਂ ਤੁਹਾਡੀ ਮੁਕਤੀ ਦੇ ਕੋਈ ਬੋਲ ਨਿਕਲ ਜਾਣ। ਆਖ਼ਰ ਮਰ ਰਿਹਾ ਸੀ ਜ਼ਕਰੀਆ ਖਾਨ। ਕਹਿੰਦਾ ਗੱਲ ਤਾਂ ਠੀਕ ਹੈ। ਤੁਸੀਂ ਜਲਦੀ ਮੇਰਾ ਮੰਜਾ ਚੁਕਵਾਓ ਤੇ ਉਸ ਸਿੱਖ ਕੋਲ ਲੈ ਚਲੋ। ਇਧਰ ਇਕ ਸਹਿਜਧਾਰੀ ਸਿੱਖ ਚੋਰੀ ਛਿਪੇ ਤਾਰੂ ਸਿੰਘ ਦੀ ਮਲਮ ਪੱਟੀ ਰੋਟੀ ਪਾਣੀ ਇਸ ਖੱਡ ਵਿਚ ਸੁੱਟ ਦਿੰਦਾ ਤੇ ਹਮਦਰਦੀ ਦੇ ਦੋ ਬੋਲ ਬੋਲਦਾ ਰਹਿੰਦਾ ਤੇ ਅੱਜ ਪੁੱਛ ਹੀ ਰਿਹਾ ਸੀ ਤਾਰੂ ਸਿੰਘਾ ਤੇਰੀ ਇਹ ਹਾਲਤ ਮੇਰੇ ਤੋਂ ਤਾਂ ਦੇਖੀ ਨਹੀਂ ਜਾਂਦੀ ਯਾਰ ਤੂੰ ਵਾਹਿਗੁਰੂ ਨੂੰ ਕਹਿ ਉਸ ਕੋਲ ਚਲਾ ਕਿਉਂ ਨਹੀਂ ਜਾਂਦਾ। ਤਾਂ ਤਾਰੂ ਸਿੰਘ ਹੱਸਦਾ ਹੋਇਆ ਬੋਲਿਆ ਐ ਭਲੇ ਪੁਰਸ਼ਾ, ਇਹ ਤਾਂ ਉਸ ਅਕਾਲ ਪੁਰਖ ਦੀ ਖੇਡ ਹੈ। ਮੈਂ ਤਾਂ ਜੁੱਤੀ ਦੀ ਨੋਕ 'ਤੇ ਜ਼ਕਰੀਆ ਖ਼ਾਨ ਨੂੰ ਨਰਕਾਂ ਵਿਚ ਸੁਟਣਾ ਹੈ। ਜਦੋਂ ਉਹ ਚਲ ਪਿਆ ਆਪਾਂ ਆਪੇ ਹੀ ਵਾਹਿਗੁਰੂ ਨਾਲ ਘੁਲ ਮਿਲ ਜਾਣਾ ਹੈ ਤੇ ਉਪਰੋਂ ਹੀ ਅਹਿਲਕਾਰ ਸਾਹੋ ਸਾਹੀ ਹੋਏ ਜ਼ਕਰੀਆ ਦਾ ਮੰਜਾ ਚੁੱਕ ਖੱਡ ਦੇ ਉਪਰ ਖਲੋ ਆਵਾਜ਼ ਦੇਣ ਲੱਗੇ ਕਿ ਸਿੰਘ ਜੀ ਖ਼ਾਨ ਸਾਹਿਬ ਤੋਂ ਬੜੀ ਵੱਡੀ ਗ਼ਲਤੀ ਹੋ ਗਈ ਹੈ। ਇਹ ਮਾਫ਼ੀ ਮੰਗਣ ਆਏ ਹਨ। ਤੂੰ ਨਿਰਦੋਸ਼ ਸੈਂ, ਇਹ ਤਾਂ ਕਿਸੇ ਦੀ ਝੂਠੀ ਇਤਲਾਹ 'ਤੇ ਤੈਨੂੰ ਗ਼ਲਤ ਫੜ ਬੈਠੇ ਹਨ।

ਤਾਰੂ ਸਿੰਘ ਬੋਲਿਆ ਇਹ ਤਾਂ ਵਾਹਿਗੁਰੂ ਨੂੰ ਪਤਾ ਹੈ ਦੋਸ਼ੀ ਕੌਣ ਹੈ ਤੇ ਨਿਰਦੋਸ਼ ਕੌਣ। ਮੈਂ ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਹਾਂ ਤੇ ਅਰਜਨ ਪਾਤਿਸ਼ਾਹ ਦੇ ਹੁਕਮ ਅਨੁਸਾਰ ਹੀ

ਇਹ ਭਾਣਾ ਵਰਤਿਆ ਹੈ, ਤੁਸੀਂ ਦਸੋ ਕਿਸ ਕੰਮ ਆਏ ਹੋ ? ਤੇ ਉਹ ਅਹਿਲਕਾਰ ਕਹਿਣ ਲੱਗੇ ਖ਼ਾਨ ਸਾਹਿਬ ਦਾ ਪਿਸ਼ਾਬ ਰੁਕ ਗਿਆ ਹੈ, ਤੁਸੀਂ ਅਰਦਾਸ ਕਰੋ ਕਿ ਇਨ੍ਹਾਂ ਦਾ ਪਿਸ਼ਾਬ ਖੁਲ੍ਹ ਜਾਵੇ। ਤਾਰੂ ਸਿੰਘ ਕਹਿਣ ਲੱਗਾ ਪਿਸ਼ਾਬ ਤਾਂ ਖੁਲ੍ਹ ਸਕਦਾ ਹੈ ਪਰ ਤੁਸੀਂ ਮੇਰੀ ਜੇ ਗੱਲ ਮੰਨੋ ਤਾਂ – ਵਿਚੇ ਹੀ ਜ਼ਕਰੀਆ ਖ਼ਾਨ ਬੋਲ ਉਠਿਆ ਹਾਂ ਹਾਂ ਤੇਰੀ ਹਰ ਗੱਲ ਮੰਨ ਲਵਾਂਗੇ। ਇਹ ਤਾਂ ਪਹਿਲਾਂ ਹੀ ਡਰਿਆ ਪਿਆ ਸੀ, ਤਾਂ ਤਾਰੂ ਸਿੰਘ ਨੇ ਕਿਹਾ ਇਹ ਮੇਰੀ ਜੁੱਤੀ ਲੈ ਜਾਓ ਤੇ ਜਿਉਂ ਜਿਉਂ ਖ਼ਾਨ ਦੇ ਸਿਰ ਵਿਚ ਮਾਰੋਗੇ ਪਿਸ਼ਾਬ ਨਿਕਲਦਾ ਜਾਵੇਗਾ। ਇਸੇ ਤਰ੍ਹਾਂ ਹੀ ਕੀਤਾ ਗਿਆ ਤੇ ਜੁੱਤੀ ਸਣੇ ਜ਼ਕਰੀਆ ਖ਼ਾਨ ਨੂੰ ਦਰਬਾਰ ਮਹਿਲ 'ਚ ਲੈ ਗਏ ਤੇ ਇਸ ਤਰ੍ਹਾਂ ਕਿੰਨੇ ਹੀ ਦਿਨ ਛਿਤਰ ਇਸ ਦੇ ਸਿਰ ਤੇ ਮਾਰਦੇ ਤੇ ਇਸਨੂੰ ਪਿਸ਼ਾਬ ਨਿਕਲਣ ਨਾਲ ਠੰਡ ਪੈਂਦੀ ਤੇ ਆਖ਼ਿਰ ਆਪਣੇ ਹੀ ਅਜ਼ਾਬ ਨਾਲ ਮਰ ਗਿਆ ਤੇ ਭਾਈ ਤਾਰੂ ਸਿੰਘ ਨੇ ਅਰਦਾਸ ਕਰ ਇਸਨੂੰ ਅੱਗੇ ਤੋਰ ਆਪ ਵੀ ਕੋਈ ਬਾਈ ਦਿਨਾਂ ਬਾਅਦ ਜ਼ਕਰੀਆ ਨੂੰ ਨਰਕਾਂ 'ਚ ਛਡ ਵਾਹਿਗੁਰੂ ਦੀ ਗੋਦ 'ਚ ਜਾ ਡੇਰਾ ਲਾਇਆ।

ਹਾਂ ਇਕ ਬੁਲਾਕਾ ਸਿੰਘ ਲੁਕਦਾ ਛਿਪਦਾ ਬੀਕਾਨੇਰ ਬੁੱਢਾ ਸਿੰਘ ਤੇ ਸ਼ਾਮ ਸਿੰਘ ਦੇ ਜਥੇ ਪਾਸ ਪਹੁੰਚਿਆ ਤਾਂ ਉਹਨਾਂ ਪੁੱਛਿਆ ਕਿ ਪੰਜਾਬ ਦਾ ਤੇ ਹਰਿਮੰਦਰ ਸਾਹਿਬ ਦਾ ਕੀ ਹਾਲ ਹੈ ਤਾਂ ਉਹ ਭੁੱਬਾਂ ਮਾਰ ਮਾਰ ਰੋ ਪਿਆ। ਕਹਿੰਦਾ ਅਸੀਂ ਤੁਸੀਂ ਤਾਂ ਜਿਉਂਦੇ ਹੀ ਮਰ ਗਏ ਹਾਂ। ਸਿੰਘ ਤਾਂ ਮੈਨੂੰ ਪੰਜਾਬ 'ਚ ਕਿਤੇ ਨਜ਼ਰ ਨਹੀਂ ਆਇਆ। ਜੇਕਰ ਕੋਈ ਸਿੰਘ ਹੈ, ਸ਼ੇਰ ਹੈ ਤਾਂ ਉਹ ਵੀ ਗਿਦੜ ਬਣ ਗਏ ਹਨ ਕਿਉਂ ਜੇ ਹਰਿਮੰਦਰ ਅੰਦਰ ਮੱਸਾ ਰੰਘੜ ਜੁੱਤੀਆਂ ਸਮੇਤ ਮੰਜਾ ਡਾਹ ਕੰਜਰੀਆਂ ਦਾ ਨਾਚ ਨਚਾਂਦਾ ਹੈ। ਸ਼ਰਾਬਾਂ ਹੁੱਕਾ ਹੋਰ ਤਾਂ ਹੋਰ ਜਿਹੜੇ ਕੰਮ ਨਹੀਂ ਸਨ ਕਰਨੇ ਉਹ ਵੀ ਕਰ ਰਿਹਾ ਹੈ। ਤੇ ਖ਼ੂਨ ਖੌਲਦਾ ਪਿਆ ਸੀ ਕੋਲ ਬੈਠੇ ਮਹਿਤਾਬ ਸਿੰਘ (ਮਤਾਬ ਸਿੰਘ ਵੀ ਕਿਤੇ ਲਿਖਿਆ ਮਿਲਦਾ ਹੈ) ਦਾ। ਕਹਿਣ ਲੱਗਾ ਤੇਰੇ ਕੋਲੋਂ ਸਿਰ ਨ ਲਾਹਿਆ ਗਿਆ? ਇਤਨੀ ਵੱਡੀ ਬੇਅਦਬੀ ਵੇਖ ਕੇ ਤੂੰ ਜ਼ਿੰਦਾ ਕਿਸ ਤਰ੍ਹਾਂ ਆ ਗਿਆ ? ਉਸ ਬਲਾਕਾ ਸਿੰਘ ਨੇ ਆਖਿਆ ਜਿਸ ਤਰ੍ਹਾਂ ਤੁਸੀਂ ਸ਼ੇਰ ਗਿੱਦੜ ਬਣ ਕੇ ਲੁਕਦੇ ਫਿਰਦੇ ਹੋ ਮੈਂ ਵੀ ਭੱਜ ਆਇਆ ਹਾਂ। ਇਹ ਸੁਣ ਬੁੱਢਾ ਸਿੰਘ ਨੇ ਤਲਵਾਰ ਅੱਗੇ ਰਖ ਦਿੱਤੀ ਤੇ ਕਿਹਾ ਕੋਈ ਹੈ ਸ਼ੇਰ ਜੋ ਮੱਸੇ ਦਾ ਸਿਰ ਲਾ ਕੇ ਲਿਆਵੇ। ਇਹ ਸੁਣ ਕੇ ਦੋ ਸ਼ੇਰ ਉਠ ਖੜੋਤੇ ਸੁਖਾ ਸਿੰਘ ਤਰਖਾਣ ਕੰਬੋ ਮਾੜੀ ਵਾਲਾ ਤੇ ਮਹਿਤਾਬ ਸਿੰਘ ਭੰਗੂ ਮੀਰਾ ਕੋਟੀਆ। ਦੋਵਾਂ ਦਾ ਖ਼ੂਨ ਉਬਾਲੇ ਖਾਣ ਲੱਗਾ। ਗੁੱਸੇ ਨਾਲ ਡੌਲੇ ਫੜਕਦੇ ਹੋਏ ਤਲਵਾਰ ਉਠਾਂਦੇ ਫਤਹਿ ਬੁਲਾਈ ਤੇ ਅਰਦਾਸ ਗੁਰੂ ਮਹਾਰਾਜ ਨੂੰ ਕਰ ਸੁੱਖਾ ਸਿੰਘ ਤੇ ਮਹਿਤਾਬ ਸਿੰਘ ਦੋਨੋਂ ਆਸ਼ੀਰਵਾਦ ਲੈ ਘੋੜਿਆਂ 'ਤੇ ਚੜ੍ਹ ਆ ਪੰਜਾਬ ਧਮਕੇ। ਇਨ੍ਹਾਂ ਠੀਕਰੀਆਂ ਗੋਲ ਗੋਲ ਇਕੱਠੀਆਂ ਕਰ ਕੇ ਦੋ ਥੈਲੀਆਂ ਭਰ ਲਈਆਂ। 12 ਜੇਠ ਸੰ: 1797 ਬਿਕ੍ਰਮੀ ਨੂੰ ਦੁਪਹਿਰ ਦੇ ਵੇਲੇ ਅੰਮ੍ਰਿਤਸਰ ਪਹੁੰਚ ਗਏ। ਘੋੜਿਆਂ ਨੂੰ ਜਲ ਪਾਣੀ ਛਕਾ ਆਪ ਇਸ਼ਨਾਨ ਪਾਠ ਕਰਕੇ ਘੋੜੇ ਦਰੱਖ਼ਤ, (ਇਹੋ ਜੋ ਹੁਣ ਲਾਚੀ ਬੇਰੀ ਹੈ) ਨਾਲ ਬੰਨ੍ਹ ਦਿੱਤੇ ਤੇ ਆਪ ਘਟਾ ਮਿੱਟੀ ਦਾ ਬਹਾਨਾ ਬਣਾ ਕੇ ਮੂੰਹ

ਸਿਰ ਕੱਪੜੇ ਨਾਲ ਚੰਗੀ ਤਰ੍ਹਾਂ ਬੰਨ੍ਹ ਲਿਆ ਤੇ ਸਿਰ 'ਤੇ ਠੀਕਰੀਆਂ ਵਾਲੀਆਂ ਥੈਲੀਆਂ ਚੁਕ ਲਈਆਂ। ਗੁਰੂ ਮਹਾਰਾਜ ਦਾ ਧਿਆਨ ਮਨ 'ਚ ਧਿਆ ਕੇ ਮੂੰਹ 'ਚ ਵਾਹਿਗੁਰੂ ਦਾ ਜਾਪ ਕਰ ਜਦ ਪੁਲ ਪਾਰ ਕਰ ਅੰਦਰ ਦੇਖਿਆ ਕਿ ਅੰਦਰ ਮੁਸਲਮਾਨ ਤਾਂ ਸ਼ਰਾਬਾਂ ਹੁਕੇ ਪੀ ਪੀ ਕੰਜਰੀਆਂ ਦਾ ਨਾਚ ਦੇਖ ਰਹੇ ਹਨ। ਤਬਲੇ, ਮੁਜਰੇ, ਕੰਚਨ ਸਾਰੰਗੀ ਦੀ ਆਵਾਜ਼ ਵਿਚ ਸਾਰੇ ਨਾਚ ਵੇਖ ਵੇਖ ਖ਼ੁਸ਼ ਹੋ ਰਹੇ ਸਨ ਪਰ ਇਨ੍ਹਾਂ ਸਿੰਘਾਂ ਦੇ ਦਿਲ 'ਤੇ ਕੀ ਬੀਤੀ ਇਹ ਤਾਂ ਸਾਰੇ ਹੀ ਸਿੰਘ ਸਿੱਖ ਮਾਈ ਭਾਈ ਸਮਝ ਸਕਦੇ ਹਨ। ਪਰ ਚੁਪ ਵੱਟ ਗਏ ਤੇ ਥੈਲੀਆਂ ਜ਼ਮੀਨ 'ਤੇ ਭੁੰਜੇ ਹੀ ਰੱਖ ਦਿੱਤੀਆਂ। ਮੱਸਾ ਰੰਘੜ ਸ਼ਰਾਬ 'ਚ ਮਸਤ ਹੋਇਆ ਸਮਝ ਬੈਠਾ ਇਹ ਕੋਈ ਪਿੰਡ ਦੇ ਜੱਟ ਮਾਮਲਾ ਤਾਰਨ ਆਏ ਹਨ। ਜਦ ਮੰਜੀ 'ਤੇ ਲੇਟਿਆਂ ਹੀ ਥੈਲੀਆਂ ਫੜਨ ਲੱਗਾ ਤਾਂ ਮਹਿਤਾਬ ਸਿੰਘ ਨੇ ਤੇਗ ਮਾਰ ਕੇ ਹਦਵਾਣੇ ਵਰਗਾ ਸਿਰ ਇਕ ਹੀ ਝਟਕੇ 'ਚ ਝਾੜ੍ਹ ਕੱਛੇ ਮਾਰ ਲਿਆ। ਤੇ ਸੁਖਾ ਸਿੰਘ ਨੇ 4-5 ਮੁਸਲਿਆਂ ਦੇ ਸਿਰ ਝਾੜ ਦਿੱਤੇ। ਕੰਜਰੀ ਵੀ ਮਾਰੀ ਗਈ। ਬਾਕੀ ਲੁਕ ਗਏ। ਕੁਝ ਭੱਜ ਗਏ ਤੇ ਸਿੰਘਾਂ ਦੋਹਾਂ ਨੇ ਘੋੜਿਆਂ ਨੂੰ ਅੱਡੀ ਮਾਰ ਮੱਸੇ ਦਾ ਸਿਰ ਨੇਜ਼ੇ 'ਤੇ ਟੰਗ ਲਿਆ ਤੇ ਪੰਥ ਦੇ ਅੱਗੇ ਲਿਆ ਧਰਿਆ। ਪੰਥ ਨੇ ਬਹੁਤ ਸਤਿਕਾਰ ਕੀਤਾ ਤੇ ਮੱਸੇ ਦੇ ਸਿਰ ਨੂੰ ਮਾਰ ਮਾਰ ਠੁਡੇ ਆਖ਼ਿਰ ਸਾੜ ਦਿੱਤਾ।

ਹਰਿਮੰਦਰ ਸਾਹਿਬ ਵਿਚ ਬਾਣੀ ਤੋਂ ਜੋ ਆਨੰਦ ਮਿਲਦਾ ਹੈ ਉਹ ਦੱਸਣ ਤੋਂ ਬਾਹਰ ਹੈ ਤੇ ਸਿੰਘ ਕਦੇ ਕਿਸੇ ਦਾ ਬੁਰਾ ਨਹੀਂ ਸੋਚਦੇ। ਪਰ ਵਾਹਿਗੁਰੂ ਨਾਲ ਇਸ ਤਰ੍ਹਾਂ ਦਾ ਖੇਲ ਤਾਂ ਦੁਸ਼ਟਾਂ ਨੂੰ ਹਮੇਸ਼ਾ ਹਾਰ ਹੀ ਨਹੀਂ ਆਪਣੀ ਜਾਨ ਵੀ ਗਵਾਣੀ ਪਏਗੀ। ਇਸ ਹਰਿਮੰਦਰ ਵਿਚ ਤਾਂ ਸਦਾ ਬਾਣੀ ਗੂੰਜਦੀ ਹੀ ਰਹੇਗੀ, ਗੂੰਜਦੀ ਰਹੀ ਹੈ ਅਤੇ ਗੂੰਜਦੀ ਰਹੇਗੀ, ਐਵੇਂ ਤਾਂ ਨਹੀਂ ਗੁਰੂ ਅਰਜਨ ਪਾਤਿਸ਼ਾਹ ਨੇ ਜ਼ਮੀਨ ਦੀ ਸਤਿਹ ਤੋਂ 17 ਪਉੜੀਆਂ ਨੀਵਾਂ ਰੱਖਿਆ ਹਰਿਮੰਦਰ। ਇਸ ਦਾ ਇਕ ਕਾਰਨ ਕਿ ਹਰ ਜਾਤਿ ਦੇ ਮਨੁੱਖ ਨੂੰ ਹਲੀਮੀ ਤੇ ਨਿਮਰਤਾ ਦੀ ਜਾਚ ਆ ਜਾਵੇ। ਹੋਰ ਤਾਂ ਹੋਰ ਜਸਾ ਸਿੰਘ ਰਾਮਗੜੀਆ ਨੇ ਬੁੰਗੇ ਵਿਚ ਜੋ ਕਿ ਪ੍ਰਕਰਮਾ ਵਿਚ ਹੈ ਇਕ ਦਰਬਾਰ ਹਾਲ ਬਣਵਾਇਆ ਜੋ ਦਰਬਾਰ ਸਾਹਿਬ ਦੀ ਵੀ ਸਤਹਿ ਤੋਂ 17 ਪਉੜੀਆਂ ਹੋਰ ਥੱਲੇ ਜਾ ਕੇ ਬਣਵਾਇਆ ਕਿ ਸਿੱਖ ਨੂੰ, ਦਰਬਾਰ ਸਾਹਿਬ ਪ੍ਰਤੀ ਸਤਿਕਾਰ ਤੇ ਹਲੀਮੀ ਹਮੇਸ਼ਾਂ ਯਾਦ ਰਹੇ। ਇਹ ਹਰਿਮੰਦਰ ਸਾਹਿਬ "ਪਰਤਖ ਹਰਿ" ਗੁਰੂ ਅਰਜਨ ਪਾਤਿਸ਼ਾਹ ਦਾ ਉਚਾਰਨ ਕੀਤਾ ਹੋਇਆ।

*ਡਿਠੇ ਸਭੇ ਥਾਵ, ਨਹੀ ਤੁਧੁ ਜੇਹਿਆ॥*

ਵੈਸੇ ਵੀ ਪਹਿਲੀ ਹੀ ਨਜ਼ਰੇ ਜੋ ਵੇਖਦਾ ਹੈ ਕਹਿ ਉਠਦਾ ਹੈ ਕਿ ਵਾਹਿਗੁਰੂ ਇਤਨਾ ਸੋਹਣਾ, ਮੋਹਣਾ, ਆਲੀਸ਼ਾਨ, ਰਮਣੀਕ, ਸੁਹਾਵਣਾ, ਦਿਲਕਸ਼ ਸੁੰਦਰ, ਸਵੱਛ, ਇਤਨਾ ਸ਼ਾਂਤ, ਠੰਡਾ, ਮਿਠਤ, ਪਾਕ, ਨੂਰ, ਨ ਕਿਸੇ ਦਾ ਕਿਸੇ ਨਾਲ ਝਗੜਾ, ਨ ਭੇਦ ਭਾਵ, ਊਚ, ਨੀਚ, ਵੱਡਾ, ਛੋਟਾ, ਜਾਤ, ਰੰਗ ਰੂਪ, ਗਰੀਬ, ਅਮੀਰ, ਔਰਤ, ਮਰਦ, ਸਭ ਰਲ ਮਿਲ

ਉਸ ਵਾਹਿਗੁਰੂ ਦੇ ਗੁਣ ਗਾਉਂਦੇ ਹਨ। ਇਥੇ ਆ ਕੇ ਹਰ ਇਕ ਨੂੰ ਨਵੀਂ ਚੇਸ਼ਟਾ, ਨਵਾਂ ਬਲ, ਨਵਾਂ ਜੀਵਨ, ਨਵੀਆਂ ਸੂਖਮ ਤਰੰਗਾ, ਨਵੇਂ ਜਜ਼ਬਿਆਂ ਦਾ ਅਹਿਸਾਸ ਹੁੰਦਾ ਹੈ। ਇਹ ਤਾਂ ਇਲਾਹੀ ਸ਼ਕਤੀ ਦਾ ਚਸ਼ਮਾ ਹੈ। ਇਥੇ ਆ ਕੇ ਸਰੀਰ ਨੂੰ ਸੁਖ, ਮਨ ਨੂੰ ਸ਼ਾਂਤੀ, ਆਤਮਾ ਨੂੰ ਤ੍ਰਿਪਤੀ, ਇਕ ਅਨੋਖਾ ਹੀ ਦਰਸ਼ਨ ਆਨੰਦ ਮਿਲਦਾ ਹੈ। ਭਾਵੇਂ ਸਾਰੀ ਦੁਨੀਆਂ ਅਗੇ ਬੰਦਾ ਝੁਕੇ ਨ ਪਰ ਇਥੇ ਨੱਕ ਰਗੜਦੇ, ਮੁਰਾਦਾਂ ਮੰਗਦੇ, ਸ਼ੁਕਰਾਨਾ ਕਰਦੇ, ਆਪਣਾ ਸਤਿਕਾਰ ਅਰਪਨ ਕਰਦੇ, ਆਮ ਦਿਖਾਈ ਦੇ ਜਾਂਦੇ ਹਨ। ਇਹ ਹਰਿਮੰਦਰ ਤਾਂ ਹਰ ਇਕ ਸ਼ਰਧਾਲੂ ਲਈ ਜਾਨ ਹੈ। ਔਰੰਗਜ਼ੇਬ ਨੂੰ ਕੀ ਪਤਾ ਸੀ ਮੈਂ ਜਿਸ ਰਾਗ ਨੂੰ ਬੰਦ ਕਰਵਾ ਰਿਹਾ ਹਾਂ ਇਹ ਤਾਂ ਖ਼ੁਦ ਪ੍ਰਮਾਤਮਾ ਦਾ ਆਪਣਾ ਰਚਿਆ ਹੋਇਆ ਹੈ। ਤਦੇ ਤਾਂ ਸੰਗੀਤ ਤੋਂ ਅਤੇ ਸੰਗੀਤ ਦੇ ਮਹੱਤਵ ਤੋਂ ਗੁਰੂ ਸਾਹਿਬ ਭਲੀ ਭਾਂਤ ਜਾਣੂ ਸਨ। ਜਦ ਹਰਿਮੰਦਰ ਸਾਹਿਬ ਅੰਦਰ ਸ਼ਬਦ ਗਾਏ ਜਾ ਰਹੇ ਹੋਣ ਤਾਂ ਪੰਛੀ ਖੰਭ ਮਾਰਨਾ ਛੱਡ ਦਿੰਦੇ ਹਨ। ਸਾਰੀ ਸੰਗਤ ਦੇ ਪੈਰ ਰੁਕ ਜਾਂਦੇ ਹਨ। ਗੁਰੂ ਨਾਨਕ ਪਾਤਿਸ਼ਾਹ ਕਹਿੰਦੇ ਸਨ ਮਰਦਾਨਿਆਂ ਰਬਾਬ ਵਜਾ ਤੇ ਹਵਾ, ਕੀ, ਸਾਰੇ ਪੰਛੀ, ਦੇਵਤੇ, ਪ੍ਰਮਾਤਮਾ ਦੇ ਰਸੀਏ ਦਰੱਖ਼ਤ ਵੀ ਆਪ ਮੁਹਾਰੇ ਹੀ ਨਾਨਕ ਵੱਲ ਝੁਕ ਜਾਂਦੇ ਸਨ। ਸੰਗੀਤ ਦਾ ਸੰਬੰਧ ਮਨੁੱਖ ਦੀ ਮਨੋ ਦਸ਼ਾ ਨਾਲ ਸਦਾ ਰਹੇਗਾ।

ਗੁਰੂ ਗ੍ਰੰਥ ਸਾਹਿਬ ਤਾਂ ਸਾਖਸ਼ਾਤ ਵਾਹਿਗੁਰੂ ਹਨ। ਵੇਖਦਿਆਂ ਸਾਰ ਹੀ ਸੀਨੇ 'ਚ ਠੰਡ ਪੈ ਜਾਂਦੀ ਹੈ ਤੇ ਆਖ਼ਰ 'ਚ ਕੁਝ ਕਾਰਨ ਸ਼ਹੀਦੀ ਦੇ ਇਤਿਹਾਸਕਾਰਾਂ ਦੀਆਂ ਨਜ਼ਰਾਂ 'ਚ-



ਗੁਰੂ ਅਰਜਨ ਪਾਤਿਸ਼ਾਹ ਪਰਤਖ ਹਰਿ ਦਾ ਸਮੁੱਚਾ ਜੀਵਨ ਹੀ ਹੈਰਾਨ ਕਰ ਦੇਣ ਵਾਲਾ ਹੈ।

ਹਕੂਮਤ ਦੀਆਂ ਰੁਕਾਵਟਾਂ, ਭਾਬੀ ਦੇ ਤਾਹਨੇ, ਸ਼ਰੀਕਾਂ ਦੇ ਮਿਹਣੇ, ਭਰਾਵਾਂ ਦੀ ਈਰਖਾ, ਪੰਡਤਾਂ ਦੀਆਂ ਚੁਗਲੀਆਂ, ਪੁੱਤਰ ਗੁਰੂ ਹਰਿਗੋਬਿੰਦ ਨੂੰ ਮਾਰਨ ਦੀਆਂ ਸਾਜ਼ਿਸ਼ਾਂ, ਪਰ ਨ ਪਾਤਿਸ਼ਾਹ ਡੋਲੇ, ਨ ਝੁਕੇ, ਹੰਕਾਰ ਨੂੰ ਕਿਤੇ ਨੇੜੇ ਨਹੀਂ ਆਣ ਦਿੱਤਾ। ਸੰਕਟ ਵੇਲੇ ਵਾਹਿਗੁਰੂ ਦਾ ਸਾਥ ਨਹੀਂ ਛੱਡਿਆ, ਹੋਰ ਤਾਂ ਹੋਰ ਉਨ੍ਹਾਂ ਭਾਵੇਂ ਹਰਿਗੋਬਿੰਦ ਸਾਹਿਬ ਨੂੰ ਕਿਹਾ ਸੀ ਕਿ ਪੁੱਤਰ ਜੀ ਬਹੁਤ ਔਖਾ ਵੇਲਾ ਆ ਰਿਹਾ ਹੈ। ਇਸ ਬੁਰਾਈ ਨੇ, ਪਾਪ ਨੇ ਗੁਰੂ ਘਰ 'ਤੇ ਪੂਰਾ ਹੱਲਾ ਬੋਲਣਾ ਹੈ। ਇਨ੍ਹਾਂ ਮੁਗ਼ਲਾਂ ਨੇ ਅਤਿਆਚਾਰ ਇਸ ਤਰ੍ਹਾਂ ਕਰਨੇ ਹਨ ਕਿ ਮਨੁੱਖ ਨੂੰ ਮਨੁੱਖ ਰਹਿਣ ਹੀ ਨਹੀਂ ਦੇਣਾ। ਇਨ੍ਹਾਂ ਪਸ਼ੂਆਂ ਤੋਂ ਵੀ ਭੈੜੇ, ਰਾਖਸ਼ਾਂ ਤੋਂ ਵੀ ਡਾਢੇ ਹੋ ਜਾਣਾ ਹੈ। ਤੁਸੀਂ ਹੁਣੇ ਤੋਂ ਕਮਰ ਕਸੇ ਕਰ ਲਵੋ। ਆਪ ਸ਼ਸਤ੍ਰ ਪਹਿਨੋ ਤੇ ਸਿਖਾਂ ਨੂੰ ਵੀ ਜੀਣ ਦੀ ਜਾਚ ਸਿਖਾ ਦੇਵੋ। ਇਨ੍ਹਾਂ ਜ਼ਾਲਮਾਂ ਨੂੰ ਉਦੋਂ ਤਕ ਨੱਥ ਪਾ ਕੇ ਰਖੋ ਜਦ ਤਕ ਜਾਂ ਤਾਂ ਮਰ ਨਹੀਂ ਜਾਂਦੇ ਜਾਂ ਸੁਧਰ ਨ ਜਾਣ- ਪਰ ਆਪ ਨੇ ਸਭ ਦਾ ਟਾਕਰਾ ਬਗ਼ੈਰ ਸ਼ਸਤਰ ਉਠਾਏ ਪੂਰੀ ਸ਼ਾਂਤੀ ਅਤੇ ਹਲੀਮੀ ਨਾਲ ਕੀਤਾ।

ਮੁਨਸ਼ੀ ਸੋਹਣ ਲਾਲ ਸੂਰੀ ਲਿਖਦਾ ਹੈ ਕਿ ਮਹਾਰਾਜ ਨੂੰ ਤਸੀਹੇ ਦੇਣ ਤੋਂ ਬਾਅਦ

ਰਾਵੀ ਦਰਿਆ ਵਿਚ ਸੁੱਟ ਦਿੱਤਾ ਗਿਆ। ਪਾਦਰੀ ਵੀ ਇਹੋ ਲਿਖਦਾ ਹੈ ਕਿ ਜਹਾਂਗੀਰ ਦੀ ਸ਼ਰਾਬ ਪੀਣ ਦੀ ਆਦਤ ਇਤਨੀ ਵੱਧ ਗਈ ਕਿ ਬੇਗਮ ਦੇ ਹੱਥੋਂ ਸਾਰਾ ਦਿਨ ਸ਼ਰਾਬ ਦੇ ਜਾਮ ਬਣਵਾ ਪੀਂਦਾ ਰਹਿੰਦਾ। ਗੁਰੂ ਅਰਜਨ ਪਾਤਿਸ਼ਾਹ ਨੂੰ ਇਸ ਦੇ ਹੁਕਮ ਦੇ ਵਿਚ ਹੀ ਤਸੀਹੇ ਦਿੱਤੇ ਗਏ ਤੇ ਸਾਰਾ ਲਾਹੌਰ ਹੀ ਤਰਾਹ ਤਰਾਹ ਕਰ ਰਿਹਾ ਸੀ। ਕਹਿੰਦਾ ਹੈ ਮੈਂ ਕਈ ਵਾਰੀ ਖ਼ੁਦ ਮਿਲਣ ਦੀ ਕੋਸ਼ਿਸ਼ ਕੀਤੀ ਮਹਾਰਾਜ ਨੂੰ ਪਰ ਮੈਨੂੰ ਮਿਲਣ ਨਹੀਂ ਦਿੱਤਾ ਗਿਆ।

ਉਮਦਹ-ਤ-ਤਵਾਰੀਖ ਦੇ ਲਿਖਾਰੀ ਨੇ ਵੀ ਲਿਖਿਆ ਹੈ ਕਿ ਸ਼ਹਾਦਤ ਨੂੰ ਲਿਖਣ ਲਗਿਆਂ ਕਲਮ ਲਹੂ ਦੇ ਹੰਝੂ ਕੇਰਦੀ ਹੈ, ਦਿਲ ਪਾਟ ਰਿਹਾ ਹੈ।

ਇਕ ਪੁਰਤਗਾਲੀ ਪਾਦਰੀ ਸੇਂਟ ਜੈਰੋਮ ਜੇਵੀਯਰ ਨੇ ਸਤੰਬਰ 25 ਸੰਨ 1606 ਈ: ਸ਼ਹਾਦਤ ਤੋਂ ਕੋਈ 4 ਮਹੀਨੇ ਬਾਅਦ ਲਾਹੌਰ ਤੋਂ ਲਿਖਿਆ ਕਿ ਰੋਜ਼ ਰੋਜ਼ ਸੂਰਜ ਇਸ ਮਹਾਂਪੁਰਸ਼ ਨੂੰ ਤਰ੍ਹਾਂ ਤਰ੍ਹਾਂ ਦੇ ਤਸੀਹੇ ਦਿੱਤੇ ਗਏ। ਖਾਣਾ ਤਕ ਨਾ ਦਿੱਤਾ, ਜ਼ੁਲਮ ਢਾਹੇ ਤੇ ਕਈ ਤਰ੍ਹਾਂ ਨਾਲ ਅਨਾਦਰ ਕੀਤਾ, ਫੇਰ ਵੀ ਹੱਸਦੇ ਹੋਏ ਅਰਜਨ ਪਾਤਿਸ਼ਾਹ ਸ਼ਹੀਦ ਹੋ ਗਏ।

ਭਾਈ ਗੁਰਦਾਸ ਜੀ ਨੇ ਵੀ ਆਹ ਦਾ ਹਉਕਾ ਭਰਿਆ ਸੀ। ਉਨ੍ਹਾਂ ਵੀ ਵਾਰ 24ਵੀਂ ਪਉੜੀ ਦੀਆਂ ਤੁਕਾਂ ਵਿਚ ਇਸ ਤਰ੍ਹਾਂ ਕਿਹਾ ਹੈ :

*ਰਹਿੰਦੇ ਗੁਰੂ ਦਰੀਆਉ ਵਿਚ ਮੀਨ ਕੁਲੀਨ ਹੇਤੁ ਨਿਰਬਾਨੀ।*
*ਦਰਸਨ ਦੇਖ ਪਤੰਗ ਜਿਉ ਜੋਤੀ ਅੰਦਰਿ ਜੋਤ ਸਮਾਨੀ।*
*ਸ਼ਬਦ ਸੁਰਤਿ ਲਿਵ ਮ੍ਰਿਗ ਜਯੋਂ ਭੀੜ ਪਈ ਚਿਤ ਅਵਰ ਨ ਆਨੀ।*
*ਚਰਨ ਕਵਲ ਮਿਲਿ ਭਵਰ ਜਯੋਂ ਸੁਖ ਸੰਪਟ ਵਿਚ ਰੈਨ ਵਿਹਾਨੀ।*
*ਗੁਰ ਉਪਦੇਸ਼ ਨ ਵਿਸਰੈ, ਬਾਬੀਹੇ ਜਿਉਂ ਆਖਿ ਵਖਾਨੀ।*
*ਗੁਰਮੁਖ ਸੁਖ ਫਲੁ ਪ੍ਰੇਮ ਰਸ ਸਹਿਜ ਸਮਾਧਿ ਸਾਧ ਸੰਗਿ ਜਾਨੀ।*
*ਗੁਰੂ ਅਰਜਨ ਵਿਟਹੁ ਕੁਰਬਾਨੀ। ੨੩।*

ਡਾਕਟਰ ਗੋਕਲ ਚੰਦ ਨਾਰੰਗ ਨੇ ਵੀ ਕੁਝ ਇਸ ਤਰ੍ਹਾਂ ਕਿਹਾ ਕਿ ਗੁਰੂ ਅਰਜਨ ਪਾਤਿਸ਼ਾਹ ਨੂੰ ਇਤਨੇ ਤਸੀਹੇ ਦਿੱਤੇ ਕਿ ਇਸ ਤੋਂ ਬਾਅਦ ਤਾਂ ਤਸੀਹਿਆਂ ਦਾ ਕਾਂਡ ਹੀ ਸ਼ੁਰੂ ਹੋ ਗਿਆ।

ਤੇ ਅਖ਼ੀਰ 'ਚ ਸ੍ਰੀ ਗੁਰੂ ਅਰਜਨ ਦੇਵ ਜੀ :

| | |
|---|---|
| ਜਨਮ - | 1563 ਈ: |
| ਜਨਮ ਅਸਥਾਨ - | ਗੋਇੰਦਵਾਲ ਜ਼ਿਲ੍ਹਾ ਅੰਮ੍ਰਿਤਸਰ, ਪੰਜਾਬ, ਹਿੰਦੁਸਤਾਨ। |
| ਪਿਤਾ ਜੀ - | ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ |
| ਮਾਤਾ ਜੀ - | ਬੀਬੀ ਭਾਨੀ ਜੀ |
| ਗੁਰੂ ਕੇ ਮਹਿਲ - | ਮਾਤਾ ਗੰਗਾ ਜੀ |
| ਸਾਹਿਬਜ਼ਾਦੇ - | ਗੁਰੂ ਹਰਿਗੋਬਿੰਦ ਸਾਹਿਬ ਜੀ |
| ਗੁਰੂ ਪਦਵੀ - | 1581 ਈ: ਗੋਇੰਦਵਾਲ |
| ਪ੍ਰਚਾਰ ਅਸਥਾਨ - | ਸ੍ਰੀ ਅੰਮ੍ਰਿਤਸਰ |
| ਬਾਣੀ - | 2312 ਸ਼ਬਦ 30 ਰਾਗਾਂ ਵਿਚ |

ਮੁਖ ਕਾਰਜ -

1. ਅੰਮ੍ਰਿਤਸਰ ਸਰੋਵਰ ਦੇ ਵਿਚਕਾਰ ਚਾਰ ਦਰਵਾਜ਼ਿਆਂ ਵਾਲੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸਥਾਪਨਾ।
2. ਤਰਨ ਤਾਰਨ ਸਰੋਵਰ ਅਤੇ ਸ਼ਹਿਰ ਦੀ ਸਥਾਪਨਾ ਜਿਥੇ ਕੋਹੜੀਆਂ ਦੀ ਸੇਵਾ ਲਈ ਕੋਹੜੀ ਘਰ ਬਣਵਾਇਆ।
3. ਹਰਿਗੋਬਿੰਦ ਪੁਰ (ਬਿਆਸ ਦਰਿਆ ਦੇ ਕੰਢੇ) ਦੀ ਸਥਾਪਨਾ।
4. ਲਾਹੌਰ ਵਿਚ ਬਾਉਲੀ ਦੀ ਖੁਦਾਈ।
5. ਦਸਵੰਧ ਦੀ ਪ੍ਰਥਾ ਦਾ ਆਰੰਭ।
6. ਆਦਿ ਗ੍ਰੰਥ ਦੀ ਸੰਪਾਦਨਾ ਕਰਕੇ ਸਿੱਖ ਕੌਮੀਅਤ ਉਤੇ ਪੱਕੀ ਮੋਹਰ।
7. ਸਿੱਖ ਧਰਮ ਅਤੇ ਕੌਮੀਅਤ ਦੇ ਪਹਿਲੇ ਸ਼ਹੀਦ।

ਜੋਤੀ-ਜੋਤਿ - 1606 ਈ : ਲਾਹੌਰ (ਪਾਕਿਸਤਾਨ)



*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾ ਤੂ ਸੋਹਿਆ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥*

(ਅੰਗ ੧੩੬੨)

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ॥

